# ਉਰਦੂ ਕਹਾਣੀਆਂ

ਰਜ਼ੀਆ ਸੱਜਾਦ ਜ਼ਹੀਰ

ਅਨੁਵਾਦ

ਮਹਿੰਦਰ ਸਿੰਘ ਜੋਸ਼ੀ



ਨੈਸ਼ਨਲ ਬੁਕ ਟਰੱਸਟ, ਇੰਡੀਆ

1990 (ਸ਼ੱਕ ਸੰਮਤ 1912)

Urdu Kahaniyan com. by Razia Sajjad Zaheer
Punjabi translation of Urdu Kahaniyan,
Originally published in Urdu.

ਮੁੱਲ : 27.00

ਡਾਇਰੈਕਟਰ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ,
ਨਵੀਂ ਦਿੱਲੀ-110016 ਵਲੋਂ ਪਕਾਸ਼ਤ ।

# ਸੂਚੀ

# ਉਰਦੂ ਕਹਾਣੀ–ਇਕ ਸੰਖੇਪ ਸਰਵੇਖਣ

ਉਰਦੂ ਵਿਚ ਪ੍ਰੇਮ ਚੰਦ ਤੋਂ ਪਹਿਲਾਂ ਨਿੱਕੀ ਕਹਾਣੀ ਦਾ ਕੋਈ ਬੱਝਵਾਂ ਰੂਪ ਨਹੀਂ ਸੀ ਲਭਦਾ। ਸਰਸ਼ਾਰ ਦੇ ਨਾਵਲਾਂ ਦੇ ਭਾਗ ਜਿਹੜੇ ਕਿਸ਼ਤਵਾਰ ਛਪਿਆ ਕਰਦੇ ਸਨ, ਉਹਨਾਂ ਵਿਚੋਂ ਕੁਝ ਆਪਣੇ ਆਪ ਵਿਚ ਸੰਪੂਰਨ ਹੁੰਦੇ ਸਨ। ਪਰ ਫੇਰ ਵੀ ਉਹਨਾਂ ਨੂੰ ਨਿੱਕੀ ਕਹਾਣੀ ਵਜੋਂ ਨਹੀਂ ਸਵੀਕਾਰਿਆ ਜਾ ਸਕਦਾ। ਪ੍ਰੇਮ ਚੰਦ ਦੀਆਂ ਕਹਾਣੀਆਂ 1908 ਈ: ਵਿਚ ਸਾਹਮਣੇ ਆਉਂਦੀਆਂ ਹਨ ਜਿਹਦਾ ਮਤਲਬ ਹੈ ਕਿ ਉਰਦੂ ਕਹਾਣੀ ਦੀ ਉਮਰ ਲਗਪਗ ਅਠੱਤਰ ਵਰ੍ਹੇ ਹੈ।

ਆਪਣੇ ਮੁੱਢਲੇ ਪੜਾਅ ਵਿਚ ਮੁਨਸ਼ੀ ਪ੍ਰੇਮ ਚੰਦ ਰੋਮਾਂਟਿਕ ਸਾਹਿਤਕਾਰ ਨਜ਼ਰ ਆਉਂਦੇ ਹਨ। ਪਰ ਹੌਲੀ ਹੌਲੀ ਉਹ ਪ੍ਰਗਤੀਵਾਦੀ ਹੁੰਦੇ ਚਲੇ ਗਏ, ਤੇ ਸਾਹਿਤ ਜੀਵਨ ਲਈ, ਵਲ ਉਹਨਾਂ ਦਾ ਝੁਕਾਅ ਇਸ ਤਰ੍ਹਾਂ ਲਗਾਤਾਰ ਵਧਦਾ ਗਿਆ ਕਿ ਉਹਨਾਂ ਦੀਆਂ ਕਹਾਣੀਆਂ ਦਾ ਇਕ ਸੰਗ੍ਰਹਿ 'ਸੋਜ਼ੇ–ਵਤਨ', ਬਰਤਾਨਵੀ ਰਾਜ ਦੇ ਹੁਕਮ ਨਾਲ ਸ਼ਰੇਆਮ ਸਾੜਿਆ ਗਿਆ ਤੇ ਉਹਦੀਆਂ ਸਾਰੀਆਂ ਕਾਪੀਆਂ ਜ਼ਬਤ ਕਰ ਲਈਆਂ ਗਈਆਂ।

1908 ਈ: ਤੋਂ ਲੈ ਕੇ ਪਹਿਲਾ ਮਹਾਨ ਯੁੱਧ ਖ਼ਤਮ ਹੋਣ ਤੱਕ ਕਹਾਣੀਕਾਰਾਂ ਦੀ ਇਕ ਖ਼ਾਸੀ ਵੱਡੀ ਮੰਡਲੀ ਪੈਦਾ ਹੋ ਗਈ ਜਿਹਨੂੰ ਉਰਦੂ ਵਾਲੇ ਆਮ ਤੌਰ ਤੇ ਰੋਮਾਂਟਿਕ ਕਹਾਣੀਕਾਰ ਕਹਿੰਦੇ ਸਨ। ਉਹਨਾਂ ਦੀ ਸ਼ੈਲੀ ਤੇ ਬੋਲੀ ਤਾਂ ਬਹੁਤ ਸੁਹਣੀ ਹੁੰਦੀ ਸੀ ਪਰ ਰੰਗ ਆਮ ਤੌਰ ਤੇ ਖ਼ਿਆਲੀ ਤੇ ਕਲਪਨਾਤਮਕ ਵਧੇਰੇ ਹੁੰਦਾ, ਯਥਾਰਥਕ ਘੱਟ। ਉਹਨਾਂ ਵਿਚ ਪ੍ਰੇਮਚੰਦ (ਮੁੱਢਲੇ ਦੌਰ ਵਿਚ), ਐਮ. ਅਸਲਮ, ਪੰਡਤ ਸੁਦਰਸ਼ਨ, ਸੱਜਾਦ ਹੈਦਰ ਯਲਦਰਮ, ਮਜਨੂੰ ਗੋਰਖਪੁਰੀ, ਲ: ਅਹਿਮਦ, ਹਿਜਾਬ ਇਸਮਾਈਲ ਆਦਿ ਦੇ ਨਾਂ ਵਰਣਨਯੋਗ ਹਨ।

ਪ੍ਰੇਮ ਚੰਦ ਦਾ ਨਾਂ ਉਹਨਾਂ ਸਾਰਿਆਂ ਵਿਚੋਂ ਏਸ ਲਈ ਵੱਡਾ ਹੈ ਕਿ ਉਹਨਾਂ ਦੀ ਰਚਨਾ ਵਿਚ ਪਹਿਲੀ ਵਾਰ ਉਰਦੂ ਸਾਹਿਤ ਵਿਚ ਜਨਤਾ ਦਾ ਸਹੀ ਤੇ ਸੱਚਾ ਚਿੱਤਰਣ ਮਿਲਦਾ ਹੈ। ਜਨਤਾ ਲਈ ਪਿਆਰ, ਮਿਹਨਤਕਸ਼ਾਂ ਲਈ ਸਨਮਾਨ, ਤੇ 'ਸਾਹਿਤ ਜੀਵਨ ਲਈ' ਦੀ ਸਾਹਿਤਕ ਪਛਾਣ ਹੈ। ਇਹ ਵਿਸ਼ਵਾਸ ਨਾਲ ਕਿਹਾ ਜਾ ਸਕਦਾ ਹੈ ਕਿ

ਪ੍ਰੇਮ ਚੰਦ ਨੇ ਉਰਦੂ ਵਾਰਤਕ ਨੂੰ ਜਨਤਕ ਸਾਹਿਤ ਦੀ ਕਲਪਨਾ ਦਿੱਤੀ ਤੇ ਉਹਨੂੰ ਯਥਾਰਥਵਾਦੀ ਬਣਾਉਣ ਤੇ ਜ਼ਿੰਦਗੀ ਦੇ ਨੇੜੇ ਲਿਆਉਣ ਦੀ ਨੀਂਹ ਰੱਖੀ।

1932 ਈ: ਵਿਚ ਲਖਨਊ ਵਿਖੇ 'ਅੰਗਾਰੇ', ਦੇ ਨਾਂ ਹੇਠ ਇਕ ਕਹਾਣੀਆਂ ਦਾ ਸੰਗ੍ਰਹਿ ਪ੍ਰਕਾਸ਼ਿਤ ਹੋਇਆ ਸੀ। ਉਸ ਵਿਚ ਸੱਜਾਦ ਜ਼ਹੀਰ, ਡਾਕਟਰ ਮਿਸ ਰਸ਼ੀਦ ਜਹਾਂ, ਅਹਿਮਦ ਅਲੀ ਅਤੇ ਮਹਿਦੂਦ ਉਲਜ਼ਫ਼ਰ ਆਦਿ ਦੀਆਂ ਕਹਾਣੀਆਂ ਸਨ। ਇਸ ਗੱਲ ਬਾਰੇ ਚਰਚਾ ਹੋ ਸਕਦੀ ਹੈ ਕਿ ਸਾਹਿਤਕ ਪੱਖੋਂ ਉਹ ਕਹਾਣੀਆਂ ਮਹਾਨ ਸਨ ਜਾਂ ਨਹੀਂ, ਪਰ ਏਸ ਗੱਲ ਤੇ ਸਭ ਸਹਿਮਤ ਹਨ ਕਿ 'ਅੰਗਾਰੇ' ਵਿਚ ਉਰਦੂ ਕਹਾਣੀ ਨੇ ਇਕ ਅਜਿਹੀ ਜ਼ੋਰ ਦੀ ਛਾਲ ਮਾਰੀ ਕਿ ਉਸ ਵਿਚ ਹਰ ਭਾਂਤ ਦੇ ਵਿਸ਼ਿਆਂ ਤੇ ਨਿਝੱਕ ਰਾਇ ਪ੍ਰਗਟ ਕਰਨ ਦੇ ਦਰਵਾਜ਼ੇ ਖੁਲ੍ਹ ਗਏ। ਬੇਲਾਗ ਲਿਖਣ ਦੀ ਹਿੰਮਤ ਤੇ ਝੁਕਾਅ ਨੇ ਜਨਮ ਲਿਆ। ਵਿਸ਼ੇਸ਼ ਕਰ ਕੇ ਧਰਮ-ਪੂਜਾ, ਵਹਿਮਪੂਜਾ, ਤੇ ਰੂੜ੍ਹੀ-ਪੂਜਾ ਆਦਿ ਤੇ ਇਸ ਪੁਸਤਕ ਨੇ ਕਰਾਰੀ ਸੱਟ ਮਾਰੀ। ਜਿਨਸ (ਸੈਕਸ) ਜਿਹੜਾ ਕਿ ਹੁਣ ਤੱਕ ਇਕ ਵਰਜਿਤ ਵਿਸ਼ਾ ਸੀ, ਤੇ ਵੀ ਹੁਣ ਕਲਮ ਉੱਠਣ ਲੱਗੀ, ਏਸ ਪੱਖੋਂ ਇਹ ਕਿਤਾਬ, ਜਿਹਨੂੰ ਅਸ਼ਲੀਲ ਕਹਿ ਕੇ ਜ਼ਬਤ ਕੀਤਾ ਗਿਆ, ਇਕ ਇਤਿਹਾਸਕ ਹੈਸੀਅਤ ਰਖਦੀ ਹੈ।

1936 ਵਿਚ ਭਾਰਤ ਦੇ ਅਗਾਂਹਵਧੂ ਲੇਖਕਾਂ ਦੀ ਸੰਸਥਾ ਸਥਾਪਿਤ ਹੋਈ। ਪ੍ਰੇਮਚੰਦ ਨੇ ਉਹਦੀ ਪਹਿਲੀ ਕਾਨਫ਼ਰੰਸ ਦੀ ਪ੍ਰਧਾਨਗੀ ਲਖਨਊ ਵਿਚ ਕੀਤੀ। ਸੱਜਾਦ ਜ਼ਹੀਰ ਉਹਦੇ ਸੈਕ੍ਰੇਟਰੀ ਤੇ ਮੋਢੀਆਂ ਵਿਚੋਂ ਇਕ ਸਨ। ਉਹਨੂੰ ਟੈਗੋਰ, ਇਕਬਾਲ, ਨਜ਼ਰੁਲ ਇਸਲਾਮ ਅਤੇ ਵਲਾਚੌਲ ਦੀਆਂ ਸ਼ੁਭ ਇਛਾਵਾਂ ਪ੍ਰਾਪਤ ਸਨ। ਇਸ ਸੰਸਥਾ ਦੀ ਛਤਰ ਛਾਇਆ ਹੇਠ ਬਹੁਤ ਸਾਰੇ ਸਾਹਿਤਕਾਰ ਇਕੱਠੇ ਹੋ ਗਏ। ਕ੍ਰਿਸ਼ਨ ਚੰਦਰ, ਰਾਜਿੰਦਰ ਸਿੰਘ ਬੇਦੀ, ਇਸਮਤ ਚੁਗ਼ਤਾਈ, ਅਹਿਮਦ ਅਲੀ, ਅਲੀ ਅੱਬਾਸ ਹੁਸੈਨੀ, ਮੁਲਕ ਰਾਜ ਆਨੰਦ, ਮੰਟੋ, ਅੱਬਾਸ, ਸ਼ੌਕਤ ਸਦੀਕੀ, ਗ਼ੁਲਾਮ ਅੱਬਾਸ, ਅਹਿਮਦ ਨਦੀਮ ਕਾਸਮੀ ਆਦਿ। ਇਹ ਲੋਕ ਸਹੀ ਅਰਥਾਂ ਵਿਚ ਪ੍ਰੇਮਚੰਦ ਦੇ ਉਤਰਾਧਿਕਾਰੀ ਸਨ। ਉਹਨਾਂ ਦੀ ਬਦੌਲਤ ਉਰਦੂ ਕਹਾਣੀ ਜੀਵਨ ਦਾ ਦਰਪਣ ਤੇ ਮਨੁੱਖ ਦੀ ਸੁਤੰਤਰਤਾ ਦੀ ਝੰਡਾਬਰਦਾਰ ਬਣੀ। ਉਸ ਵਿਚ ਬੋਲੀ ਤੇ ਤਕਨੀਕ ਦੀ ਸੁੰਦਰਤਾ ਆਈ। ਉਹ ਸੰਪੂਰਨ ਹੋਈ...ਕਿਉਂ ਜੋ ਇਹ ਕਹਾਣੀਆਂ ਕੌਮੀ ਸੁਤੰਤਰਤਾ ਦੀ ਲਹਿਰ ਦੇ ਨਾਲ ਨਾਲ ਚੱਲ ਰਹੀਆਂ ਸਨ, ਇਸ ਲਈ ਇਹਨਾਂ ਵਿਚ ਵਿਸ਼ਿਆਂ ਦੀ ਵਿਵਿਧਤਾ ਤੇ ਚੇਤਨਤਾ ਦਾ ਰੁਝਾਨ ਬੜਾ ਡਾਢਾ ਹੈ।...ਉੱਪਰਲੇ ਵਰਗ ਦੀ ਝੂਠੀ ਤੇ ਖੋਖਲੀ ਜ਼ਿੰਦਗੀ, ਜਨਤਾ ਦੀਆਂ ਮੁਸੀਬਤਾਂ, ਤੇ ਉਹਨਾਂ ਦੀ ਮਿਹਨਤ ਦਾ ਸ਼ੋਸ਼ਣ, ਤੇ ਇਹਦੇ ਬਾਵਜੂਦ ਉਹਨਾਂ ਦਾ ਨਿਰੰਤਰ ਸੰਘਰਸ਼ ਤੇ ਆਸ, ਭਾਰਤ ਦੀ ਕੁਦਰਤੀ ਸੁੰਦਰਤਾ, ਤੇ ਉਹਦੇ ਉਤੇ ਕੋੜ੍ਹ ਦੇ ਧੱਬੇ ਵਾਂਗ ਇਹ ਗ਼ਰੀਬੀ, ਖਸਤਾਹਾਲੀ, ਜਿਨਸ ਦੀਆਂ ਉਲਝਣਾਂ, ਵੇਸਵਾ ਤੇ ਉਹਦੀਆਂ ਸਮੱਸਿਆਵਾਂ, ਔਰਤ

ਤੇ ਉਹਦੀਆਂ ਮੁਸ਼ਕਲਾਂ, ਨਸਲਾਂ ਦਾ ਟਕਰਾਓ, ਉਸ ਜ਼ਮਾਨੇ ਵਿਚ ਅਜਿਹੀਆਂ ਮਹਾਨ ਕਹਾਣੀਆਂ ਲਿਖੀਆਂ ਗਈਆਂ, ਜਿਵੇਂ ਮੰਟੋ ਦੀ 'ਕਾਲੀ ਸ਼ਲਵਾਰ', ਇਸਮਤ ਚੁਗਤਾਈ ਦੀ 'ਗੇਂਦਾ', ਬੇਦੀ ਦੀ 'ਗ੍ਰਹਿਣ', ਕ੍ਰਿਸ਼ਨ ਚੰਦਰ ਦੀ 'ਬਾਲਕੋਨੀ' ਤੇ 'ਕਾਲੂ ਭੰਗੀ', ਅਹਿਮਦ ਅਲੀ ਦੀ 'ਹਮਾਰੀ ਗਲੀ', ਅਲੀ ਅੱਬਾਸ ਹੁਸੈਨੀ ਦੀ 'ਆਮ ਕਾ ਫਲ', ਪ੍ਰੇਮਚੰਦ ਦੀ 'ਕਫ਼ਨ', ਗੁਲਾਮ ਅੱਬਾਸ ਦੀ 'ਆਨੰਦੀ' ਤੇ ਅਜਿਹੀਆਂ ਹੋਰ ਬੇਸ਼ੁਮਾਰ ਕਹਾਣੀਆਂ, ਜਿਹੜੀਆਂ ਕਲਾ ਤੇ ਜੀਵਨ ਦੋਹਾਂ ਨੂੰ ਆਪਣੀ ਪਕੜ ਵਿਚ ਲਈ ਨਜ਼ਰ ਆਉਂਦੀਆਂ ਸਨ।

1945 ਈ: ਦੇ ਲਗਪਗ ਇਕ ਨਵੀਂ ਨਵੀਂ ਪੀੜ੍ਹੀ ਉਰਦੂ ਕਹਾਣੀ ਵਿਚ ਉਭਰਦੀ ਨਜ਼ਰ ਆਉਂਦੀ ਹੈ, ਤੇ ਉਹ ਇਹਨਾਂ ਪੁਰਾਣੇ (ਜਿਹੜੇ ਅਗਾਂਹਵਧੂ ਲੇਖਕਾਂ ਦੀ ਸੰਸਥਾ ਦੇ ਬਣਦੇ ਹੀ ਨਾਲ ਆ ਜੁੜੇ ਸਨ) ਸਾਹਿਤਕਾਰਾਂ ਦੇ ਨਾਲ ਨਾਲ ਤੁਰਨ ਲਗਦੀ ਹੈ। ਉਹਨਾਂ ਵਿਚ—ਮੁਮਤਾਜ਼ ਸ਼ੀਰੀਂ, ਕਰਤਾਰ ਸਿੰਘ ਦੁੱਗਲ, ਮਹਿੰਦਰ ਨਾਥ, ਇੰਤਜ਼ਾਰ ਹੁਸੈਨ, ਸੁਹੇਲ ਅਜ਼ੀਮਾਬਾਦੀ, ਇਕਬਾਲ ਮਤੀਨ, ਰਜ਼ੀਆ ਸੱਜਾਦ ਜ਼ਹੀਰ, ਫ਼ਿਕਰ ਤੌਂਸਵੀ, ਹਸਨ ਅਸਕਰੀ, ਕੁਰਤੁੱਲਐਨ ਹੈਦਰ, ਹਾਜਰਾ ਮਸਰੂਰ, ਖ਼ਦੀਜਾ ਮਸਤੂਰ, ਸੁਰੇਂਦਰ ਪ੍ਰਕਾਸ਼, ਦੇਵੇਂਦਰ ਇੱਸਰ, ਇਹਨਾਂ ਲੋਕਾਂ ਦੇ ਨਿਸ਼ਚੇ, ਘੱਟ ਜਾਂ ਵੱਧ ਪ੍ਰਗਤੀਵਾਦੀ ਸਾਹਿਤਕਾਰਾਂ ਵਰਗੇ ਹੀ ਸਨ, ਪਰ ਉਹਨਾਂ ਵਿਚੋਂ ਬਹੁਤਿਆਂ ਨੇ ਪਾਤਰਾਂ ਦੇ ਨਿੱਜੀ ਵਿਸ਼ਲੇਸ਼ਣ ਤੇ ਹਾਲਾਤ ਦੀ ਛਾਣ ਬੀਣ, ਉਤੇ ਸਿਧੇ ਤੌਰ ਤੇ ਵਧੇਰੇ ਬਲ ਦੇਣਾ ਆਰੰਭ ਦਿਤਾ ਸੀ।

1947 ਈ: ਵਿਚ ਸੁਤੰਤਰਤਾ ਵੀ ਆਈ ਤੇ ਦੇਸ਼ ਦੀ ਵੰਡ ਵੀ। ਉਰਦੂ ਦੇ ਸਾਰੇ ਕਹਾਣੀਕਾਰ ਏਸ ਤ੍ਰਾਸਦੀ ਤੇ ਇਕ-ਜ਼ਬਾਨ ਹੋ ਕੇ ਚੀਖ਼ ਉੱਠੇ। ਕਈ ਸਾਲ ਤੱਕ ਇਹਦਾ ਪ੍ਰਭਾਵ ਰਿਹਾ, ਤੇ ਬੜੀਆਂ ਦਰਦਨਾਕ ਤੇ ਪ੍ਰਭਾਵਪੂਰਨ ਕਹਾਣੀਆਂ ਲਿਖੀਆਂ ਗਈਆਂ। ਕਹਾਣੀਕਾਰਾਂ ਦੀ ਸਭ ਭਾਂਤਾਂ ਦੇ ਸਾਹਿਤਕਾਰਾਂ ਦੀ ਪੰਗਤੀ ਵਿਚ ਪਾੜ ਪੈ ਗਿਆ। ਕਿਉਂਕਿ ਬਹੁਤ ਸਾਰੇ ਲੋਕ ਜਿਹੜੇ ਪਹਿਲਾਂ ਹੀ ਪਾਕਿਸਤਾਨ ਵਿਚ ਸਨ ਹੁਣ ਪਹਿਲਾਂ ਜਿਹਾ ਸੰਪਰਕ ਨਾ ਰਖ ਸਕੇ ਤੇ ਕੁਝ ਇਧਰੋਂ ਵੀ ਓਧਰ ਚਲੇ ਗਏ।

ਸੁਤੰਤਰਤਾ ਤੋਂ ਬਾਅਦ ਕੁਝ ਨਾ ਹੋਰ ਆਏ, ਉਦਾਹਰਣ ਵਜੋਂ ਜੀਲਾਨੀ ਬਾਨੋ, ਆਮਿਨਾ ਅੱਬੁਲ ਹਸਨ, ਰਤਨ ਸਿੰਘ, ਕਲਾਮ ਹੈਦਰੀ, ਕਾਜ਼ੀ ਅਬਦੁਲ ਸੱਤਾਰ, ਬਲਵੰਤ ਸਿੰਘ, ਅਨਵਰ ਅਜ਼ੀਮ, ਆਤਕ ਸ਼ਾਹ, ਅਲੀ ਮੁਹੰਮਦ ਲੋਨ, ਨੂਰ ਸ਼ਾਹ, ਅਹਿਮਦ ਯੂਸਫ਼, ਬਲਰਾਜ ਮੇਨਰਾ, ਜ਼ੁਹਰਾ ਜਮਾਲ, ਸ਼ਮੀਮ ਨਿਕਹਤ, ਇੱਫ਼ਤ ਮੋਹਾਨੀ, ਰਜ਼ੀਆ ਫ਼ਸੀਹ ਅਹਿਮਦ, ਜ਼ੀਨਤ ਸਾਜਿਦਾ, ਵਾਜਿਦਾ ਤਬੱਸੁਮ, ਤੇ ਬਹੁਤ ਸਾਰੇ ਅਜਿਹੇ ਨਾਂ ਜਿਹੜੇ ਪੁਰਾਣੀ ਤੇ ਦਰਮਿਆਨੀ ਪੀੜ੍ਹੀ ਦੇ ਨਾਲ ਨਾਲ ਲਗਾਤਾਰ ਲਿਖ ਰਹੇ ਸਨ।

ਹਾਸਰਸੀ ਕਹਾਣੀਆਂ ਵਿਚ ਪਿਤਰਸ ਬੁਖ਼ਾਰੀ ਤੋਂ ਲੈ ਕੇ ਫ਼ਿਕਰ ਤੌਂਸਵੀ, ਮੁਜਤਬਾ ਹੁਸੈਨ, ਅਹਿਮਦ ਜਮਾਲ ਪਾਸ਼ਾ ਆਦਿ ਦੇ ਨਾਂ ਲਏ ਜਾ ਸਕਦੇ ਹਨ। ਮੇਰੇ ਵਿਚਾਰ ਅਨੁਸਾਰ ਇਸ ਸਮੇਂ ਹਾਸਰਸੀ ਕਹਾਣੀਕਾਰਾਂ ਵਿਚ ਫ਼ਿਕਰ ਤੌਂਸਵੀ ਦਾ ਸਥਾਨ ਸਭ ਤੋਂ ਉੱਚਾ ਹੈ। ਉਹਦਾ ਅਨੁਭਵ ਤੇ ਵਿਸ਼ੇ ਬਿਲਕੁਲ ਅਣੋਖੇ, ਨਿਗਾਹ ਦੂਰ ਦ੍ਰਿਸ਼ਟੀ ਵਾਲੀ ਤੇ ਉਹਦੀ ਵਿਅੰਗ ਰਚਨਾ ਦੀ ਸ਼ੈਲੀ ਤੇ ਬੋਲੀ ਵਿਚ ਬੇਹੱਦ ਤਾਜ਼ਗੀ ਤੇ ਤਿੱਖਾਪਣ ਹੈ। ਉਹਦਾ ਦ੍ਰਿਸ਼ਟੀਕੋਣ ਪ੍ਰਗਤੀਵਾਦੀ ਤੇ ਸਮਾਜ ਦੀ ਦੁਖਦੀ ਰਗ ਤੇ ਉਂਗਲ ਰਖਣ ਵਾਲਾ ਹੈ। ਜਿਹਨੂੰ ਉਹ ਸ਼ਲਾਘਾਯੋਗ ਕਲਾ ਕੁਸ਼ਲਤਾ ਨਾਲ ਨਿਭਾਉਂਦਾ ਹੈ।

ਉਰਦੂ ਕਹਾਣੀ ਵਿਚ ਹਮੇਸ਼ਾ ਦੋ ਭਾਂਤ ਦੇ ਸਾਹਿਤਕਾਰ ਰਹੇ ਹਨ, ਇਕ ਉਹ ਜਿਹੜੇ ਸਾਹਿਤ ਨੂੰ ਜਨਤਕ, ਸਮਾਜਕ, ਅਣਵਿਅਕਤਕ ਸਮਝਦੇ ਹਨ, ਦੂਜੇ ਉਹ ਜਿਹੜੇ ਕਲਪਨਾਤਮਕ, ਰੋਮਾਂਟਿਕ, ਨਿੱਜੀ ਤੇ ਵਿਅਕਤਿਕ ਰੰਗ ਨੂੰ ਪਸੰਦ ਕਰਦੇ ਹਨ। ਕੁਝ ਸਾਹਿਤਕਾਰਾਂ ਦਾ ਹੁਣੇ ਜਿਹੇ ਹੀ ਇਹ ਦ੍ਰਿਸ਼ਟੀਕੋਣ ਬਣ ਗਿਆ ਹੈ ਕਿ ਸਾਹਿਤਕਾਰ ਦਾ ਕਿਸੇ ਸਮਾਜੀ ਅਦਾਰੇ ਨਾਲ ਲਗਾਉ ਉਹਦੇ ਲਈ ਹਾਨੀਕਾਰਕ ਹੁੰਦਾ ਹੈ। ਹਿੰਦੀ ਵਿਚ ਇਹ ਨਾਅਰਾ ਉਰਦੂ ਤੋਂ ਵੀ ਉੱਚਾ ਹੈ ਤੇ ਉਰਦੂ ਵਿਚ ਇਹਦੇ ਆਉਣ ਦਾ ਇਕ ਕਾਰਨ ਇਹ ਵੀ ਹੋ ਸਕਦਾ ਹੈ ਕਿ ਹਿੰਦੀ ਦੀ ਸਿਖਿਆ ਹੁਣ ਸਭ ਨੂੰ ਸੁਲਭ ਹੈ। ਅਜੇ ਇਸ ਕਿਸਮ ਦੇ ਨਿੱਜਤਵ, ਤੇ ਅਤ੍ਰਿਪਤੀ ਨੂੰ ਰੂਪਮਾਨ ਕਰਨ ਵਾਲੇ ਸਾਹਿਤ ਦੀ ਉਮਰ ਬਹੁਤ ਛੋਟੀ ਹੈ। ਇਸ ਲਈ ਇਹਦੇ ਭਵਿਖਤ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ। ਪਰ ਇਹ ਜ਼ਰੂਰ ਹੈ ਕਿ ਇਹ ਝੁਕਾਅ ਇਕ ਪਕੇਰੀ ਮਨੋਸਥਿਤੀ ਵਿਚ ਬਦਲ ਸਕਦਾ ਹੈ। ਲੋਕਾਂ ਵਿਚ ਨਿਰਾਸ਼ਾ ਤੇ ਮਾਯੂਸੀ ਪੈਦਾ ਕਰ ਸਕਦਾ ਹੈ, ਬਾਹਰਲੀਆਂ ਪਰਿਸਥਿਤੀਆਂ ਨਾਲੋਂ ਤੋੜ ਕੇ ਆਪਣੇ ਆਪ ਵਿਚ ਘੁਲੀਂ ਜਲੀਂ ਜਾਣ ਲਈ ਪਰੇਰ ਸਕਦਾ ਹੈ। ਅਹਿਸਾਸ ਤੋਂ ਬਾਅਦ ਅਮਲ ਦੇ ਯੁਕਤੀਯੁਕਤ ਰਾਹ ਤੋਂ ਹਟਾ ਕੇ ਉਹਨਾਂ ਨੂੰ ਜ਼ਿੰਦਗੀ ਦੀ ਸ਼ਕਤੀ, ਤੇ ਹਰਕਤ ਦੀ ਬਰਕਤ ਵਲੋਂ ਬੇਮੁਖ ਕਰ ਕੇ ਉਹਦੇ ਲਈ ਮੌਤ ਨੂੰ ਹੀ ਹਰ ਸਮਸਿਆ ਦੇ ਸਮਾਧਾਨ ਵਜੋਂ ਪੇਸ਼ ਕਰ ਸਕਦਾ ਹੈ। ਹਰ ਸੂਝਵਾਨ ਵਿਅਕਤੀ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਹ ਝੁਕਾਅ ਕਿਸ ਹੱਦ ਤੱਕ ਵਿਅਰਥ ਤੇ ਨਾਲ ਹੀ ਖ਼ਤਰਨਾਕ ਹਨ। ਹਾਰ ਦਾ ਰਸ ਮਾਣਨਾ, ਬੇਕਾਰ ਝੁੰਜਲਾਉਣਾ, ਸਾਹਮਣਾ ਕਰਨ ਜੋਗੀਆਂ ਔਕੜਾਂ ਤੋਂ ਟਲਣਾ, ਆਪਣੇ ਨਿੱਜ ਵਿਚ ਹੀ ਉਲਝੇ ਰਹਿਣਾ, ਕਿਸੇ ਸਾਹਿਤਕਾਰ ਨੂੰ ਬਹੁਤਾ ਅੱਗੇ ਨਹੀਂ ਲੈ ਜਾ ਸਕਦੇ।

ਸਾਡੀ ਨੁਕਸਦਾਰ ਵਿਦਿਆ-ਪ੍ਰਣਾਲੀ, ਬੇਰੁਜ਼ਗਾਰੀ, ਸਮਾਜਕ ਬੁਰਿਆਈਆਂ, ਕੁਰਪਸ਼ਨ, ਬੋਲੀਆਂ ਦੀਆਂ ਸਮਸਿਆਵਾਂ ਦਾ ਨਾਂ ਨਿਪਟਨਾ, ਗ਼ੈਰ-ਮੁਲਕਾਂ ਦੇ ਪ੍ਰਭਾਵ, ਸਭ ਏਸ ਝੁਕਾਅ ਲਈ ਜ਼ੁੰਮੇਵਾਰ ਹਨ। ਮਜ਼ੇ ਦੀ ਗੱਲ ਇਹ ਹੈ ਕਿ ਜਿਹਨਾਂ

ਗ਼ੈਰ-ਮੁਲਕਾਂ ਨਾਲ ਜੋੜ ਕੇ ਇਹਨਾਂ ਝੁਕਾਵਾਂ ਦਾ ਜ਼ਿਕਰ ਕੀਤਾ ਜਾਂਦਾ ਹੈ - ਝੁਕਾਅ ਦੇਰ ਦੇ ਖ਼ਤਮ ਹੋ ਚੁੱਕੇ ਹਨ।

ਸਾਡੇ ਨੌਜਵਾਨ ਮੁੰਡੇ ਕੁੜੀਆਂ ਜੇ ਆਪਣੀ ਮਹਾਨ ਵਿਰਾਸਤ, ਆਪਣੇ ਪੁਰਾਣੇ ਤੇ ਜ਼ਿੰਦਗੀ ਦੇ ਬੇਹੱਦ ਨਿਕਟਵਰਤੀ ਕਲਾਸੀਕਲ ਸਾਹਿਤ ਦੀ ਆਤਮਾ ਨੂੰ ਸਮਝਣ ਤੇ ਉਸ ਤੋਂ ਕੁਝ ਸਿਖਣ ਦਾ ਜਤਨ ਕਰਨ ਤਾਂ ਉਹਨਾਂ ਨੂੰ ਗਿਆਨ ਹੋ ਜਾਵੇਗਾ ਕਿ ਉਹਨਾਂ ਦਾ ਪ੍ਰਾਚੀਨ ਸਾਹਿਤ ਸਦਾ ਸਾਹਿਤ ਜੀਵਨ ਲਈ, ਸਾਹਿਤ ਮਨੁੱਖਤਾ ਲਈ, ਦਾ ਪਥ-ਪ੍ਰਦਰਸ਼ਕ ਰਿਹਾ ਹੈ। ਤੇ ਕੋਈ ਸਾਹਿਤ ਆਪਣੀ ਵਿਰਾਸਤ ਨਾਲੋਂ ਇਕ ਸਿਰਿਓਂ ਨਹੀਂ ਟੁੱਟ ਸਕਦਾ।

ਉਰਦੂ ਕਹਾਣੀ ਵਿਚ ਤਕਨੀਕ ਦੇ ਨਿਤ ਨਵੇਂ ਤਜਰਬੇ ਹਮੇਸ਼ਾ ਹੀ ਹੁੰਦੇ ਰਹੇ ਹਨ, ਪਰ ਜਿਵੇਂ ਇਕ ਸਿਹਤਮੰਦ ਬੀਜ ਤੋਂ ਪੌਦਾ, ਤੇ ਫੇਰ ਪੌਦੇ ਤੋਂ ਮਜ਼ਬੂਤ ਬਿਰਛ ਬਣ ਜਾਂਦਾ ਹੈ ਤੇ ਹਰ ਬਿਰਛ ਦੀਆਂ ਟਾਹਣੀਆਂ ਆਪਣੇ ਢੰਗ ਨਾਲ ਫੈਲਦੀਆਂ ਤੇ ਵਧਦੀਆਂ ਹਨ, ਉਸੇ ਤਰ੍ਹਾਂ ਇਕ ਜਾਨਦਾਰ, ਤੇ ਸਿਹਤਮੰਦ, ਤੇ ਨਰੋਆ ਖਿਆਲ ਆਪਣੀ ਸਾਹਿਤਕ ਰਚਨਾ ਨੂੰ ਆਪ ਰੂਪ ਦਿੰਦਾ ਹੈ, ਤੇ ਉਹਦਾ ਵਲਣਾ ਫੁੱਲਣਾ ਕੁਦਰਤੀ ਹੁੰਦਾ ਹੈ। ਤਕਨੀਕ ਨੂੰ ਬਹੁਤਾ ਉਲਝਾਉਣਾ ਓਵੇਂ ਹੈ, ਜਿਵੇਂ ਤੁਸੀਂ ਨਕਟਾਈ ਨੂੰ ਮੌਡਰਨ ਤੋਂ ਮੌਡਰਨ ਤਰੀਕੇ ਨਾਲ ਬੰਨ੍ਹਣ ਦੀ ਚਿੰਤਾ ਵਿਚ ਆਪਣਾ ਗਲਾ ਘੁਟ ਲਓ। ਹਰ ਬੋਲੀ ਬਦਲਦੀ ਰਹਿੰਦੀ ਹੈ, ਕਿਉਂਕਿ ਉਹ ਇਕ ਜੀਵਿਤ ਚੀਜ਼ ਹੁੰਦੀ ਹੈ, ਪਰ ਮੇਰਾ ਖਿਆਲ ਇਹ ਹੈ ਕਿ ਹੁਣ ਦੀ ਘੜੀ ਉਰਦੂ ਕਹਾਣੀਆਂ ਵਿਚ ਆਮ ਤੌਰ ਤੇ ਬੋਲੀ ਤੇ ਪ੍ਰਗਟਾਓ 'ਤੇ ਉਹ ਮਿਹਨਤ ਨਹੀਂ ਹੋ ਰਹੀ ਜਿਹੜੀ ਹੋਣੀ ਚਾਹੀਦੀ ਹੈ, ਆਖ਼ਰ ਕੋਈ ਖ਼ਿਆਲ ਕਲਾ ਦਾ ਰੂਪ ਤਾਂ ਓਦੋਂ ਹੀ ਧਾਰਨ ਕਰੇਗਾ ਜਦ ਉਹ ਕੋਈ ਵਸੀਲਾ ਜਾਂ ਫ਼ਾਰਮ ਜਾਂ ਮੀਡੀਅਮ ਪ੍ਰਾਪਤ ਕਰ ਲਵੇਗਾ, ਚਾਹੇ ਉਹ ਪੱਥਰ ਹੋਵੇ, ਜਾਂ ਲਕੀਰ, ਰੰਗ ਹੋਵੇ ਜਾਂ ਸ਼ਬਦ...

ਉਰਦੂ ਕਹਾਣੀ ਬਾਰੇ ਇਕ ਦਿਲਚਸਪ ਗੱਲ ਇਹ ਵੀ ਹੈ ਕਿ ਪਿਛਲੇ ਦਸ ਪੰਦਰਾਂ ਸਾਲਾਂ ਵਿਚ ਉਹ ਦੇਵ ਨਾਗਰੀ ਲਿੱਪੀ ਵਿਚ ਪ੍ਰਕਾਸ਼ਿਤ ਹੋ ਕੇ ਬਹੁਤ ਲੋਕਪ੍ਰਿਯ ਹੋ ਰਹੀ ਹੈ।

ਮੁਸ਼ਾਇਰਿਆਂ ਵਾਂਗ 'ਸ਼ਾਮੇ ਅਫ਼ਸਾਨਾ' ਵੀ ਅੱਜ ਕਲ ਥਾਂ ਪਰ ਥਾਂ ਹੁੰਦੀ ਹੈ। ਤੇ ਖ਼ੁਸ਼ੀ ਦੀ ਗੱਲ ਇਹ ਹੈ ਕਿ ਉਹਨਾਂ ਮੌਕਿਆਂ ਤੇ ਜਿਹੜੇ ਕਹਾਣੀਕਾਰ ਲਈ ਇਕ ਸਖ਼ਤ ਪ੍ਰੀਖਿਆ ਦਾ ਸਮਾਂ ਬਣ ਜਾਂਦੇ ਹਨ, ਮੈਦਾਨ ਹਮੇਸ਼ਾ ਸਾਹਿਤ ਜੀਵਨ ਲਈ, ਵਾਲਿਆਂ ਦੇ ਹੱਥ ਰਹਿੰਦਾ ਹੈ। ਕਿਉਂਕਿ ਜਨਤਾ ਬੇਹੱਦ ਸਾਰਖਰੀ ਹੁੰਦੀ ਹੈ ਤੇ ਉਹਦੇ ਕੋਲ ਮਿਹਨਤਕਸ਼ ਹੋਣ ਦੇ ਕਾਰਨ ਏਨਾ ਸਮਾਂ ਨਹੀਂ ਹੁੰਦਾ ਕਿ ਉਹ ਪੀਡੀਆਂ ਗੰਢਾਂ ਖੋਲ੍ਹਣ ਵਿਚ ਰੁੱਝੀ ਰਹੇ।

ਮੁਜਤੁਚ ਮੈਂ ਇਹ ਕਹਿਣਾ ਹੈ ਕਿ ਉਰਦੂ ਕਹਾਣੀ ਤੇ ਆਲੋਚਨਾ ਲਿਖਣ ਵਾਲੇ ਪ੍ਰੇਕਹਾਣੀ ਤੋਂ ਬਹੁਤ ਪਿੱਛੇ ਹਨ। ਮੇਰੇ ਵਿਚਾਰ ਵਿਚ ਕੇਵਲ ਇਹਤਸ਼ਾਮ ਹੁਸੈਨ ਸਾਹਿਬ ਇਕ ਅਜਿਹੇ ਸਮਾਲੋਚਕ ਹਨ ਜਿਹਨਾਂ ਨੇ ਕਹਾਣੀਆਂ ਬਾਰੇ ਸਮਾਲੋਚਨਾ ਲਿਖੀ ਹੈ...ਲੋੜ ਏਸ ਗੱਲ ਦੀ ਹੈ ਕਿ ਨਵੇਂ ਤੇ ਨੌਜਵਾਨ ਸਾਹਿਤਕਾਰਾਂ ਦੀ ਹੀ ਪਾਲ ਵਿਚੋਂ ਨਵੇਂ ਸਮਾਲੋਚਕ ਅੱਗੇ ਆਉਣ।

ਸਮੁੱਚੇ ਤੌਰ ਤੇ ਅੱਜ ਵੀ ਉਰਦੂ ਕਹਾਣੀ ਰੰਗਾਰੰਗ ਤੇ ਜ਼ਿੰਦਗੀ ਨਾਲ ਭਰਪੂਰ ਰਚਨਾਵਾਂ ਨਾਲ ਮਾਲਾ ਮਾਲ ਹੈ ਅਤੇ ਨਿਰਸੰਦੇਹ ਉਰਦੂ ਕਹਾਣੀ ਆਪਣੀ ਸਿਖਰ ਤੇ ਪਹੁੰਚ ਚੁੱਕੀ ਹੈ। ਇਕ ਪਾਸੇ ਉਹ ਆਪਣੇ ਸਾਧਾਰਨ ਪਾਠਕਾਂ ਵਿਚ ਹਰਮਨ ਪਿਆਰੀ ਹੈ, ਤੇ ਦੂਜੇ ਪਾਸੇ ਉਹ ਦੁਨੀਆਂ ਦੀ ਕਿਸੇ ਵੀ ਬੋਲੀ ਦੀ ਕਹਾਣੀ ਦੇ ਮੁਕਾਬਲੇ ਤੇ ਖੜੋ ਸਕਦੀ ਹੈ।

— **ਰਜ਼ੀਆ ਸੱਜਾਦ ਜ਼ਹੀਰ**

# ਇਕ ਤੋਂ ਅੱਗੇ

## ਅਹਿਮਦ ਯੂਸਫ਼

ਉਹਨਾਂ ਵਿਚੋਂ ਇਕ ਦੁਕਾਨ ਦੇ ਤਖ਼ਤੇ ਤੇ ਬੈਠਾ ਹੈ। ਉਹ ਆਪਣੀਆਂ ਉਹਨਾਂ ਅੱਖਾਂ ਵਿਚੋਂ ਜਿਹਨਾਂ ਦਿਆਂ ਆਨਿਆਂ ਦੇ ਜਗਦੇ ਦੀਵੇ ਨਾ ਜਾਣੇ ਕਦੋਂ ਦੇ ਚੁਰਾਏ ਜਾ ਚੁਕੇ ਹਨ, ਨਾਲੇ ਦੇ ਇਕੱਠੇ ਹੋਏ ਚਿੱਕੜ ਵਿਚ ਉਹਨਾਂ ਬੁਲਬੁਲਿਆਂ ਨੂੰ ਦੇਖ ਰਿਹਾ ਹੈ ਜਿਹੜੇ ਪਾਣੀ ਦੀ ਇਕ ਰਫ਼ਤਾਰ ਜਿਹੀ ਲਹਿਰ ਤੋਂ ਪੈਦਾ ਹੁੰਦੇ ਹਨ ਤੇ ਬਣਦੇ ਹੀ ਵਿਗੜ ਜਾਂਦੇ ਹਨ। ਉਸ ਦੀ ਚੀਕਣੀ ਗਾਦ ਜਿਹੀ ਦਾੜ੍ਹੀ ਰੱਸੀ ਵਾਂਗ ਵੱਟੀ ਵਿਖਾਈ ਦਿੰਦੀ ਹੈ। ਸਿਰ ਉਤੇ ਸਵੇਰ 'ਤੇ ਸੰਝ ਵਾਂਗ ਫੈਲੀ ਹੋਈ ਸੁੱਕੀ ਘਾਹ ਹੈ। ਉਸ ਦਾ ਲੰਬਾ ਕੁੜਤਾ ਕਦੇ ਤਾਂ ਧੋਤਾ ਹੀ ਗਿਆ ਹੋਵੇਗਾ, ਤੇ ਉੱਚੀ ਤਹਿਮਤ ਵੀ ਕਦੇ ਸਾਫ਼ ਹੁੰਦੀ ਹੋਵੇਗੀ। ਪੈਰਾਂ ਵਿਚ ਉਹਨੇ ਚਪਲੀ ਜਿਹੀ ਕੋਈ ਚੀਜ਼ ਪਹਿਨ ਰੱਖੀ ਹੈ। ਮਾਚਸ ਜਲਾਉਣ ਸਮੇਂ ਇਕ ਕਮਜ਼ੋਰ ਜਿਹੀ ਤੀਲੀ ਟੁਟ ਕੇ ਉਹਦੀ ਛਾਤੀ ਦੇ ਵਾਲਾਂ ਵਿਚ ਫਸ ਗਈ ਹੈ। ਬੀੜੀ ਪੀਂਦਿਆਂ ਧੂੰਆਂ ਕਿਸ ਦਿਸ਼ਾ ਵਲ ਜਾ ਰਿਹਾ ਹੈ ? ਰਾਖ਼ ਕਿੱਧਰ ਜਾ ਰਹੀ ਹੈ ? ਇਸ ਸਥਿਤੀ ਵਿਚ ਤਾਂ ਉਹਨੂੰ ਆਪਣੇ ਖੱਬੇ ਹੱਥ ਤਕ ਦੀ ਵੀ ਖ਼ਬਰ ਨਹੀਂ, ਜਿਸ ਵਿਚ ਇਕ ਐਲੂਮੀਨੀਅਮ ਦਾ ਪਿਆਲਾ ਹੈ ਤੇ ਜਿਸ ਨੇ ਕਈ ਥਾਵਾਂ ਤੋਂ ਦਬ ਕੇ ਛੋਟੀਆਂ ਛੋਟੀਆਂ ਕਾਲੀਆਂ ਅੱਖਾਂ ਬਣਾ ਲਈਆਂ ਹਨ, ਕਿਉਂਕਿ ਉਹ ਤਾਂ ਨਾਲੇ ਦੇ ਬਣਦੇ ਵਿਗੜਦੇ ਬੁਲਬੁਲਿਆਂ ਨੂੰ ਦੇਖ ਰਿਹਾ ਹੈ, ਬਸ......

ਜਿਹੜਾ ਉਹਦੇ ਬਰਾਬਰ ਤਖ਼ਤੇ ਨਾਲ ਲੱਗ ਕੇ ਖੜਾ ਹੈ, ਉਹ ਇਕ ਭਰਵੇਂ ਅਨਮੋਲ ਸਰੀਰ ਦਾ ਮਾਲਕ ਹੈ। ਕਈ ਦਿਨਾਂ ਦੀ ਵਧੀ ਹੋਈ ਦਾੜ੍ਹੀ ਨੇ ਉਹਦੇ ਚਿਹਰੇ ਤੇ ਇਕ ਮੋਟੀ ਗੰਦੀ ਤੈਹ ਚਾੜ੍ਹ ਦਿਤੀ ਹੈ। ਸਿਰ ਦੇ ਵਾਲ ਮਿੱਟੀ ਘੱਟੇ ਦੀਆਂ ਸੰਗਲੀਆਂ ਵਿਚ ਜਕੜੇ ਖੜੇ ਹਨ। ਉਹਦੀ ਕਮੀਜ਼ ਦਾ ਗਲਾ ਬਹੁਤ ਦੂਰ ਤਕ ਫਟਿਆ ਵਿਖਾਈ ਦਿੰਦਾ ਹੈ ਅਤੇ ਪਸੀਨੇ ਤੇ ਮੈਲ ਨੇ ਉਹਨੂੰ ਕਈ ਥਾਵਾਂ ਤੋਂ ਜ਼ਖ਼ਮੀ ਕਰ ਦਿਤਾ ਹੈ। ਤੇੜ ਇਕ ਨਿੱਕਰ ਹੈ ਤੇ ਪੈਰਾਂ ਵਿਚ ਇਕ ਖ਼ਾਕੀ ਕੈਨਵਸ ਦਾ ਜੁੱਤਾ ਜਿਹੜਾ ਕਈ ਥਾਵਾਂ ਤੋਂ ਹਉਕੇ ਭਰ ਰਿਹਾ ਹੈ। ਉਹ ਨੀਝ ਲਾ ਕੇ ਉਸ ਪਤੰਗ ਨੂੰ ਦੇਖ ਰਿਹਾ ਹੈ ਜਿਹੜਾ ਛੋਟੀ ਜਿਹੀ ਡੋਰ ਨਾਲ ਬਿਜਲੀ ਦੀ ਤਾਰ ਵਿਚ

ਫਸਿਆ ਹੋਇਆ ਹੈ, ਤੇ ਜਿਹੜਾ ਕਦੇ ਕਦੇ ਹਵਾ ਦੀ ਲਪੇਟ ਵਿਚ ਆ ਕੇ ਇਸ ਤਰ੍ਹਾਂ ਉੱਡਣ ਲਗਦਾ ਹੈ ਜਿਵੇਂ ਉਹ ਕੈਦ ਤੇ ਬੰਧਨ ਦੇ ਹਨੇਰੇ ਤੋਂ ਮੁਕਤ ਹੋ ਚੁਕਿਆ ਹੋਵੇ।

ਦੂਜਾ ਬਿਜਲੀ ਦੇ ਖੰਭੇ ਨਾਲ ਚਿਪਕਿਆ ਖੜੋਤਾ ਹੈ। ਉਹਦੇ ਹੱਥਾਂ ਵਿਚ ਹੁਣ ਕੇਵਲ ਉਂਗਲਾਂ ਦੇ ਨਿਸ਼ਾਨ ਰਹਿ ਗਏ ਹਨ। ਸਿਰ ਤੇ ਭੂਰੇ ਭੂਰੇ ਵਾਲਾਂ ਦੀਆਂ ਛਿੱਦੀਆਂ ਛਿੱਦੀਆਂ ਲਕੀਰਾਂ ਖਿਚ ਗਈਆਂ ਹਨ। ਚਿਹਰੇ ਉਤੇ ਸੜ ਗਏ ਦਿਨ ਦੀ ਰਾਖ਼ ਖਿੰਡੀ ਪਈ ਹੈ। ਨੱਕ ਘੁਲ ਕੇ ਦੋ ਸੁਰਾਖ਼ ਛੱਡ ਗਿਆ ਹੈ ਤੇ ਕੰਨ ਅੱਧੇ ਗ਼ਾਇਬ ਹੋ ਚੁੱਕੇ ਹਨ। ਸਰੀਰ ਉਤੇ ਵਕਤ ਦੀ ਆਵਾਜਾਈ ਨਾਲ ਬਦਹਾਲ ਇਕ ਬੁਨੈਣ ਤੇ ਇਕ ਲੰਗੋਟੀ ਹੈ। ਪੈਰਾਂ ਵਿਚ ਜਾਬਜਾ ਉਂਗਲੀਆਂ ਦੇ ਖੰਡਰ ਫੈਲੇ ਹੋਏ ਹਨ। ਉਹ ਛੋਟੀਆਂ ਛੋਟੀਆਂ ਅੱਖਾਂ ਨਾਲ ਦੇਖ ਰਿਹਾ ਹੈ, ਸਾਹਮਣੇ, ਨਾ ਦੂਰ ਦੀ ਮੰਜ਼ਲ ਨਾ ਲਾਗੇ ਕੋਈ ਖ਼ਤਰਾ ਐਉਂ ਦੇਖ ਰਿਹਾ ਹੈ ਕਿ ਇਹਨਾਂ ਅੱਖਾਂ ਨਾਲ ਦੇਖਿਆ ਹੀ ਕਰਦੇ ਹਨ।

ਤੇ ਉਹਦੇ ਕਰੀਬ ਇਕ ਹੋਰ ਲਾਠੀ ਦੇ ਸਹਾਰੇ ਖੜਾ ਹੈ। ਉਹਦੀ ਛਾਤੀ ਨੇ ਬਹੁਤ ਅਗਾਂਹ ਵਲ ਨਿਕਲ ਕੇ ਕਮਾਣ ਦਾ ਰੂਪ ਅਖ਼ਤਿਆਰ ਕਰ ਲਿਆ ਹੈ। ਉਸੇ ਤਰ੍ਹਾਂ ਲੱਤਾਂ ਵੀ ਪਿਛੇ ਵਲ ਕਮਾਣ ਜਿਹੀ ਬਣਾ ਲੈਂਦੀਆਂ ਹਨ। ਜਦੋਂ ਉਹ ਤੁਰਨਾ ਚਾਹੁੰਦਾ ਹੈ ਤਾਂ ਛਾਤੀ ਦੀ ਕਮਾਣ ਉਹਨੂੰ ਪਿਛਾਂਹ ਵਲ ਧੱਕ ਦਿੰਦੀ ਹੈ ਤੇ ਲੱਤਾਂ ਦੀ ਕਮਾਣ ਅੱਗੇ ਵਲ। ਇਸ ਅਫਰਾ ਤਫਰੀ ਵਿਚ ਉਹ ਘਸੀਟਦਾ ਤੁਰਦਾ ਹੈ ਤੇ ਤੁਰਦਾ ਹੋਇਆ ਹੰਭ ਜਾਂਦਾ ਹੈ। ਇਸ ਪਲ ਉਹ ਹੰਭਦਾ ਜਾ ਰਿਹਾ ਹੈ, ਤੇ ਬੁੜਬੁੜਾ ਵੀ ਰਿਹਾ ਹੈ। ਉਸ ਦੇ ਸਿਰ ਉਤੇ ਸੁੱਕੇ ਵਾਲਾਂ ਦਾ ਜੰਗਲ ਜਿਹਾ ਆਬਾਦ ਹੈ। ਅੱਖਾਂ ਉੱਬਲ ਜਿਹੀਆਂ ਰਹੀਆਂ ਹਨ। ਉਹਦੀ ਕਮੀਜ਼ ਦੀਆਂ ਦੋਵੇਂ ਆਸਤੀਨਾਂ ਕੱਟ ਦਿਤੀਆਂ ਗਈਆਂ ਹਨ। ਤੇ ਕਾਲਰ ਕੱਢ ਕੇ ਵੱਡੇ ਵੱਡੇ ਲੰਗਾਰ ਦੇ ਦਿਤੇ ਗਏ ਹਨ। ਉਸ ਤੋਂ ਬਿਨਾਂ ਉਹਦੇ ਸਰੀਰ ਉਤੇ ਇਕ ਨਿੱਕਰ ਵੀ ਹੈ। ਪੈਰਾਂ ਵਿਚ ਰਬੜ ਦੀ ਜੁੱਤੀ ਹੈ, ਜਿਹਦੇ ਉਤੇ ਸੁੱਕੀ ਮਿੱਟੀ ਦੀਆਂ ਤੇਹਾਂ ਜੰਮੀਆਂ ਹਨ। ਉਹ ਜਿੰਨੀ ਤੇਜ਼ੀ ਨਾਲ ਹੰਭ ਰਿਹਾ ਹੈ ਉਤਨੀ ਹੀ ਤੇਜ਼ੀ ਨਾਲ ਬੁੜਬੁੜਾ ਵੀ ਰਿਹਾ ਹੈ।

ਉਹਦੇ ਕੋਲ ਹੀ ਦੋ ਹੋਰ ਆਕੜ ਕੇ ਬੈਠੇ ਹੋਏ ਹਨ। ਉਹਨਾਂ ਦੇ ਵਿਚਕਾਰ ਇਕ ਛੋਟਾ ਜਿਹਾ ਡਾਲਡੇ ਦਾ ਖ਼ਾਲੀ ਡੱਬਾ ਰਖਿਆ ਹੋਇਆ ਹੈ ਜਿਹਨੂੰ ਹੱਥ ਵਿਚ ਲਟਕਾਉਣ ਲਈ ਉਪਰ ਵੱਲ ਆਹਮਣੇ ਸਾਹਮਣੇ ਦੋ ਛੇਦ ਕਰਕੇ ਵੱਡੀ ਤਾਰ ਨਾਲ ਬੰਨ੍ਹ ਦਿਤਾ ਗਿਆ ਹੈ। ਉਹ ਵੀਰਾਨ ਵੀਰਾਨ ਅੱਖਾਂ ਨਾਲ ਇਕ ਦੂਜੇ ਵਲ ਤੱਕ ਰਹੇ ਹਨ।

ਤਦੇ ਉਹਨਾਂ ਵਿਚੋਂ ਇਕ ਡੱਬੇ ਵਲ ਤਕਦਾ ਹੈ। ਜਿਸ ਵਿਚ ਦੁਨੀਆਂ ਭਰ ਦੀਆਂ ਚੀਜ਼ਾਂ ਤੁੰਨੀਆਂ ਹੋਈਆਂ ਹਨ। ਇਹਨਾਂ ਚੀਜ਼ਾਂ ਦਾ ਆਪਸ ਵਿਚ ਕੋਈ ਸੰਬੰਧ

ਨਹੀਂ। ਪਰ ਉਹਨਾਂ ਵਿਚ ਲਗਾਓ ਪੈਦਾ ਕਰਨਾ ਤਾਂ ਉਹਦਾ ਕੰਮ ਹੈ। ਉਹ ਲੱਭ ਲਭਾ ਕੇ ਡੱਬੇ ਵਿਚੋਂ ਇਕ ਬੀੜੀ ਕੱਢ ਲਿਆਉਂਦਾ ਹੈ, ਜਿਹਦਾ ਨਿਚਲਾ ਸਿਰਾ ਜ਼ਰਾ ਕੁ ਟੁੱਟਿਆ ਹੋਇਆ ਹੈ। ਉਹ ਇਹਨੂੰ ਕਈ ਵਾਰ ਦੇਖਦਾ ਹੈ ਤੇ ਅੰਤ ਸੰਤੁਸ਼ਟ ਹੋ ਕੇ ਅੱਗ ਲਈ ਕੋਲ ਖੜੇ ਬੰਦੇ ਤੋਂ ਨਾਵਾਕਫ਼ ਬੋਲੀ ਵਿਚ ਕੁਝ ਕਹਿੰਦਾ ਹੈ। ਬੀੜੀ ਸੁਲਗ ਪੈਂਦੀ ਹੈ ਤੇ ਉਹ ਉਹਦਾ ਇਕ ਲੰਮਾ ਸੂਟਾ ਖਿਚਦਾ ਹੈ। ਉਹਦੇ ਸਿਰ ਤੇ ਟੋਪੀ ਇਸ ਤਰ੍ਹਾਂ ਮੜ੍ਹੀ ਹੋਈ ਹੈ ਕਿ ਸਿਰ ਦੇ ਵਾਲ ਕਿਧਰੋਂ ਵੀ ਵਿਖਾਈ ਨਹੀਂ ਦਿੰਦੇ। ਉਹਦੇ ਚਿਹਰੇ ਉਤੇ ਘਾਹ ਫੂਸ ਉੱਗਿਆ ਹੋਇਆ ਹੈ, ਤੇ ਅੱਖਾਂ ਵਿਚ ਗੰਦੇ ਪਾਣੀ ਤੋਂ ਬਿਨਾਂ ਕੁਝ ਨਹੀਂ। ਉਹਨੇ ਇਕ ਚਾਰ ਖ਼ਾਨੇ ਦੀ ਕਮੀਜ਼ ਪਹਿਨ ਰੱਖੀ ਹੈ, ਲੂੰਗੀ ਵੀ ਚਾਰ ਖ਼ਾਨੇ ਦੀ ਹੈ। ਦੋ ਲੰਬੇ ਸੂਟੇ ਖਿੱਚਣ ਬਾਅਦ ਉਹ ਖੰਘਣ ਲਗਦਾ ਹੈ, ਤਦੇ ਦੂਜਾ ਉਹਦੀਆਂ ਉਂਗਲਾਂ ਵਿਚੋਂ ਬੀੜੀ ਕੱਢ ਲੈਂਦਾ ਹੈ ਤੇ ਫੇਰ ਕੁਝ ਬੋਲਦਾ ਹੈ; ਸ਼ਾਇਦ ਹਮਦਰਦੀ ਦੇ ਦੋ ਬੋਲ, "ਇਉਂ ਪੀਤੀ ਜਾਂਦੀ ਹੈ ਬੀੜੀ।" ਪਹਿਲਾ ਵਿਅਕਤੀ ਖੰਘਦਾ ਖੰਘਦਾ ਰੁਕਦਾ ਹੈ ਤੇ ਮੂੰਹ ਵਿਚੋਂ ਬਹੁਤ ਸਾਰੀ ਬਲਗਮ ਕੱਢ ਕੇ ਓਥੇ ਹੀ ਥੁੱਕ ਦਿੰਦਾ ਹੈ। ਪਰ ਬੀੜੀ ਪੀਣ ਵਾਲਾ ਆਪਣੀ ਜਗ੍ਹਾ ਬਿਲਕੁਲ ਮਜ਼ੇ ਵਿਚ ਹੈ ਤੇ ਉਸ ਬਲਗਮ ਨੂੰ ਉੱਕਾ ਧਿਆਨ ਨਹੀਂ ਦਿੰਦਾ ਉਹਦਾ ਸਿਰ ਛੋਟਾ ਤੇ ਚੀਕਣਾ ਹੈ। ਜਿਹਦੇ ਉੱਤੇ ਇਕ ਅਣਹੋਈ ਜਿਹੀ ਥੈਲੀ ਵਿਖਾਈ ਦਿੰਦੀ ਹੈ। ਉਹਦੇ ਕੰਨ ਮੁੜੇ ਤੁੜੇ ਹਨ, ਤੇ ਚਿਹਰਾ ਬਿਲਕੁਲ ਸਾਫ਼ ਹੈ। ਅੱਖਾਂ ਉਲਟੇ ਪੈਰ ਅੰਦਰ ਵਲ ਜਾਂਦੀਆਂ ਹਨ। ਤੇ ਹਰ ਸਾਹ ਸੋਚਣਾ ਪੈਂਦਾ ਹੈ ਕਿ ਇਸ ਕਿਰਿਆ ਵਿਚ ਉਹ ਉਥੋਂ ਦੀਆਂ ਹੀ ਹੋ ਕੇ ਨਾ ਰਹਿ ਜਾਣ। ਉਹਦੇ ਸਰੀਰ ਉੱਤੇ ਕੇਵਲ ਇਕ ਬੁਨੈਣ ਤੇ ਨਿੱਕਰ ਹੈ। ਪੈਰ ਨੰਗੇ ਹਨ।

ਪਹਿਲਾ ਗ਼ੁਸੈਲੀਆਂ ਨਜ਼ਰਾਂ ਨਾਲ ਉਹਦੇ ਵਲ ਤਕਦਾ ਹੈ ਤਾਂ ਉਹਦੀ ਬੇਜ਼ਬਾਨੀ ਕਹਿੰਦੀ ਹੈ, "ਸਾਲਿਆ ਮੌਕੇ ਦਾ ਫ਼ਾਇਦਾ ਉਠਾ ਰਿਹੈਂ..."

ਉਹ ਵੀ ਆਪਣੇ ਡੱਬੇ ਦੀ ਤਲਾਸ਼ ਸ਼ੁਰੂ ਕਰ ਦਿੰਦਾ ਹੈ, ਜਿਸ ਵਿਚ ਕੱਚੀਆਂ ਪੱਕੀਆਂ ਰਸਭਰੀਆਂ ਹਨ, ਖੱਟੀਆਂ ਮਿੱਠੀਆਂ ਚੂਸਣ ਵਾਲੀਆਂ ਗੋਲੀਆਂ ਹਨ, ਸੰਤਰੇ ਦੀਆਂ ਇਕ ਦੋ ਫਾੜੀਆਂ ਹਨ, ਇਕ ਬਾਸੀ ਰੋਟੀ ਹੈ ਤੇ ਇਹਨਾਂ ਚੀਜ਼ਾਂ ਦੀ ਤੈਹ ਵਿਚ ਕੁਝ ਪੈਸੇ ਹਨ। ਬੀੜੀ ਕਿਤੋਂ ਨਹੀਂ ਮਿਲਦੀ। ਇਹਦੇ ਤੇ ਉਹ ਦਬੀ ਜ਼ਬਾਨ ਖੁੜਬੜਾਉਂਦਾ ਹੈ, ਜਿਹਨੂੰ ਸੁਣਿਆ ਨਹੀਂ ਜਾ ਸਕਦਾ।

"ਜਦ ਬੀੜੀ ਪੀਣ ਬਹਿੰਦਾ ਹਾਂ ਏਹੋ ਹਾਦਸਾ ਪੇਸ਼ ਆਉਂਦਾ ਹੈ।" ਉਹ ਦੂਜੇ ਵਲ ਇਸ ਤਰ੍ਹਾਂ ਵੇਖ ਰਿਹਾ ਹੈ ਜਿਵੇਂ ਉਹਦਾ ਵਜੂਦ ਕਿਸੇ ਹਾਦਸੇ ਤੋਂ ਘੱਟ ਨਾ ਹੋਵੇ।

ਤੇ ਇਹਨਾਂ ਦੋਹਾਂ ਵਲੋਂ ਬੇਨਿਆਜ਼ ਇਕ ਹੋਰ ਕਿਨਾਰੇ ਤੇ ਬੈਠਾ ਹੈ। ਉਹਦੇ ਸੁੱਕੇ ਪਿੰਜਰ ਉਤੇ ਇਨਸਾਨੀ ਖੱਲ ਚੜ੍ਹੀ ਹੋਈ ਹੈ। ਜਿਹੜੀ ਉਹਦੀ ਜ਼ਿੰਦਗੀ ਦਾ

ਸਬੂਤ ਹੈ। ਉਹਦੇ ਚਿਹਰੇ ਉਤੇ ਛੋਟੇ ਛੋਟੇ ਪੱਕੇ ਵਾਲ ਵਿਖਾਈ ਦਿੰਦੇ ਹਨ। ਅੱਖਾਂ ਨੇ ਬੇਹੱਦ ਡੂੰਘਾਈ ਵਿਚ ਪਨਾਹ ਲਈ ਹੋਈ ਹੈ, ਤੇ ਇੰਝ ਉਹ ਉਹਨਾਂ ਨੂੰ ਕਾਫ਼ੀ ਸਮੇਟ ਕੇ ਕੁਝ ਦੇਖਦਾ ਭਾਲਦਾ ਹੈ। ਆਕੜ ਕੇ ਬੈਠਣ ਤੇ ਉਹਦੇ ਗੋਡੇ ਉਹਦੇ ਲਟਕਦੇ ਕੰਨਾਂ ਦੀਆਂ ਪੇਪੜੀਆਂ ਤੱਕ ਪਹੁੰਚ ਗਏ ਹਨ। ਗੋਡੇ ਚੀਕਣੇ ਹਨ। ਇਉਂ ਲਗਦਾ ਹੈ ਜਿਵੇਂ ਲੱਤਾਂ ਨੂੰ ਹਰਕਤ ਵਿਚ ਰਖਣ ਲਈ ਉਹ ਬਾਕਾਇਦਗੀ ਨਾਲ ਉਹਨਾਂ ਦੀ ਮਾਲਸ਼ ਕਰਦਾ ਹੈ। ਉਹਦੇ ਸਰੀਰ ਤੇ ਝੂਲਦਾ ਝੂਲਦਾ ਜਿਹਾ ਇਕ ਕੁੜਤਾ ਤੇ ਇਕ ਲੰਗੋਟੀ ਹੈ। ਕੁੜਤੇ ਦੇ ਸਾਰੇ ਬਟਣ ਗ਼ਾਇਬ ਹਨ। ਪੈਰਾਂ ਵਿਚ ਟਾਇਰ ਦੀ ਚਪਲੀ ਹੈ। ਅੱਖਾਂ ਵਾਂਗ ਉਹ ਆਪ ਵੀ ਆਪਣੇ ਆਪ ਵਿਚ ਸਿਮਟਦਾ ਜਾ ਰਿਹਾ ਹੈ। ਉਹਦੇ ਪਿਛੇ ਅੱਠ ਦਸ ਸਾਲ ਦਾ ਇਕ ਕਾਲ ਕਲੋਟਾ ਮੁੰਡਾ ਖੜਾ ਹੈ। ਉਸ ਦਾ ਸਿਰ ਮੁੰਨਿਆ ਹੈ। ਸਰੀਰ ਤੇ ਸਿਰਫ਼ ਇਕ ਖ਼ਾਕੀ ਅੱਧੀ ਪੈਂਟ ਹੈ। ਜਿਹਦੀ ਹਿੱਪ ਉਤੇ ਇਕ ਕਾਲੇ ਕਪੜੇ ਦਾ ਪਿਉਂਦ ਲੱਗਿਆ ਹੋਇਆ ਹੈ। ਉਹ ਬਿਲਕੁਲ ਬੇਤੱਲਕ ਜਿਹਾ ਖੜਾ ਆਪਣੀ ਹੀ ਉਮਰ ਦੇ ਉਹਨਾਂ ਮੁੰਡਿਆਂ ਨੂੰ ਦੇਖ ਰਿਹਾ ਹੈ ਜਿਹੜੇ ਬਗਲਾਂ ਵਿਚ ਕਿਤਾਬਾਂ ਅਤੇ ਟਿਫ਼ਨ ਦੇ ਡੱਬੇ ਦਬਾਈ ਸਕੂਲ ਜਾ ਰਹੇ ਹਨ। ਹਸਦੇ, ਬੋਲਦੇ, ਚੀਕਦੇ, ਸੀਟੀਆਂ ਵਜਾਉਂਦੇ— ਉਹਦੀਆਂ ਅੱਖਾਂ ਬਹੁਤ ਦੂਰ ਤਕ ਉਹਨਾਂ ਦਾ ਪਿੱਛਾ ਕਰਦੀਆਂ ਹਨ ਤੇ ਫੇਰ ਅਚਾਨਕ ਉਹਨੂੰ ਕੁਝ ਯਾਦ ਆ ਜਾਂਦਾ ਹੈ ਤੇ ਉਹ ਬੁਲ੍ਹਾਂ ਵਿਚ ਹੀ ਆਪਣੇ ਸਬਕ ਨੂੰ ਦੁਹਰਾਉਂਦਾ ਵੀਰਾਨੀਆਂ ਵਿਚ ਖੋ ਜਾਂਦਾ ਹੈ।

ਉਥੇ ਹੀ ਲੱਗਭਗ ਉਸੇ ਉਮਰ ਦੀ ਇਕ ਕੁੜੀ ਖੜੀ ਹੈ, ਜਿਹੜੀ ਸਹਿਜੇ ਸਹਿਜੇ ਆਪਣਾ ਸਿਰ ਖੁਰਕ ਰਹੀ ਹੈ ਤੇ ਆਪਣੇ ਉਲਝੇ ਵਾਲਾਂ ਨੂੰ ਹੋਰ ਵੀ ਉਲਝਾਈ ਜਾ ਰਹੀ ਹੈ।

ਉਹਨੇ ਉੱਚੀ ਜਿਹੀ ਇਕ ਚੋਲੀ ਪਹਿਨ ਰਖੀ ਹੈ ਜਿਹਦੇ ਨਾਲ ਉਹਦੀ ਧੁੰਨੀ ਹੋਰ ਵੀ ਨੰਗੀ ਹੋ ਗਈ ਲਗਦੀ ਹੈ। ਉਹਨੇ ਇਕ ਛੋਟੀ ਜਿਹੀ ਸਾੜ੍ਹੀ ਪਹਿਨੀ ਹੋਈ ਹੈ ਜਿਹੜੀ ਇਕ ਮੁੱਦਤ ਤੋਂ ਚਿਪਕੀ ਰਹਿਣ ਕਾਰਨ ਬੋਝ ਜਿਹਾ ਬਣ ਗਈ ਹੈ। ਉਹ ਤੇਜ਼ੀ ਨਾਲ ਸਿਰ ਖੁਰਕਣ ਲਗਦੀ ਹੈ ਤੇ ਕੁਝ ਇਸ ਤਰ੍ਹਾਂ ਹੈਰਾਨ ਪਰੇਸ਼ਾਨ ਆਪਣੇ ਆਲੇ ਦੁਆਲੇ ਨਜ਼ਰ ਦੁੜਾਉਂਦੀ ਹੈ ਜਿਵੇਂ ਕਹਿ ਰਹੀ ਹੋਵੇ ਮੈਂ ਏਥੇ ਕਦੋਂ ਤਕ ਖੜੀ ਰਹਾਂਗੀ।

ਉਹਦੇ ਕੋਲ ਹੀ ਇਕ ਔਰਤ ਵੀ ਹੱਥ ਵਿਚ ਪਿਆਲਾ ਲਈ ਖੜੀ ਹੈ। ਉਹਦੀ ਉਮਰ ਦਾ ਅੰਦਾਜ਼ਾ ਲਾਉਣਾ ਬੇਹੱਦ ਮੁਸ਼ਕਲ ਹੈ। ਕੁਝ ਕਹਾਣੀਆਂ ਐਸੀਆਂ ਵੀ ਹੁੰਦੀਆਂ ਹਨ ਜਿਹੜੀਆਂ ਮੁੱਢਲੇ ਪੰਨਿਆਂ ਵਿਚ ਹੀ ਸੰਪੂਰਨ ਹੋਈਆਂ ਵਿਖਾਈ ਦਿੰਦੀਆਂ ਹਨ। ਉਹਦੇ ਸਿਰ ਤੇ ਪੱਲਾ ਹੈ ਤੇ ਉਹਦੇ ਚਿਹਰੇ ਤੇ ਤੇਜ਼ ਧੁੱਪ ਦਾ ਰਾਜ। ਫ਼ਰਸ਼ ਦਾ ਤੱਲ ਉੱਖੜਿਆ ਉੱਖੜਿਆ ਨਜ਼ਰ ਆਉਂਦਾ ਹੈ। ਉਹਨੇ ਇਕ ਉੱਚੀ

ਜਿਹੀ ਅੱਧੀਆਂ ਬਾਹਾਂ ਦੀ ਢਿੱਲੀ ਢਿਲਕੀ ਕਮੀਜ਼ ਪਹਿਨ ਰੱਖੀ ਹੈ, ਜਿਹਦੇ ਵਿਚੋਂ ਉਮਰ ਦੀਆਂ ਨਿਸ਼ਾਨੀਆਂ ਬਾਹਰ ਨਹੀਂ ਆ ਪਾਉਂਦੀਆਂ। ਤਨ ਤੇ ਇਕ ਸਾੜ੍ਹੀ ਹੈ ਜਿਹੜੀ ਧੋਈਂਦੀ ਧੋਈਂਦੀ ਆਪਣੀ ਸੰਗ ਗੁਆ ਬੈਠੀ ਹੈ ਤੇ ਉਹਦੇ ਨੀਚੇ—

ਤੇ ਉਸ ਧੁਪੀਲੇ ਦਿਨ ਵਿਚ ਉਹਦੀਆਂ ਅੱਖਾਂ ਜਿਵੇਂ ਕਹਿ ਰਹੀਆਂ ਹਨ "ਮੈਂ ਸਭ ਕੁਝ ਦੇਖ ਚੁਕੀ, ਸਭ ਕੁਝ ਕਹਿ ਚੁੱਕੀ।"

ਤੇ ਇਹਨਾਂ ਤੋਂ ਜ਼ਰਾ ਕੁ ਪਰੇ ਇਹਨਾਂ ਜਿਹੇ ਹੀ ਲੋਕਾਂ ਦੀਆਂ ਕੁਝ ਹੋਰ ਟੋਲੀਆਂ ਵੀ ਖੜੀਆਂ ਹਨ।



# ਕੈਂਡਲ ਕਾਲੋਨੀ

## ਇਕਬਾਲ ਮਤੀਨ

(ਸਥਾਨ ਤੇ ਪਾਤਰ ਸਭ ਬਿਲਕੁਲ ਫ਼ਰਜ਼ੀ ਹਨ। ਜੇ ਤੁਸੀਂ ਚਾਹੋ ਤਾਂ ਸਾਮਾਨ ਦੀ ਸੂਚੀ ਤੇ ਲਖਨਊ ਵਾਲਿਆਂ ਨੂੰ ਅਸਲੀ ਸਮਝ ਸਕਦੇ ਹੋ।)

ਉਸ ਪਿਆਸੀ ਤੇ ਬੰਜਰ ਧਰਤੀ ਵਾਂਗ ਜਿਹਦੇ ਉਤੇ ਬੱਦਲ ਉਮਡ ਉਮਡ ਕੇ ਛਾਏ ਹੋਣ ਪਰ ਤੇਜ਼ ਹਵਾਵਾਂ ਨੇ ਉਹਨਾਂ ਨੂੰ ਉਡਾ ਕੇ ਕਿਤੇ ਹੋਰ ਵਰ੍ਹਣ ਲਈ ਲੈ ਜਾ ਛੱਡਿਆ ਹੋਵੇ, ਕੋਈ ਉਹਨਾਂ ਪਿਆਰਾਂ ਲਈ ਜਿਹੜੇ ਦੂਜਿਆਂ ਤੋਂ ਉਹਨੂੰ ਨਾ ਮਿਲੇ ਤਰਸ ਤਾਂ ਸਕਦਾ ਹੈ ਪਰ ਅੱਬਾ ਦਾ ਇਕ ਹੋਰ ਤਰਸੇਵਾਂ ਸੀ। ਉਹ ਬੰਦਾ ਜਿਹੜਾ ਆਪਣਾ ਹੀ ਪਿਆਰ ਦੂਜਿਆਂ ਤੇ ਨਿਰਸੰਕੋਚ ਲੁਟਾਉਣਾ ਚਾਹੇ, ਪਰ ਲੁਟਾ ਨਾ ਸਕੇ। ਇਹ ਅਜਿਹਾ ਤਰਸੇਵਾਂ ਹੈ, ਜਿਹੜਾ ਸੰਨਾਟਾ ਬਣ ਕੇ ਬੰਦੇ ਦੇ ਦਿਲ ਵਿਚ ਵਸ ਜਾਂਦਾ ਹੈ।

ਤਰਸੇਵਾਂ ਸਮਝੋ ਜਿਵੇਂ ਬੱਦਲ ਉਮਡ ਉਮਡ ਕੇ ਉਠਦੇ ਹੋਣ, ਝੂਮ ਝੂਮ ਕੇ ਛਾਉਂਦੇ ਹੋਣ ਪਰ ਵਰ੍ਹਣ ਨਾ, ਤੇ ਉਹਨਾਂ ਦੇ ਵਿਸ਼ਾਲ ਸੀਨੇ ਵਿਚ ਛੁਪਿਆ ਹੋਇਆ ਠੰਢਾ ਮਿੱਠਾ ਪਾਣੀ ਕੰਕਰ ਬਣ ਕੇ ਉਹਨਾਂ ਦੇ ਆਪਣੇ ਸੀਨੇ ਦਾ ਬੋਝ ਬਣ ਜਾਂਦਾ ਹੋਵੇ।

ਅੱਬਾ ਦੇ ਸੀਨੇ ਵਿਚ ਉਹਦੇ ਪਿਆਰ ਦਾ ਬੇਪਨਾਹ ਜਜ਼ਬਾ ਇਸ ਤਰ੍ਹਾਂ ਘੁਟ ਘੁਟ ਕੇ ਇਕ ਬੋਝ ਬਣ ਗਿਆ ਸੀ। ਅੱਬਾ ਸਾਰੀ ਕੈਂਡਲ ਕਾਲੋਨੀ ਦਾ ਅੱਬਾ ਸੀ। ਮੈਂ ਵੀ ਕਿਰਾਏਦਾਰ ਦੇ ਨਵੇਂ ਨਾਤੇ ਉਹਦੀ ਕਲਪਿਤ ਉਲਾਦ ਵਿਚ ਇਕ ਨਗ ਹੋਰ ਰਲਣ ਦੀ ਹੈਸੀਅਤ ਰਖਦਾ ਸਾਂ। ਪਹਿਲੀ ਵਾਰ ਜਦ ਮੇਰਾ ਅੱਬਾ ਨਾਲ ਵਾਸਤਾ ਪਿਆ ਸੀ ਤਾਂ ਉਸ ਨੇ ਮੈਨੂੰ ਕੱਚ ਦੇ ਸਮਾਨ ਦੀ ਦੁਕਾਨ ਤੋਂ ਚੁੱਕੇ ਮਿੱਟੀ ਦੇ ਮਾਧੋ ਵਾਂਗ ਵਰਤਿਆ ਸੀ। ਦੁਕਾਨ ਮਾਲਕ ਨੇ ਜੇ ਸ਼ੀਸ਼ੇ ਦੇ ਸਮਾਨ ਵਿਚ ਮੈਨੂੰ ਵੀ ਸਜਾ ਦਿਤਾ ਸੀ ਤਾਂ ਇਸ ਵਿਚ ਮੇਰਾ ਕੀ ਦੋਸ਼ ? ਪਰ ਗਾਹਕ ਨੇ ਮੈਨੂੰ ਹੀ ਕਸੂਰਵਾਰ ਥਾਪਿਆ। ਕਹਿੰਦਾ ਮੈਂ ਏਸ ਦੁਕਾਨ ਦੇ ਯੋਗ ਨਹੀਂ ਸਾਂ। ਅੱਬਾ ਨੇ ਮੈਨੂੰ ਏਸ ਅਪਰਾਧ ਦੀ ਬੜੀ ਦੱਬ ਕੇ ਸਜ਼ਾ ਦਿਤੀ।

ਮੇਰਾ ਅਪਰਾਧ ਇਹ ਸੀ ਕਿ ਸ਼ਹਿਰ ਦੇ ਵਿਚਾਲੇ, ਜਿਥੇ ਰਹਿਣ ਦੀ ਸੱਧਰ ਨਾਲ ਬੜੇ ਬੜੇ ਸਰਦੇ ਪੁਜਦੇ ਲੋਕ ਆਪਣੀਆਂ ਮੋਟਰਾਂ ਦੇ ਟਾਇਰ ਘਸਾਉਂਦੇ ਫਿਰਦੇ ਸਨ, ਪਰ ਉਹਨਾਂ ਨੂੰ ਏਸ ਕਾਲੋਨੀ ਵਿਚ ਰਹਿਣ ਲਈ ਕੋਈ ਮਕਾਨ ਨਹੀਂ ਸੀ ਲਭਦਾ, ਉਥੇ ਮੈਂ ਮੋਟਰਾਂ ਦੇ ਟਾਇਰ ਨਹੀਂ ਆਪਣੇ ਜੁੱਤੇ ਘਸਾਉਂਦਾ ਫਿਰ ਰਿਹਾ ਸਾਂ। ਅੱਬਾ ਨੇ ਮੈਨੂੰ ਸਿਰ ਤੋਂ ਪੈਰਾਂ ਤਕ ਦੇਖਿਆ ਸੀ, ਫੇਰ ਪੈਰਾਂ ਤੋਂ ਸਿਰ ਤਕ। ਉਹ ਬਿਨਾਂ ਕਿਸੇ ਦੀ ਸਾਂਝ ਦੇ ਸਾਰੀ ਕਾਲੋਨੀ ਦਾ ਮਾਲਕ ਸੀ। ਉਹਦੇ ਕੋਈ ਔਲਾਦ ਨਹੀਂ ਸੀ। ਛੋਟੇ ਬੜੇ ਖ਼ੂਬਸੂਰਤ ਜਿਹੇ ਕੁਆਰਟਰ ਤੇ ਉਹਨਾਂ ਵਿਚ ਸਜੇ ਹੋਏ ਰੰਗ ਬਰੰਗੇ ਸਾਮਾਨਾਂ ਦੇ ਵਿਚਕਾਰ ਸ਼ੀਸ਼ੇ ਦੇ ਬਣੇ ਹੋਏ ਨਾਜ਼ਕ ਨਾਜ਼ਕ ਲੋਕ! ਇਹ ਸਨ ਅੱਬਾ ਦੇ ਕਿਰਾਏਦਾਰ, ਜਿਹੜੇ ਮੋਟਰਾਂ ਵਿਚ ਉਡਦੇ ਸਨ ਤੇ ਫ਼ਰਸ਼ ਉਤੇ ਜੁੱਤੇ ਪਹਿਨ ਕੇ ਤੁਰਦੇ ਸਨ। ਕਾਲੋਨੀ ਦੀ ਇਸ ਕੱਚ ਦੀ ਦੁਨੀਆਂ ਵਿਚ ਮੈਂ ਵੀ ਆਪਣੇ ਮਿੱਟੀ ਦੇ ਘਰੌਂਦੇ ਦਾ ਸਾਰਾ ਸਾਮਾਨ ਲੈ ਕੇ ਚਲਾ ਆਇਆ ਤੇ ਇਹ ਸਭ ਕੁਝ ਉਦੋਂ ਹੀ ਹੋ ਸਕਿਆ ਜਦ ਅੱਬਾ ਨੇ ਮੈਨੂੰ ਉਲਟ ਪੁਲਟ ਕੇ ਚੰਗੀ ਤਰ੍ਹਾਂ ਪਰਖ ਲਿਆ ਕਿ ਮੈਂ ਕਿਤੋਂ ਟੁੱਟਿਆ ਫੁੱਟਿਆ ਨਹੀਂ ਹਾਂ ਮੇਰੇ ਵਿਚ ਕੋਈ ਕਸਰ ਨਹੀਂ। ਘਰ ਵਾਸਤੇ ਮੇਰੀ ਲੋੜ ਤੇ ਮਜਬੂਰੀ ਪੱਕ ਨਾਲ ਅਜਿਹੀ ਹੈ ਕਿ ਇਸ ਕਾਲੋਨੀ ਦਾ ਉਹ ਭਾਗ ਜਿਹੜਾ ਭਾਂ ਭਾਂ ਕਰ ਰਿਹਾ ਹੋਵੇ ਤੇ ਹੋਰ ਸਭ ਨੇ ਛੱਡ ਦਿੱਤਾ ਹੋਵੇ, ਮੈਨੂੰ ਦਿਤਾ ਜਾ ਸਕਦਾ ਹੈ। ਇਹਦੇ ਬਾਵਜੂਦ ਤਿੰਨ ਚੱਕਰ ਅੱਬਾ ਨੇ ਮੇਰੇ ਕੋਲੋਂ ਕਟਵਾਏ ਤੇ ਜਦ ਮੈਂ ਨਿਰਾਸ਼ ਹੋ ਕੇ ਉਹਨੂੰ ਏਸ ਸੰਬੰਧ ਵਿਚ ਮਿਲਣਾ ਛੱਡ ਦਿਤਾ ਤਾਂ ਉਹ ਆਪ ਮੈਨੂੰ ਸ਼ਹਿਰ ਦੇ ਪੁਰਾਣੇ ਬਾਜ਼ਾਰ ਵਿਚ ਆਪਣੀ ਲੰਮੀ ਚੌੜੀ ਕੀਮਤੀ ਕਾਰ ਵਿਚ ਬੈਠਾ ਹੋਇਆ ਮਿਲਿਆ। ਉਹਦੇ ਆਪਣੇ ਬੁਲਾਉਣ ਤੇ ਜਦ ਮੈਂ ਉਸ ਕੋਲ ਪਹੁੰਚਿਆ ਤਾਂ ਉਹਨੇ ਕਿਹਾ :

"ਕਿਉਂ ਬਈ ਤੈਨੂੰ ਮਕਾਨ ਨਹੀਂ ਚਾਹੀਦਾ ?"

ਮੈਨੂੰ ਇਉਂ ਜਾਪਿਆ ਜਿਵੇਂ ਅੱਬਾ ਰਾਹ ਜਾਂਦਾ ਕਿਸੇ ਗ਼ਰੀਬ ਨੂੰ ਛੇੜ ਰਿਹਾ ਹੈ। ਉਹਦੀ ਟੋਪੀ ਉਛਾਲ ਰਿਹਾ ਹੈ। ਮੈਂ ਕੋਸ਼ਿਸ਼ ਦੇ ਬਾਵਜੂਦ ਇਹ ਨਾ ਕਹਿ ਸਕਿਆ ਕਿ ਮੌਲਾਨਾ ਤਿੰਨ ਦਿਨ ਬਿਨਾਂ ਨਾਗੇ ਮੈਂ ਤੇਰੇ ਦਰਸ਼ਨਾਂ ਲਈ ਹਾਜ਼ਰ ਨਹੀਂ ਸੀ ਹੋਇਆ! ਅਜਿਹੀ ਗੱਲ ਮੇਰੇ ਮੂੰਹੋਂ ਕਿਵੇਂ ਨਿਕਲ ਸਕਦੀ ਸੀ। ਸੋ ਮੈਂ ਕੁਝ ਵੀ ਨਾ ਕਹਿ ਸਕਿਆ। ਮੈਂ ਬਸ ਅੰਦਰ ਹੀ ਅੰਦਰ ਖੀਵਾ ਹੋ ਕੇ ਰਹਿ ਗਿਆ। ਮੇਰੀ ਜ਼ਿੰਦਗੀ ਦੀ ਇਕ ਅਜਿਹੀ ਲੋੜ ਪੂਰੀ ਹੋ ਰਹੀ ਸੀ ਜਿਸ ਲੋੜ ਦਾ ਅੰਦਾਜ਼ਾ ਅੱਲਾ ਤਾਲਾ ਨੂੰ ਵੀ ਨਹੀਂ ਸੀ। ਉਹ ਜਿਹੜਾ ਫ਼ਰਸ਼ ਅਤੇ ਅਰਸ਼ ਉਤੇ, ਸ਼ੀਸ਼ੇ ਤੇ ਪੱਥਰ ਵਿਚ, ਟਾਹਣੀ ਅਤੇ ਪੱਤੇ ਉਤੇ, ਅੱਗ ਅਤੇ ਪਾਣੀ ਵਿਚ, ਕੰਡੇ ਦੀ ਕ ਅਤੇ ਫੁੱਲ ਦੀ ਪੰਖੜੀ ਵਿਚ ਜਿਥੇ ਚਾਹੇ, ਜਦੋਂ ਚਾਹੇ ਰਹਿ ਸਕਦਾ ਹੈ ਉਹਦੇ ਸਤੇ ਮਕਾਨ ਦੀ ਘਾਟ ਦਾ ਮਸਲਾ ਕੋਈ ਮਸਲਾ ਹੀ ਨਹੀਂ। ਇਸ ਕਰਕੇ

ਇਹ ਮਸਲਾ ਤਾਂ ਗ਼ਰੀਬ ਇਨਸਾਨਾਂ ਦੇ ਹਿੱਸੇ ਹੀ ਆਇਆ ਹੈ ਜਿਹਦੇ ਬਾਰੇ ਤੁਸੀਂ ਉਹਨੂੰ ਕੁਝ ਵੀ ਨਹੀਂ ਕਹਿ ਸਕਦੇ। ਤੇ ਇਸੇ ਕਰਕੇ ਮੈਂ ਅੱਬਾ ਨੂੰ ਅਜਿਹੀਆਂ ਪਿਆਰ ਭਰੀਆਂ ਨਜ਼ਰਾਂ ਨਾਲ ਵੇਖਿਆ ਕਿ ਉਹਨਾਂ ਵਿਚੋਂ ਮੇਰੀ ਅਹਿਸਾਨਮੰਦੀ ਵੀ ਜ਼ਾਹਰ ਹੁੰਦੀ ਸੀ। ਇਸ ਲਈ ਕਿ ਉਹ ਮੇਰੀ ਜ਼ਿੰਦਗੀ ਦੀ ਸਭ ਤੋਂ ਵੱਡੀ ਲੋੜ ਪੂਰੀ ਕਰ ਰਿਹਾ ਸੀ, ਜਿਹਦਾ ਭਰੋਸਾ ਅੱਲਾ ਮੀਆਂ ਨੇ ਨਹੀਂ ਦਵਾਇਆ, ਕਿਉਂਕਿ ਘਰ ਰਿਜ਼ਕ ਨਹੀਂ। ਹੁਣ ਮੈਂ ਕੈਂਡਲ ਕਾਲੋਨੀ ਵਿਚ ਪੁਲਾੜ ਦੇ ਮੁਸਾਫ਼ਿਰ ਗੈਗਰਿਨ ਵਾਂਗ ਇਸ ਅੰਦਾਜ਼ ਨਾਲ ਆਇਆ ਜਿਵੇਂ ਮੈਂ ਧਰਤ ਆਕਾਸ਼ ਨੂੰ ਜਿੱਤੀ ਬੈਠਾ ਹੋਵਾਂ, ਇਸ ਲਈ ਕਿ ਮੈਂ ਅੱਬਾ ਦਾ ਦਿਲ ਜਿੱਤ ਲਿਆ ਸੀ ਤੇ ਉਹਨੇ ਮੈਨੂੰ ਆਪਣੀ ਕਾਲੋਨੀ ਵਿਚ ਰਹਿਣ ਲਈ ਫ਼ਲੈਟ ਦਿੱਤਾ ਸੀ।

ਕੈਂਡਲ ਕਾਲੋਨੀ ਵਿਚ ਮੈਥੋਂ ਨੀਵੀਂ ਪੱਧਰ ਦਾ ਕੋਈ ਵਿਅਕਤੀ ਨਹੀਂ ਸੀ। ਪੱਧਰ ਮੈਂ ਮੋਟਰ ਅਤੇ ਕੁੱਤੇ ਤੋਂ ਨਿਸ਼ਚਿਤ ਕੀਤੀ ਹੈ। ਲਗਪਗ ਹਰ ਕਿਸੇ ਕੋਲ ਇਕ ਮੋਟਰ ਤੇ ਇਕ ਜਾਂ ਦੋ ਕੁੱਤੇ ਜ਼ਰੂਰ ਸਨ। ਇਹ ਕੁੱਤੇ ਦਿਨ ਨੂੰ ਕਾਲੋਨੀ ਵਿਚ ਆਪਣੇ ਮਾਲਕਾਂ ਦੇ ਵਿਰੁੱਧ ਕਾਨਫ਼ਰੰਸ ਕਰਦੇ ਅਤੇ ਰਾਤ ਨੂੰ ਉਸ ਦਿਮਾਗ਼ੀ ਕਸਰਤ ਨਾਲ ਥੱਕ ਕੇ ਇਉਂ ਸੌਂ ਰਹਿੰਦੇ ਜਿਵੇਂ ਜਾਣਦੇ ਹੋਣ ਕਿ ਆਪਸ ਵਿਚ ਹੀ ਇਕ ਦਾ ਮਾਲਕ ਦੂਜੇ ਦੇ ਮਾਲਕ ਦੇ ਘਰ ਵਿਚ ਸੰਨ੍ਹ ਲਾਉਣਾ ਚਾਹੁੰਦਾ ਹੈ ਅਤੇ ਨਾਲ ਹੀ ਇਕ ਦੂਜੇ ਤੋਂ ਡਰਿਆ ਹੋਇਆ ਵੀ ਹੈ। ਕਾਲੋਨੀ ਦੀ ਤਕਸੀਮ ਅਤੇ ਜਾਇਦਾਦ ਦੇ ਵੰਡ ਦੇ ਸਿਲਸਲੇ ਵਿਚ ਇਹ ਵਿਰੋਧ ਏਨੇ ਵਧ ਗਏ ਸਨ ਕਿ ਇਕ ਦਾ ਮਾਲਕ ਦੂਜੇ ਦੇ ਮਾਲਕ ਨੂੰ ਰਾਤ ਦੇ ਹਨੇਰੇ ਵਿਚ ਨਹੀਂ ਸੀ ਮਿਲਦਾ। ਕੁੱਤਿਆਂ ਨੂੰ ਬਾਹਰ ਦੇ ਕਿਸੇ ਲੁਟੇਰੇ ਦਾ ਡਰ ਨਹੀਂ ਸੀ ਜਿਸ ਕਰਕੇ ਕਦੇ ਵੀ ਆਪਣੀ ਨੀਂਦ ਖ਼ਰਾਬ ਕਰਕੇ ਰਖਵਾਲੀ ਕਰਨ ਦੀ ਜ਼ਰੂਰਤ ਪੇਸ਼ ਆਉਂਦੀ। ਉਹ ਜਾਣਦੇ ਸਨ ਕਿ ਕੈਂਡਲ ਕਾਲੋਨੀ ਵਿਚ ਰਹਿਣ ਵਾਲੇ ਸਾਰੇ ਦੇ ਸਾਰੇ ਲੋਕ ਉਹਨਾਂ ਦੇ ਆਪਣੇ ਹੀ ਮਾਲਕ ਦੀ ਪਰਿਭਾਸ਼ਾ ਵਿਚ ਆਉਂਦੇ ਹਨ, ਏਸ ਲਈ ਇਹ ਸਭ ਦੇ ਸਭ ਇਕੋ ਪਰਿਵਾਰ ਦੇ ਜੀਅ ਹਨ। ਜੇ ਉਹਨਾਂ ਵਿਚ ਕੋਈ ਅਣਬਣ ਹੋ ਵੀ ਜਾਵੇ ਤਾਂ ਕੁੱਤੇ ਇਸ ਝਗੜੇ ਫ਼ਸਾਦ ਵਿਚ ਕੋਈ 'ਰੋਲ' ਨਿਭਾਉਣ ਨੂੰ ਲੂਣ ਹਰਾਮ ਕਰਨਾ ਸਮਝਦੇ। ਇਸ ਲਈ ਉਹਨਾਂ ਦੇ ਆਪਸੀ ਪਿਆਰ ਵਿਚ ਵੀ ਵਾਧਾ ਹੋਇਆ ਸੀ। ਉਹ ਆਪਣੀ ਕਾਨਫ਼ਰੰਸ ਵਿਚ ਆਪਣੇ ਮਾਲਕਾਂ ਦੇ ਨੇਕ ਜਾਂ ਬੁਰੇ ਕਰਮਾਂ ਦਾ ਹੀ ਕੇਵਲ ਨਿਰੀਖਣ ਨਾ ਕਰਦੇ, ਸਗੋਂ ਉਹਨਾਂ ਨੂੰ ਆਪਣੇ ਦਿਮਾਗ਼ਾਂ ਵਿਚ ਵੀ ਅੰਕਿਤ ਕਰ ਲੈਂਦੇ। ਕੁੱਤਿਆਂ ਦੇ ਉਹਨਾਂ ਸਾਰੇ ਮਾਲਕਾਂ ਦਾ ਅੱਬਾ ਜਾਣੋਂ ਆਗੂ ਸੀ ਤੇ ਉਹ ਇਸ ਲਈ ਵੀ ਕਿ ਉਹਦੇ ਕੋਲ ਕੁੱਤੇ ਵੀ ਬਹੁਤੇ ਸਨ ਤੇ ਮੋਟਰਾਂ ਵੀ ਬਹੁਤੀਆਂ ਸਨ, ਤੇ ਹੁਣ ਦੀ ਘੜੀ ਤਾਂ, ਜਿਵੇਂ ਮੈਂ ਕਿਹਾ ਸੀ, ਉਹ ਸਾਰੀ ਕਾਲੋਨੀ ਦਾ ਕੱਲਮ ਕੱਲ ਮੁਖ਼ਤਿਆਰ ਸੀ।

ਸ਼ੁਰੂ ਸ਼ੁਰੂ ਵਿਚ ਜਦ ਮੈਂ ਕੈਂਡਲ ਕਾਲੋਨੀ ਦੇ ਵਾਸੀਆਂ ਵਿਚ ਸ਼ਾਮਲ ਹੋਇਆ ਸਾਂ ਤਾਂ ਸਮਝਦਾ ਸਾਂ ਕਿ ਦੂਜੇ ਸਾਰੇ ਲੋਕ ਵੀ ਮੇਰੇ ਵਾਂਗ ਹੀ ਨਿਰੇ ਕਿਰਾਏਦਾਰ ਹਨ ਪਰ ਹੌਲੀ ਹੌਲੀ ਮੈਨੂੰ ਗਿਆਨ ਹੋ ਗਿਆ ਕਿ ਈਰਾਨੀ ਅਲੀ ਹੁਸੈਨ ਜਿਹੜਾ ਆਪਣੀ ਪਤਨੀ ਨੂੰ ਸੱਤ ਪਰਦਿਆਂ ਵਿਚ ਛੁਪਾ ਕੇ ਰਖਦਾ ਸੀ, ਉਸ ਪਤਨੀ ਨੂੰ ਜਿਹਦੇ ਸਰੀਰ ਤੇ ਚਿੱਟੀ ਚਮੜੀ ਤਾਂ ਹੈ, ਪਰ ਮਾਸ ਕੋਈ ਨਹੀਂ, ਉਹ ਅੱਬਾ ਦਾ ਕਿਰਾਏਦਾਰ ਹੈ ਅਤੇ ਹਾਂ ਮੇਰੇ ਫਲੈਟ ਕੋਲ ਉਹ ਸਿੰਧੀ ਔਰਤ ਵੀ ਜਿਹੜੀ ਆਪਣੇ ਨਿੱਗਰ ਦੋਹਰੇ ਬਦਨ ਦੇ ਹੌਸਲੇ ਤੇ ਆਪਣੇ ਪਤੀ ਨੂੰ ਛੋਹਰਾ ਕਹਿ ਕੇ ਬੁਲਾਉਂਦੀ ਸੀ, ਅੱਬਾ ਦੀ ਕਿਰਾਏਦਾਰ ਸੀ। ਉਸ ਔਰਤ ਦਾ ਛੋਟਾ ਜਿਹਾ ਇਕਲੌਤਾ ਪੁੱਤਰ ਬੜਾ ਪਿਆਰਾ ਜਿਹਾ ਸੀ, ਪਰ ਬੇਹੱਦ ਸ਼ਰਾਰਤੀ ਸੀ। ਉਹ ਕੈਂਡਲ ਕਾਲੋਨੀ ਦੇ ਸਾਰੇ ਬੱਚਿਆਂ ਨਾਲ ਲੜਦਾ ਝਗੜਦਾ ਰਹਿੰਦਾ, ਵਾਰੀ ਵਾਰੀ ਸਭ ਨਾਲ, ਤੇ ਜਦ ਕਾਲੋਨੀ ਦੇ ਬੱਚਿਆਂ ਦਾ ਉਹਦੇ ਵਿਰੁੱਧ ਸਾਂਝਾ ਮੁਹਾਜ਼ ਕਾਇਮ ਹੋ ਜਾਂਦਾ ਤਾਂ ਉਹ ਦੂਜੇ ਬੱਚਿਆਂ ਤੋਂ ਮਾਰ ਖਾ ਕੇ ਆਪਣੀ ਮਾਂ ਨਾਲ ਜਾ ਚੰਮੜਦਾ ਤੇ ਸਾਰੇ ਬੱਚਿਆਂ ਦੀਆਂ ਸ਼ਕਾਇਤਾਂ ਲਾਉਂਦਾ। ਪਹਿਲਵਾਨ ਕਿਸਮ ਦੀ ਉਹ ਸਿੰਧੀ ਔਰਤ ਪਹਿਲਾਂ ਤਾਂ ਉਹਦੀ ਪਿੱਠ ਤੇ ਦੁਹੱਥੜ ਮਾਰਦੀ ਤੇ ਫੇਰ ਬਿਫਰੀ ਹੋਈ ਸ਼ੇਰਨੀ ਵਾਂਗ ਆਪਣੇ ਫਲੈਟੋਂ ਨਿਕਲ ਕੇ ਇਕ ਇਕ ਬੱਚੇ ਨਾਲ ਲੜਦੀ, ਬੱਚਿਆਂ ਦੀਆਂ ਮਾਵਾਂ ਨਾਲ ਉਲਝਦੀ। ਉਹ ਗੱਲ ਗੱਲ ਤੇ ਆਪਣੇ ਬੱਚੇ ਦੇ ਇਕਲੌਤਾ ਹੋਣ ਦਾ ਜ਼ਿਕਰ ਇਸ ਤਰ੍ਹਾਂ ਕਰਦੀ ਜਿਵੇਂ ਇਹ ਉਹਦੀ ਬਦਨਸੀਬੀ ਨਾ, ਸਗੋਂ ਕੋਈ ਕਾਰਨਾਮਾ ਹੋਵੇ, ਕਿ ਉਹਨੇ ਇਕੋ ਬੱਚਾ ਜਣਿਆ ਸੀ ਤੇ ਫੇਰ ਆਪਣੇ ਪਤੀ ਨੂੰ "ਛੋਹਰਾ" ਕਹਿ ਕੇ ਸੰਬੋਧਨ ਕਰਨ ਲਗਦੀ।

"ਤੇਰੇ ਦੋ ਹਨ, ਮੇਰਾ ਤਾਂ ਇਕੋ ਹੈ, ਤੇਰੇ ਤਿੰਨ ਹਨ ਮੇਰਾ ਤਾਂ ਇਕੋ ਹੈ, ਤੇਰੇ ਕਿੰਨੇ ਸਾਰੇ ਹਨ, ਮੇਰਾ ਤਾਂ ਇਕੋ ਹੈ!"

ਇਕ ਇਨਸਪੈਕਟਰ ਦੀ ਪਤਨੀ ਨੇ, ਜਿਹਨੇ ਏਸ ਕਾਲੋਨੀ ਵਿਚ ਮੋਟਰ ਦੀ ਬਜਾਇ ਮੋਟਰ ਸਾਈਕਲ ਤੇ ਹੀ ਸੰਤੋਖ ਕੀਤਾ ਹੋਇਆ ਸੀ, ਸਿੰਧੀ ਔਰਤ ਨੂੰ ਇਕ ਦਿਨ ਕਿਹਾ, "ਭੈਣ ਤੇਰਾ ਇਕੋ ਹੈ, ਤੂੰ ਚੁਪਕੇ ਜਿਹੇ ਦੂਸਰਾ ਕਿਉਂ ਨਹੀਂ ਪੈਦਾ ਕਰ ਲੈਂਦੀ, ਪਈ ਕਾਲੋਨੀ ਵਿਚ ਚੀਕਦੀ ਫਿਰਦੀ ਹੈਂ, ਮੇਰਾ ਤਾਂ ਇਕੋ ਹੈ—ਮੇਰਾ ਤਾਂ ਇਕੋ ਹੈ—ਤੂੰ ਕਹੇਂ ਤਾਂ ਤੇਰੇ ਘਰ ਵਾਲੇ ਨਾਲ ਗੱਲ ਕਰਾਂ?"

ਇਹ ਤਾਂ ਸੁਖ ਰਹੀ ਕਿ ਸਿੰਧੀ ਔਰਤ ਨੂੰ ਉਹਦੀ ਸਮਝ ਨਾ ਪਈ, ਨਹੀਂ ਇਨਸਪੈਕਟਰ ਦੀ ਪਤਨੀ ਤਾਂ ਵਿਚਾਰੀ ਤੁਰਦੀ ਕੀ ਸੀ, ਹਵਾ ਵਿਚ ਡੋਲਦੀ ਸੀ ਤੇ ਉਹ ਵੀ ਇੰਝ ਜਿਵੇਂ ਕੋਈ ਪਤੰਗ ਝੱਪ ਖਾਂਦਾ ਹੈ। ਸਿੰਧੀ ਔਰਤ ਦੇ ਤਾਂ ਦੋ ਚਾਰ ਚੁਮਣ ਹੀ ਉਹਤੋਂ ਬਦਲਾ ਲੈਣ ਲਈ ਕਾਫ਼ੀ ਸਨ। ਪਰ ਸਿੰਧੀ ਔਰਤ ਨੇ ਜਾਂ ਤਾਂ ਗੱਲ ਸੁਣੀ ਨਹੀਂ—ਜਾਂ ਫੇਰ ਸਮਝੀ ਨਹੀਂ।

ਕੈਂਡਲ ਕਾਲੋਨੀ ਦੀ ਇਕ ਮਸ਼ਹੂਰ ਸ਼ਖ਼ਸੀਅਤ ਜਿਹੜੀ ਸਾਰੀ ਕਾਲੋਨੀ ਦੇ ਜ਼ਿਹਨਾਂ ਵਿਚ ਰਾਤ ਦੇ ਡੂੰਘੇ ਹਨੇਰੇ ਦੇ ਨਾਲ ਨਾਲ ਉੱਭਰਦੀ ਸੀ ਤੇ ਪਹੁ ਫੁਟਦੇ ਹੀ ਉਜਾਲਿਆਂ ਵਿਚ ਘੁਲ ਜਾਂਦੀ ਸੀ ਉਹ ਇਨਸਪੈਕਟਰ ਦੇ ਛੋਟੇ ਭਾਈ ਦੀ ਸ਼ਖ਼ਸੀਅਤ ਸੀ। ਇਹ ਇਕ ਮਮੂਲੀ ਜਿਹਾ ਛੋਕਰਾ ਸੀ ਜਿਹੜਾ ਅੱਬਾ ਦਾ ਨਜ਼ਦੀਕੀ ਰਿਸ਼ਤੇਦਾਰ ਹੋਣ ਦੇ ਨਾਤੇ ਸਾਰੀ ਕਾਲੋਨੀ ਦਾ ਰਿਸ਼ਤੇਦਾਰ ਸੀ। ਪਰ ਉਹ ਬਿਨਾਂ ਇਜਾਜ਼ਤ ਬਿਨਾਂ ਝਿਜਕ ਹਰ ਘਰ ਵਿਚ ਦਾਖ਼ਲ ਨਹੀਂ ਸੀ ਹੋ ਸਕਦਾ। ਸਿੰਧੀ ਔਰਤ, ਈਰਾਨੀ ਗ਼ੁਲਾਮ ਹੁਸੈਨ, ਦੁੱਧ ਵਾਲੇ ਗ਼ਫ਼ੂਰ ਮੀਆਂ ਤੇ ਮੇਰੇ ਨਾਲ ਉਹਦਾ ਕੋਈ ਰਿਸ਼ਤਾ ਨਹੀਂ ਸੀ। ਉਂਝ ਸਾਰੀ ਕਾਲੋਨੀ ਨਾਲ ਉਸ ਦਾ ਨਾਤਾ ਯਕੀਨੀ ਸੀ। ਇਹ ਮੁੰਡਾ ਭਾਰਤ ਭਰ ਵਿਚ ਫਿਰ ਕੇ ਘਾਟ ਘਾਟ ਦਾ ਪਾਣੀ ਪੀਂਦਾ ਰਹਿੰਦਾ ਪਰ ਰੋਟੀ ਦੇ ਪ੍ਰਬੰਧ ਲਈ ਹਰ ਦੂਜੇ ਤੀਜੇ ਹਫ਼ਤੇ ਕੈਂਡਲ ਕਾਲੋਨੀ ਜ਼ਰੂਰ ਆਉਂਦਾ ਤੇ ਹਨੇਰੇ ਵਾਂਗ ਲੋਕਾਂ ਦੇ ਜ਼ਿਹਨਾਂ ਤੇ ਛਾ ਜਾਂਦਾ।

ਕੈਂਡਲ ਕਾਲੋਨੀ ਦਾ ਹਰ ਘਰ ਉਹਦੀ ਜਾਗੀਰ ਹੁੰਦਾ ਤੇ ਉਹ ਇੰਝ ਕਿ ਉਹ ਕੁਝ ਵਿਥ ਪਾ ਕੇ ਹਰ ਘਰ ਵਿਚ ਹੱਥ ਸਾਫ਼ ਕਰਦਾ ਰਹਿੰਦਾ। ਚੋਰੀ ਦੇ ਮਾਲ ਦਾ ਲਿਹਾਜ਼ ਕਰਦਿਆਂ ਉਹਦੇ ਚੱਕਰ ਦਾ ਸਮਾਂ ਨਿਸ਼ਚਿਤ ਹੁੰਦਾ। ਕੈਂਡਲ ਕਾਲੋਨੀ ਤੋਂ ਕਦਮ ਬਾਹਰ ਪੁੱਟ ਕੇ ਜਦ ਉਹਨੇ ਆਂਢ ਗਵਾਂਢ ਵਿਚ ਹੱਥ ਸਾਫ਼ ਕਰਨ ਦਾ ਅਭਿਆਸ ਆਰੰਭ ਕੀਤਾ ਤਾਂ ਇਨਸਪੈਕਟਰ ਵਿਚਾਰਾ ਸਰਕਾਰੀ ਵਰਦੀ ਵਿਚੋਂ ਸਰਕਾਰੀ ਪਸਤੌਲ ਕੱਢ ਕੇ ਸਰਕਾਰੀ ਜੁੱਤਿਆਂ ਸਮੇਤ ਉਹਦੀ ਛਾਤੀ ਤੇ ਚੜ੍ਹ ਬੈਠਾ ਤੇ ਆਪਣਾ ਕਰਤੱਵ ਨਿਭਾਉਣ ਵਿਚ ਭਾਈ ਹੁੰਦੇ ਹੋਏ ਵੀ ਕੋਈ ਕਸਰ ਨਾ ਰੱਖੀ ਤੇ ਉਹਨੂੰ ਚੰਗੀ ਤਰ੍ਹਾਂ ਜਤਾ ਦਿਤਾ ਕਿ ਜੋ ਕੁਝ ਕਰਨਾ ਹੋਵੇ ਬਸ ਕੈਂਡਲ ਕਾਲੋਨੀ ਵਿਚ ਕਰਿਆ ਕਰ। ਇਸ ਲਈ ਕਿ ਕਾਲੋਨੀ ਦਾ ਹਰ ਘਰ ਉਹਦਾ ਆਪਣਾ ਘਰ ਹੈ, ਉਥੋਂ ਦੇ ਰਹਿਣ ਵਾਲੇ ਆਪਣੇ ਹੀ ਬੰਦੇ ਹਨ, ਉਹਨਾਂ ਦੀ ਹਰ ਚੀਜ਼ ਉਹਦੀ ਆਪਣੀ ਹੈ।

ਰੱਬ ਜਾਣੇ ਉਸ ਛੋਕਰੇ ਨੂੰ ਕਿਵੇਂ ਇਸ ਗੱਲ ਦਾ ਪਤਾ ਲੱਗ ਗਿਆ ਕਿ ਮੈਂ ਵੀ ਕੈਂਡਲ ਕਾਲੋਨੀ ਦੇ ਮਾਲਕ ਨੂੰ, ਜਿਹੜਾ ਸਾਰੀ ਕਾਲੋਨੀ ਦਾ ਅੱਬਾ ਹੈ, ਅਬਾ ਕਹਿ ਕੇ ਬੁਲਾਉਣ ਲੱਗ ਪਿਆ ਹਾਂ। ਬਸ ਏਨਾ ਪਤਾ ਲਗਦਾ ਸੀ ਕਿ ਉਹਨੇ ਮੇਰੇ ਘਰ ਨੂੰ ਵੀ ਆਪਣਾ ਘਰ ਸਮਝ ਲਿਆ, ਤੇ ਉਹਨੀਂ ਦਿਨੀਂ ਜਦ ਮੈਂ ਨੌਕਰੀ ਦੇ ਸੰਬੰਧ ਵਿਚ ਕਿਸੇ ਜ਼ਿਲ੍ਹੇ ਵਿਚ ਦੌਰਾ ਕਰਨ ਗਿਆ ਹੋਇਆ ਸਾਂ, ਘਰ ਦੇ ਪਿਛਲੇ ਪਾਸੇ ਇਕ ਰੋਸ਼ਨਦਾਨ ਵਿਚੋਂ ਵੜ ਕੇ ਜੋ ਕੁਝ ਵੀ ਉਹਨੂੰ ਲੱਭ ਸਕਿਆ ਚੁੱਕ ਕੇ ਲੈ ਗਿਆ। ਇਸ ਚੋਰੀ ਹੋਏ ਸਾਮਾਨ ਦੀ ਸੂਚੀ ਤਾਂ ਹੇਠਾਂ ਦਰਜ ਕਰ ਰਿਹਾ ਹਾਂ ਕਿ ਜੇ ਤੁਸੀਂ ਇਹ ਸਾਮਾਨ ਬਰਾਮਦ ਕਰਵਾਉਣ ਲਈ ਤਿਆਰ ਹੋਵੋ ਤਾਂ ਸਾਰੇ ਦਾ ਸਾਰਾ ਤੁਹਾਡੀ ਹੀ ਨਜ਼ਰ ਕਰ ਦਿਆਂ। ਮੈਂ ਤੁਹਾਡੀ ਏਨੀ ਸਹਾਇਤਾ ਕਰ ਸਕਦਾ

ਹਾਂ ਕਿ ਉਸ ਛੋਕਰੇ ਦਾ ਹੱਥ ਫੜ ਕੇ ਤੁਹਾਡੇ ਹੱਥ ਵਿਚ ਥਮ੍ਹਾ ਦਿਆਂ। ਤੁਸੀਂ ਸਾਮਾਨ ਉਹਦੇ ਕੋਲੋਂ ਉਗਲਵਾ ਲਓ ਤੇ ਉਹਨੂੰ ਖ਼ੁਸ਼ੀ ਨਾਲ ਆਪਣੇ ਕੋਲ ਸੰਭਾਲ ਰਖੋ। ਇਹ ਕੰਮ ਤੁਸੀਂ ਬੜੀ ਅਸਾਨੀ ਨਾਲ ਕਰ ਸਕਦੇ ਹੋ ਪਰ ਸ਼ਰਤ ਇਹ ਕਿ ਤੁਹਾਡਾ ਫ਼ਲੈਟ ਜਾਂ ਘਰ ਕੇਂਡਲ ਕਾਲੋਨੀ ਵਿਚ ਨਾ ਹੋਵੇ ਤੇ ਤੁਸੀਂ ਅੱਬਾ ਦੇ ਰਿਸ਼ਤੇਦਾਰ ਨਾ ਹੋਵੋ, ਨਹੀਂ ਤਾਂ ਇਹ ਛੋਕਰਾ ਰਿਸ਼ਤੇਦਾਰੀ ਦੇ ਸਹਾਰੇ ਹਮੇਸ਼ਾਂ ਬਖ਼ਸ਼ਿਆ ਜਾਂਦਾ ਰਿਹਾ ਹੈ।

ਸਾਮਾਨ ਦੀ ਸੂਚੀ ਇਹ ਹੈ :

(1) ਇਕ ਜਰਮਨ ਮੇਜ਼ ਘੜੀ (2) ਇਕ ਥਰਮਸ ਜਿਹਦਾ ਡੱਟਾ ਨਹੀਂ (3) ਇਕ ਜਰਮਨ ਸਿਲਵਰ ਦਾ ਪਾਨਦਾਨ (4) ਇਕ ਇਤਰਦਾਨ (5) ਇਕ ਕੌਫ਼ੀ ਸੈੱਟ (6) ਇਕ ਚਸ਼ਮਾ (7) ਇਕ ਨੰਬਰ ਵਾਲੀ ਐਨਕ (8) ਦੋ ਪਤਲੂਣਾਂ (9) ਇਕ ਕਮੀਜ਼ (10) ਇਕ ਫ਼ਾਊਨਟੇਨ ਪੈਨ (11) 'ਕਲਪਨਾ' ਦੇ ਤਿੰਨ, 'ਸਾਰਿਕਾ' ਤੇ 'ਧਰਮ ਯੁਗ' ਦੇ ਦੋ ਦੋ ਪਰਚੇ (12) 'ਦਾਸਤਾਨ ਗੋ' ਦਾ ਕਹਾਣੀ ਨੰਬਰ ਤੇ 'ਅਦਬੇ ਲਤੀਫ਼' ਦਾ ਵਾਰਸ਼ਕ ਅੰਕ (13) ਇਕ ਉਰਦੂ ਦੀ ਕਿਤਾਬ, ਬਾਪ ਬੇਟੇ, (14) ਇਕ ਅੰਗਰੇਜ਼ੀ ਦੀ ਕਿਤਾਬ—ਯਾਮਾ ਦ ਪਿਟ, (15) ਇਕ ਫਟੀ ਹੋਈ ਕਿਤਾਬ, ਇੰਟੀਮੇਸੀ (ਸਾਰਤਰ) ਦੀ ਅੰਗੀ, (16) ਗਿਆਰਾਂ ਸਿਗਰਟ ਦੀਆਂ ਡੱਬੀਆਂ, ਜਿਹਨਾਂ ਵਿਚੋਂ ਕੁਝ ਖ਼ਾਲੀ ਹਨ, (17) ਸੋਡੇ ਦੀਆਂ ਤਿੰਨ ਬੋਤਲਾਂ ਜਿਹਨਾਂ ਵਿਚੋਂ ਇਕ ਭਰੀ ਹੋਈ ਸੀ, (18) ਵਿਸਕੀ ਦਾ ਇਕ 'ਨਿੱਪ' ਜਿਹੜੀ ਮੈਂ ਮਜ਼ੇ ਨਾਲ ਪੀਣ ਲਈ ਰਖੀ ਹੋਈ ਸੀ। ਹੋਰ ਵੀ ਕੁਝ ਹੋਵੇਗਾ ਜਿਹੜਾ ਹੁਣ ਮੈਨੂੰ ਯਾਦ ਨਹੀਂ ਆ ਰਿਹਾ।

ਦੁੱਧ ਵਾਲੇ ਗ਼ਫ਼ੂਰ ਮੀਆਂ ਬਾਰੇ ਤਾਂ ਮੈਂ ਤੁਹਾਨੂੰ ਕੁਝ ਦੱਸਿਆ ਹੀ ਨਹੀਂ। ਕੁੰਢੇ ਸਿੰਗਾਂ ਵਾਲੀਆਂ, ਚੀਕਣੀਆਂ ਚੋਪੜੀਆਂ ਸੇਰਾਂ ਦੇ ਸੇਰ ਦੁੱਧ ਦੇਣ ਵਾਲੀਆਂ ਨਵੀਆਂ ਮਝੀਆਂ ਗ਼ਫ਼ੂਰ ਮੀਆਂ ਦਾ ਕਾਰੋਬਾਰ ਵਧਾਉਣ ਲਈ ਆਪਣੇ ਆਪ ਵਿਚ ਮਸ਼ਹੂਰੀ ਦਾ ਸਾਧਨ ਸਨ। ਲੋਕ ਇਹਨਾਂ ਮੱਝਾਂ ਨੂੰ ਦੇਖ ਕੇ ਹੀ ਉਹਨਾਂ ਦੇ ਦੁੱਧ ਦੀ ਕਲਪਨਾ ਕਰ ਲੈਂਦੇ ਤੇ ਉਹਨਾਂ ਦੀਆਂ ਨਜ਼ਰਾਂ ਵਿਚ ਮਲਾਈ ਅਤੇ ਮੱਖਣ ਨਾਲ ਭਰੇ ਸੁਪਨੇ ਸਮਾ ਜਾਂਦੇ। ਗ਼ਫ਼ੂਰ ਮੀਆਂ ਬੜੀ ਸਾਵਧਾਨੀ ਤੇ ਬੜੇ ਉੱਦਮ ਨਾਲ ਗਾਹਕਾਂ ਦੇ ਸਾਹਮਣੇ ਹੀ ਦੁੱਧ ਚੋਂਦੇ, ਤੇ ਉਹਨਾਂ ਦਾ ਇਹ ਹੁਨਰ ਕੋਈ ਨਾ ਦੇਖ ਪਾਉਂਦਾ ਕਿ ਆਪਣੀ ਕਮਰ ਦੁਆਲੇ ਲਪੇਟੀ ਸਾਈਕਲ ਦੀ ਟਿਊਬ ਵਿਚੋਂ, ਜਿਸ ਵਿਚ ਪਾਣੀ ਭਰਿਆ ਹੁੰਦਾ, ਰਬੜ ਦੀ ਨਾਲੀ ਲਾ ਕੇ ਉਹ ਕਿਵੇਂ ਦੁੱਧ ਵਿਚ ਮਿਠਾ ਤੇ ਸਾਫ਼ ਪਾਣੀ ਮਿਲਾ ਦਿੰਦੇ ਹਨ। ਉਸ ਇਨਸਪੈਕਟਰ ਦੇ ਫ਼ਲੈਟ ਦੇ ਨਿਚਲੇ ਹਿੱਸੇ ਵਿਚ ਦੋ ਬੁੱਢੀਆਂ ਬੜੀ ਔਖਿਆਈ ਦੀ ਹਾਲਤ ਵਿਚ ਰਹਿ ਰਹੀਆਂ ਹਨ। ਇਹ ਅੱਬਾ ਦੇ ਮਿਰਤਕ ਭਰਾ ਦੀਆਂ ਨਿਸ਼ਾਨੀਆਂ ਹਨ ਜਿਹਨਾਂ ਨੇ ਕਦੇ ਕੁ ਜ਼ਰੂਰ ਚੰਗੇ

ਦਿਨ ਦੇਖੇ ਹੋਣਗੇ। ਪਰ ਜਿਵੇਂ ਚਾਨਣ ਤੋਂ ਹਨੇਰਾ ਨੱਸਦਾ ਹੈ, ਓਵੇਂ ਅੱਜ ਕਲ੍ਹ ਇਹਨਾਂ ਬੁੱਢੀਆਂ ਤੋਂ ਚੰਗੇ ਦਿਨ ਨਸਦੇ ਹਨ ਤੇ ਏਸ ਭਰੀ ਪੂਰੀ ਕੈਂਡਲ ਕਾਲੋਨੀ ਦੀ ਦੁਨੀਆਂ ਵਿਚ ਜਿਥੇ ਮੋਟਰਾਂ ਦੀ ਚਕਾਚੌਂਧ ਹੈ ਇਹ ਬੁਢੀਆਂ ਆਪਣੀਆਂ ਤਿੰਨ ਚਾਰ ਬੱਤਖਾਂ, ਚਾਰ ਛੇ ਮੁਰਗੀਆਂ, ਤੇ ਇਕ ਕਾਲੀ ਬੱਕਰੀ ਦੇ ਪਿਛੇ ਸਵੇਰ ਤੋਂ ਸੰਝ ਤਕ ਨਿਮਾਣੀਆਂ ਨਿਤਾਣੀਆਂ ਇਸ ਤਰ੍ਹਾਂ ਰੁੱਝੀਆਂ ਰਹਿੰਦੀਆਂ ਹਨ ਜਿਵੇਂ ਕਿ ਉਹ ਜਾਣਦੀਆਂ ਹੋਣ ਕਿ ਕੈਂਡਲ ਕਾਲੋਨੀ ਦੇ ਸਾਰੇ ਪਰਿਵਾਰਾਂ ਦੇ ਜੀਅ ਆਪਣੀਆਂ ਬੱਤਖਾਂ ਤੇ ਮੁਰਗੀਆਂ ਦੇ ਸਹਾਰੇ ਚਮਕਦੀਆਂ ਮੋਟਰਾਂ ਤਕ ਪਹੁੰਚੇ ਹਨ। ਇਹ ਬੁਢੀਆਂ ਇਨਸਾਨਾਂ ਦੀ ਬਸਤੀ ਵਿਚ ਰੂਹਾਂ ਪ੍ਰਤੀਤ ਹੁੰਦੀਆਂ ਹਨ ਜਿਹੜੀਆਂ ਆਪਣਾ ਭੂਤਕਾਲ ਢੂੰਡਦੀਆਂ ਫਿਰ ਰਹੀਆਂ ਹੋਣ। ਅੱਬਾ ਨੇ ਇਕ ਮੱਝ ਖ਼ਰੀਦ ਕੇ ਗ਼ਫ਼ੂਰ ਮੀਆਂ ਕੋਲ ਛੱਡ ਰੱਖੀ ਹੈ। ਇਹਦੇ ਇਵਜ਼ਾਨੇ ਵਿਚ ਉਹ ਤਿੰਨ ਪਾਅ ਦੁੱਧ ਰੋਜ਼ ਅੱਬਾ ਨੂੰ ਦਿੰਦਾ ਹੈ ਤੇ ਅੱਬਾ ਨੇ ਅੱਧਾ ਸੇਰ ਇਹਨਾਂ ਬੁਢੀਆਂ ਲਈ ਪ੍ਰਬੰਧ ਕਰਵਾ ਦਿੱਤਾ ਹੈ। ਇਹ ਬੁਢੀਆਂ ਇਕ ਦੂਜੀ ਦੀ ਨਜ਼ਰ ਬਚਾ ਕੇ ਕਦੇ ਕਦੇ ਆਪਣੇ ਹਿੱਸੇ ਤੋਂ ਵੱਧ ਦੁੱਧ ਪੀ ਜਾਂਦੀਆਂ ਹਨ ਤੇ ਫੇਰ ਲੜਾਈ ਸ਼ੁਰੂ ਹੋ ਪੈਂਦੀ ਹੈ ਦੋਨਾਂ ਦੇ ਹੀ ਮਿਰਤਕ ਪਤੀ ਉਹਨਾਂ ਦੀਆਂ ਕਬਰਾਂ ਵਿਚੋਂ ਖੜੇ ਕਰ ਲਏ ਜਾਂਦੇ ਹਨ, ਫੇਰ ਸਵਾਂ ਦਿਤੇ ਜਾਂਦੇ ਹਨ, ਫੇਰ ਉਠਾ ਲਏ ਜਾਂਦੇ ਹਨ, ਪਰ ਦੂਜੇ ਦਿਨ ਦੁੱਧ ਦਾ ਰਾਤਬ ਮਿਲਣ ਤੋਂ ਪਹਿਲਾਂ ਉਹ ਫੇਰ ਘਿਉ ਖਿਚੜੀ ਹੋ ਜਾਂਦੀਆਂ ਹਨ ਤੇ ਅੱਬਾ ਦੇ ਦੁੱਧ ਵਿਚੋਂ ਪਾਈਆ ਕੁ ਦੁੱਧ ਕੱਢ ਕੇ ਉਤਨਾ ਹੀ ਪਾਣੀ ਮਿਲਾ ਦਿੰਦੀਆਂ ਹਨ।

ਮੇਰੇ ਫ਼ਲੈਟ ਦੇ ਖੱਬੇ ਪਾਸੇ ਅਬਾ ਦਾ ਇਕ ਹੋਰ ਨਜ਼ਦੀਕੀ ਰਿਸ਼ਤੇਦਾਰ ਮੇਜਰ ਰਸ਼ੀਦਉਲਦੀਨ ਖ਼ਾਂ ਰਹਿੰਦਾ ਹੈ। ਇਹ ਗ਼ਾਲਿਬਨ ਅੱਬਾ ਦੇ ਕਿਸੇ ਮਿਰਤਕ ਭਰਾ ਦੀ ਲਾਡਲੀ ਧੀ ਦਾ ਲਾਡਲਾ ਪਤੀ ਹੋਣ ਦੇ ਨਾਤੇ ਅੱਬਾ ਦਾ ਵੀ ਪਿਆਰਾ ਹੈ। ਉਂਝ ਅੱਬਾ ਨੂੰ ਕਾਲੋਨੀ ਦਾ ਹਰ ਜੀਅ ਪਿਆਰਾ ਹੈ ਪਰ ਇਉਂ ਮਲੂਮ ਹੁੰਦਾ ਹੈ ਜਿਵੇਂ ਕਾਲੋਨੀ ਦੇ ਕਿਸੇ ਵੀ ਵਿਅਕਤੀ ਨੂੰ ਅੱਬਾ ਦੇ ਪਿਆਰ ਤੇ ਮੁਹੱਬਤ ਦੀ ਲੋੜ ਨਹੀਂ, ਤੇ ਜਿਹੜੀ ਚੀਜ਼ ਦੀ ਉਹਨਾਂ ਨੂੰ ਲੋੜ ਹੈ ਉਹ ਅੱਬਾ ਜਾਣਦਾ ਹੈ। ਪਰ ਅੱਬਾ ਅਸੂਲ ਦਾ ਆਦਮੀ ਹੈ। ਉਹ ਸਮੇਂ ਦੀ ਉਡੀਕ ਵਿਚ ਹੈ ਤਾਂ ਜੋ ਉਹਨਾਂ ਲੋਕਾਂ ਨੂੰ ਉਹ ਸਾਰੀਆਂ ਚੀਜ਼ਾਂ ਦੇ ਦੇਵੇ ਜਿਹਨਾਂ ਦੀ ਕੀਮਤ ਉਹਨਾਂ ਦੀਆਂ ਨਜ਼ਰਾਂ ਵਿਚ ਅੱਬਾ ਦੇ ਪਿਆਰ ਤੋਂ ਵਧੇਰੀ ਹੈ।

ਮੈਂ ਤਾਂ ਤੁਹਾਨੂੰ ਮੇਜਰ ਰਸ਼ੀਦਉਲਦੀਨ ਖ਼ਾਂ ਬਾਰੇ ਦੱਸ ਰਿਹਾ ਸੀ ਕਿ ਅੱਬਾ ਵਿਚ ਆ ਧਮਕਿਆ। ਅੱਬਾ ਦੀ ਸ਼ਖ਼ਸੀਅਤ ਕੁਝ ਅਜਿਹੀ ਮਨਮੋਹਣੀ ਹੈ ਕਿ ਤੁਸੀਂ ਕੈਂਡਲ ਕਾਲੋਨੀ ਦਾ ਜ਼ਿਕਰ ਕਰੋ ਤਾਂ ਇਸ ਕਾਲੋਨੀ ਦੇ ਚੱਪੇ ਚੱਪੇ ਉਤੇ ਅੱਬਾ ਛਾਇਆ ਨਜ਼ਰ ਆਵੇਗਾ, ਘਰ ਘਰ ਵਿਚ ਅੱਬਾ ਦੀ ਪਰਛਾਈਂ ਵਖਾਈ ਦੇਵੇਗੀ। ਅਬਾ ਦਾ ਕੇਂਦਰੀਕਰਣ ਕੁਝ ਅਜਿਹਾ ਹੈ ਕਿ ਉਹਦੇ ਵਜੂਦ ਨੂੰ ਕੈਂਡਲ ਕਾਲੋਨੀ

ਵਿਚੋਂ ਕੱਢ ਲਓ ਤਾਂ ਸਾਰੀ ਕਾਲੋਨੀ ਦੇ ਪਰਖੱਚੇ ਉਡ ਜਾਣਗੇ। ਇਸ ਕਾਲੋਨੀ ਦੀ ਹੱਦ ਵਿਚ ਇਕ ਆਦਮੀ ਦੂਜੇ ਆਦਮੀ ਦੀ ਸੂਰਤ ਵੀ ਨਹੀਂ ਪਛਾਣੇਗਾ। ਕਾਗਜ਼ ਕਲਮ ਤੇ ਬਰਛੇ ਭਾਲੇ ਲੈ ਕੇ ਲੋਕ ਕਾਲੋਨੀ ਦੇ ਟੁਕੜੇ ਟੁਕੜੇ ਕਰ ਕੇ ਇਹਦਾ ਬਟਵਾਰਾ ਕਰਨ ਲਈ ਕਦੇ ਇਕ ਦੂਜੇ ਤੇ ਝਪਟਣਗੇ, ਕਦੇ ਅਦਾਲਤ ਦਾ ਦਰਵਾਜ਼ਾ ਖਟਖਟਾਉਣਗੇ। ਅਦਾਲਤ ਦੇ ਦਰਵਾਜ਼ੇ ਦੀ ਸਮਰੂਪਤਾ ਤੋਂ ਹੀ ਮੈਂ ਉਹ ਹੋ-ਹੱਲੇ ਦੇ ਵਾਤਾਵਰਣ ਵਿਚ ਕਾਗਜ਼ ਤੇ ਕਲਮ ਦਾ ਨਾਂ ਲਿਆ ਹੈ। ਨਹੀਂ ਤਾਂ ਕਾਗਜ਼ ਤੇ ਕਲਮ ਦਾ ਏਥੇ ਕੀ ਕੰਮ। ਮੈਂ ਕਹਿਣਾ ਏਹੋ ਚਾਹੁੰਦਾ ਸਾਂ ਕਿ ਅੱਬਾ ਦਾ ਵਜੂਦ ਲਾਂਭੇ ਹੋ ਜਾਵੇ ਤਾਂ ਫੇਰ ਉਸ ਅਫ਼ਰਾ ਤਫ਼ਰੀ, ਉਸ ਬੁਗ਼ਜ਼ ਦੁਸ਼ਮਣੀ, ਉਸ ਅੱਗ ਬਰੂਦ ਦੇ ਵਾਯੂਮੰਡਲ ਵਿਚ, ਜਿਥੇ ਭਰਾ ਭਰਾ ਨੂੰ ਦੇਖ ਕੇ ਮੂੰਹ ਫੇਰ ਲੈਂਦਾ ਹੈ, ਜਿਥੇ ਪਰਿਵਾਰ ਦੀਆਂ ਵੱਡੀਆਂ ਬੁੱਢੀਆਂ ਖੰਡਰਾਂ ਵਿਚੋਂ ਆਈਆਂ ਰੂਹਾਂ ਵਾਂਗੂੰ ਆਪਣਾ ਬੀਤਿਆ ਸਮਾਂ ਤਲਾਸ਼ ਕਰਦੀਆਂ ਫਿਰਦੀਆਂ ਹਨ, ਉਥੇ ਆਦਮੀ ਆਦਮੀ ਨੂੰ ਕਿਸ ਤਰ੍ਹਾਂ ਪਛਾਣ ਸਕਦਾ ਹੈ? ਤੇ ਮੇਰੇ ਕੰਨ ਆਉਣ ਵਾਲੇ ਵਕਤ ਦੇ ਧਮਾਕੇ ਸੁਣ ਰਹੇ ਹਨ ਜਦ ਕੈਂਡਲ ਕਾਲੋਨੀ ਜਿਉਂ ਦੀ ਤਿਉਂ ਧਰੀ ਰਹਿ ਜਾਵੇਗੀ ਪਰ ਉਸ ਤੋਂ ਨਿੱਘ ਖੁੱਸ ਜਾਵੇਗਾ ਜਿਹੜਾ ਕਿ ਜ਼ਿੰਦਗੀ ਦਾ ਦੂਜਾ ਨਾਂ ਹੈ। ਉਸ ਵਿਚ ਪਾਰਕ ਹੋਣ ਵਾਲੀਆਂ ਮੋਟਰਾਂ ਆਪਣੀ ਰੋਸ਼ਨੀ ਬਾਲ ਬਾਲ ਕੇ ਇਕ ਦੂਜੇ ਨੂੰ ਘੂਰਨਗੀਆਂ ਪਰ ਪਛਾਣ ਨਾ ਸਕਣਗੀਆਂ। ਕਾਲੋਨੀ ਦੇ ਕੁੱਤੇ ਇਕ ਜਗ੍ਹਾ ਇਕੱਠੇ ਹੋ ਕੇ 'ਕਾਨਫ਼ਰੰਸ' ਕਰਨਗੇ ਤੇ ਜਦ ਉਹਨਾਂ ਨੂੰ ਮੌਤ ਦੇ ਸੰਨਾਟੇ ਸਾਰੀ ਕਾਲੋਨੀ ਵਿਚ ਘਿਸਰਦੇ ਨਜ਼ਰ ਆਉਣਗੇ ਤਾਂ ਉਹ ਉਹਨਾਂ ਸੰਨਾਟਿਆਂ ਤੋਂ ਬਹੂ ਬਹੂੰ ਕਰ ਕੇ ਜ਼ਿੰਦਗੀ ਦੀ ਭੀਖ ਮੰਗਣਗੇ।

ਅਜੇ ਮੇਰੀ ਕੈਂਡਲ ਕਾਲੋਨੀ ਦੇ ਰਹਿਣ ਵਾਲਿਆਂ ਨੂੰ ਇਹ ਮਲੂਮ ਨਹੀਂ ਕਿ ਇਕ ਮੁਹੱਬਤ ਦੀ ਮੌਤ ਇਕ ਸਭਿਆਚਾਰ ਦੀ ਮੌਤ ਹੁੰਦੀ ਹੈ ਤੇ ਉਸ ਮੌਤ ਅਤੇ ਜ਼ਿੰਦਗੀ ਦੇ ਵਿਚਕਾਰ ਅੱਬਾ ਦੀ ਹੋਂਦ ਇਕ ਸਾਂਝੀ ਕੜੀ ਬਣੀ ਹੋਈ ਹੈ ਬਿਲਕੁਲ ਉਸੇ ਤਰ੍ਹਾਂ ਜਿਵੇਂ ਸਾਰੀ ਕਾਲੋਨੀ ਦੇ ਰਹਿਣ ਵਾਲੇ ਕਿਸੇ ਡੂੰਘੀ ਖਾਈ ਦੇ ਅਟੁੱਟ ਹਨੇਰੇ ਵਿਚ ਕਾਲੋਨੀ ਸਮੇਤ ਡੁੱਬ ਜਾਣ ਲਈ ਆਪਣੀਆਂ ਬਾਹਵਾਂ ਦਾ ਸਾਰਾ ਜ਼ੋਰ ਲਾ ਰਹੇ ਹੋਣ—ਕੇਵਲ ਇਹ ਕਲਪਨਾ ਕਰ ਕੇ ਕਿ ਏਸ ਘਾਟੀ ਦੀ ਤੈਹ ਵਿਚ ਹੀਰੇ ਮੋਤੀਆਂ ਦੀਆਂ ਢੇਰੀਆਂ ਛੁਪੀਆਂ ਹੋਈਆਂ ਹਨ ਤੇ ਅੱਬਾ ਬੇਚਾਰਾ ਇਕੱਲਮ ਇਕੱਲਾ ਸਾਰੀ ਕੈਂਡਲ ਕਾਲੋਨੀ ਨੂੰ ਇਕ ਮਜ਼ਬੂਤ ਰੱਸੀ ਵਿਚ ਬੰਨ੍ਹੀ ਖਾਈ ਦੇ ਕਿਨਾਰੇ ਖੜੋਤਾ ਕਾਲੋਨੀ ਨੂੰ ਉਪਰ ਚੁੱਕਣ ਲਈ ਅੰਤਮ ਵਾਰ ਆਪਣਾ ਸਾਰਾ ਜ਼ੋਰ, ਆਪਣੀ ਸਾਰੀ ਤਾਕਤ ਲਾ ਰਿਹਾ ਹੈ। ਪਰ ਰੱਸੀ ਟੁੱਟ ਜਾਣ ਦਾ ਡਰ ਹੈ। ਮੈਨੂੰ ਇਕ ਡਰ ਹੋਰ ਵੀ ਹੈ, ਰੱਸੀ ਟੁੱਟਣ ਤੋਂ ਪਹਿਲਾਂ ਅੱਬਾ ਦਾ ਸਾਹ ਟੁੱਟ ਗਿਆ ਤਾਂ—ਇਸ ਲਈ ਕਿ ਉਹ ਇਕੱਲਾ ਕਿਨਾਰੇ ਤੇ ਖੜਾ ਹੌਂਕ ਰਿਹਾ ਹੈ ਤੇ ਉਹਦੇ ਹੱਥ ਤੇ ਬਾਹਾਂ ਸੁੰਨ

ਹੋ ਗਏ ਹਨ ।

ਮੈਂ ਫੇਰ ਕਿਥੋਂ ਤੇ ਕਿਥੇ ਨਿਕਲ ਆਇਆ ਹਾਂ । ਮੈਂ ਤਾਂ ਤੁਹਾਡੇ ਨਾਲ ਮੇਜਰ ਰਸ਼ੀਦਉਲਦੀਨ ਖ਼ਾਂ ਦੀ ਗੱਲ ਕਰਨ ਚੱਲਿਆ ਸਾਂ । ਮੇਜਰ ਰਸ਼ੀਦਉਲਦੀਨ ਖ਼ਾਂ ਕਾਲੋਨੀ ਭਰ ਵਿਚ ਸਾਰਿਆਂ ਵਿਚ ਲੋਕਪ੍ਰਿਯ ਹੈ । ਮੇਜਰ ਇਕ ਸਦਾਬਹਾਰ ਸ਼ਖ਼ਸੀਅਤ ਦਾ ਮਾਲਕ ਹੈ । ਤੁਸੀਂ ਉਹਦੇ ਨਾਲ ਬਿਨਾਂ ਰੁਹਬ ਦੇ ਕਿਸੇ ਵੀ ਵਿਸ਼ੇ ਤੇ ਗੱਲ ਕਰ ਸਕਦੇ ਹੋ । ਉਹ ਅੱਜ ਕਲ੍ਹ ਹੋਰ ਹੀ ਭਾਂਤ ਦਾ ਵਪਾਰ ਕਰਦਾ ਹੈ । ਆਦਮੀ ਤੇਜ਼ ਹੈ । ਜ਼ਮਾਨੇ ਦੇ ਗਰਮ ਸਰਦ ਦੀ ਸੂਝ ਰਖਦਾ ਹੈ । ਕਾਲੋਨੀ ਦੀ ਮਲਕੀਅਤ ਤੇ ਆਪਣੀ ਦੌਲਤਮੰਦੀ ਦੀ ਬੁਨਿਆਦ ਨਹੀਂ ਰਖਦਾ ।

ਪੁਲੀਸ ਕਾਰਵਾਈ ਤੋਂ ਪਿਛੋਂ ਉਹਨੂੰ ਹੈਦਰਾਬਾਦ ਫ਼ੌਜ ਤੋਂ ਅਲਹਿਦਾ ਕਰ ਦਿਤਾ ਗਿਆ ਸੀ ਪਰ ਅੱਜ ਫ਼ੌਜੀ ਅਫ਼ਸਰ ਹੋਣ ਦੀ ਉਹਦੇ ਕੋਲ ਕੋਈ ਨਿਸ਼ਾਨੀ ਨਹੀਂ । ਮੈਂ ਏਡੇ ਵਿਸ਼ਾਲ ਮੇਲਜੋਲ ਵਾਲੇ ਲੋਕ ਘੱਟ ਹੀ ਦੇਖੇ ਹਨ । ਭਾਂਤ ਭਾਂਤ ਦੇ ਲੋਕ ਉਹਨੂੰ ਮਿਲਣ ਆਉਂਦੇ ਹਨ । ਮਿਲਣ ਜੁਲਣ ਵਾਲਿਆਂ ਨੂੰ ਵੇਖ ਕੇ ਕਿਸੇ ਦੇ ਆਪਣੇ ਵਿਅਕਤਿਤਵ ਤੇ ਸ਼ਖ਼ਸੀਅਤ ਦੇ ਸੰਬੰਧ ਵਿਚ ਕੋਈ ਰਾਇ ਕਾਇਮ ਨਹੀਂ ਕੀਤੀ ਜਾ ਸਕਦੀ । ਪਰ ਮੇਜਰ ਰਸ਼ੀਦਉਲਦੀਨ ਖ਼ਾਂ ਦਾ ਮਾਮਲਾ ਹੋਰ ਹੈ । ਇਸ ਲਈ ਕਿ ਉਹਦੇ ਕੋਲ ਦੋਸਤ, ਕੰਮਾਂ ਵਾਲੇ, ਇਕੋ ਢਬ ਦੇ ਆਉਂਦੇ ਹਨ । ਤਾੜੀ ਵਜਦੀ ਹੈ ਤੇ ਮੇਜਰ ਖਿੜਕੀ ਤੋਂ ਬਾਹਰ ਸਿਰ ਕਢਦਾ ਹੈ । ਇਕ ਵਾਰ ਇਕ ਰਿਕਸ਼ੇ ਵਿਚ ਪਾਣੀਓਂ ਕੱਢੀ ਮੱਛੀ ਵਾਂਗ ਤੜਪਦੀ ਇਕ ਔਰਤ ਮੇਜਰ ਦੇ ਕੋਲ ਲਿਆਂਦੀ ਗਈ ਤਾਂ ਮੈਂ ਹੈਰਾਨ ਹੋ ਗਿਆ । ਪਰ ਕੁਝ ਹੀ ਦੇਰ ਬਾਅਦ ਮੈਂ ਦੇਖਿਆ ਕਿ ਮੇਜਰ ਛੁਰੀ ਹੱਥ ਵਿਚ ਫੜੀ ਸੂਰਜ ਵਲ ਮੂੰਹ ਕਰ ਕੇ ਅੱਖਾਂ ਮੀਟੀ ਝੂਮ ਝੂਮ ਕੇ ਕੁਝ ਪੜ੍ਹ ਰਿਹਾ ਹੈ ਤੇ ਛੁਰੀ ਉਤੇ ਫੂਕ ਮਾਰ ਕੇ ਨਿਹਾਇਤ ਸਾਵਧਾਨੀ ਨਾਲ ਔਰਤ ਦੇ ਨੰਗੇ ਪੇਟ ਤੇ ਚਲੇਪੇ ਬਣਾ ਰਿਹਾ ਹੈ, ਜਿਹੜੇ ਕਿ ਬਣ ਨਹੀਂ ਰਹੇ । ਇਸ ਲਈ ਕਿ ਔਰਤ ਦਾ ਪੇਟ ਕੋਈ ਕਾਗਜ਼ ਨਹੀਂ ਤੇ ਮੇਜਰ ਦੀ ਛੁਰੀ ਵੀ ਕੋਈ ਕਲਮ ਨਹੀਂ । ਪਰ ਉਹ ਜਿਉਂ ਜਿਉਂ ਅਜਿਹਾ ਕਰਦਾ ਜਾ ਰਿਹਾ ਹੈ, ਔਰਤ ਦੀ ਤੜਪ ਸ਼ਾਂਤੀ ਵਿਚ ਬਦਲ ਰਹੀ ਹੈ ।

ਮੇਜਰ ਰਸ਼ੀਦਉਲਦੀਨ ਖ਼ਾਂ ਨੇ ਦੂਜੇ ਮਹਾਨ ਯੁੱਧ ਵਿਚ ਸਿੰਘਾਪੁਰ ਵਿਚ ਜਪਾਨੀਆਂ ਦੇ ਹੱਥੋਂ ਗ੍ਰਿਫ਼ਤਾਰ ਹੋ ਕੇ ਜਿਹੜੀ ਜ਼ਿੰਦਗੀ ਗੁਜ਼ਾਰੀ ਹੈ, ਉਹਦੀ ਕਹਾਣੀ ਜਿੰਨੀ ਲੰਮੀ ਹੈ, ਉਤਨੀ ਹੀ ਦਰਦਨਾਕ ਵੀ ਹੈ । ਏਸ ਪਲ ਏਨੀ ਹੀ ਗੱਲ ਜ਼ਿਹਨ ਵਿਚ ਰਖੋ ਕਿ ਮੇਜਰ ਰਸ਼ੀਦਉਲਦੀਨ ਖ਼ਾਂ ਜਿਹਦੇ ਚਿਹਰੇ ਨੂੰ ਦੂਜੇ ਮਹਾਨ ਯੁਧ ਨੇ ਬੁਰੀ ਤਰ੍ਹਾਂ ਵਿਗਾੜ ਦਿੱਤਾ ਸੀ, ਮੌਤ ਨਾਲ ਇਸ ਤਰ੍ਹਾਂ ਅੱਖਾਂ ਮਿਲਾ ਰਿਹਾ ਹੈ, ਕਿ ਮੌਤ ਉਸ ਦੇ ਅੱਗੇ ਖੱਜਲ ਹੁੰਦੀ ਪਰਤੀਤ ਹੋ ਰਹੀ ਹੈ ।

ਕੇਂਡਲ ਕਾਲੋਨੀ ਦੀ ਵਿਸ਼ੇਸ਼ਤਾ ਨੂੰ ਆਪਣੇ ਸਾਹਮਣੇ ਰੱਖਣਾ ਮੇਰੇ ਲਈ ਬੜੀ ਕਠਨ ਸਮੱਸਿਆ ਹੈ। ਇਸ ਕਾਲੋਨੀ ਵਿਚ ਮੈਨੂੰ ਕਦਮ ਕਦਮ ਤੇ ਪਿਆਰ ਮਿਲਦਾ ਹੈ, ਛੋਟਿਆਂ ਤੋਂ, ਵੱਡਿਆਂ ਤੋਂ, ਹਰ ਉਮਰ ਦਿਆਂ ਤੋਂ, ਪਰ ਇਹਦੇ ਬਾਵਜੂਦ ਇਹਨਾਂ ਪਿਆਰਾਂ ਨੂੰ ਪਿਆਰ ਕਹਿੰਦਿਆਂ ਮੈਨੂੰ ਡਰ ਲਗਦਾ ਹੈ, ਤੇ ਮੈਨੂੰ ਪਤਾ ਹੈ ਕਿ ਕਾਲੋਨੀ ਵਿਚ ਸਾਰੇ ਪਿਆਰ ਦੀ ਉਮਰ ਵੀ ਦੀਦਾਰ ਦੇ ਇਕ ਪਲ ਤੋਂ ਘੱਟ ਹੁੰਦੀ ਹੈ। ਜਦੋਂ ਕਿ ਦੀਦਾਰ ਦਾ ਇਕ ਪਲ ਏਸੇ ਜਹਾਨ ਵਿਚ ਸਾਰੀ ਉਮਰ ਦੇ ਪਿਆਰ ਦੀ ਬਰਾਬਰੀ ਕਰ ਸਕਦਾ ਹੈ। ਪਰ ਮੈਂ ਇਹਨਾਂ ਸੰਖੇਪ ਤੋਂ ਸੰਖੇਪ ਪਿਆਰਾਂ ਨੂੰ ਢੀਲ ਦੇਣ ਦਾ ਗੁਰ ਜਾਣਦਾ ਹਾਂ। ਮੈਨੂੰ ਪਤਾ ਹੈ ਕਿ ਇਹਨਾਂ ਪਿਆਰਾਂ ਵਿਚ ਜੋ ਕੋਈ ਚੀਜ਼ ਰੋੜਾ ਅਟਕਾਉਂਦੀ ਹੈ ਤਾਂ ਉਹ ਹੈ ਕੇਂਡਲ ਕਾਲੋਨੀ। ਆਪਣੀ ਸਾਂਝੀ ਜਾਇਦਾਦ ਹੋਣ ਦੇ ਰੂਪ ਵਿਚ ਇਹ ਕਾਲੋਨੀ ਆਪਣੇ ਬਣਨ ਵਾਲੇ ਪਰਿਵਾਰ ਦੇ ਜੀਆਂ ਦੇ ਦਿਲਾਂ ਵਿਚ ਅਜਿਹੇ ਇੰਜੈਕਸ਼ਨ ਲਾ ਰਹੀ ਹੈ ਜਿਹਨਾਂ ਨਾਲ ਪਿਆਰ ਦੇ ਨਸ਼ੇ ਉਤਰ ਰਹੇ ਹਨ। ਬੰਦਿਆਂ ਦੇ ਅੰਦਰ ਲੁਕੇ ਛਿਪੇ ਅਜਿਹੇ ਜਜ਼ਬੇ ਜਾਗ ਰਹੇ ਹਨ ਜਿਹੜੇ ਪਿਆਰਾਂ ਦੀ ਉਮਰ ਘਟਾਉਂਦੇ ਹਨ ਤੇ ਉਹਨੂੰ ਹੌਲੀ ਹੌਲੀ ਬੜੇ ਸਲੀਕੇ ਨਾਲ ਕਤਲ ਹੀ ਕਰ ਦਿੰਦੇ ਹਨ।

ਅੱਬਾ ਦਾ ਇਕ ਛੋਟਾ ਭਾਈ ਹੈ ਜਿਹਨੂੰ ਕਾਲੋਨੀ ਦੇ ਬਹੁਤੇ ਲੋਕ ਚਾਚਾ ਕਹਿ ਕੇ ਸੱਦਦੇ ਹਨ। ਅੱਬਾ ਦੇ ਤੇ ਉਸ ਚਾਚੇ ਦੇ ਵਿਚਕਾਰ ਸਭ ਤੋਂ ਉੱਚੀ ਕੰਧ ਬਣਨ ਵਾਲੀ ਕੇਂਡਲ ਕਾਲੋਨੀ ਹੀ ਹੈ। ਜਿਸ ਦਿਸ਼ਾ ਵਿਚ ਅੱਬਾ ਦੇਖਦਾ ਹੈ ਚਾਚਾ ਨਹੀਂ ਦੇਖ ਸਕਦਾ। ਇਸ ਲਈ ਉਸ ਕੇਂਦਰ ਤੇ ਉਹਨਾਂ ਦੋਨਾਂ ਦੀਆਂ ਨਜ਼ਰਾਂ ਮਿਲਦੀਆਂ ਹਨ, ਜਿਹਦੇ ਵਲ ਉਹ ਦੋਵੇਂ ਦੇਖ ਰਹੇ ਹੋਣ। ਪਰ ਚਾਚੇ ਦੀ ਪਤਨੀ ਜਿਹਨੂੰ ਕਾਲੋਨੀ ਦੇ ਸਾਰੇ ਲੋਕ ਚਾਚੀ ਕਹਿ ਕੇ ਨਹੀਂ ਸਦਦੇ, ਬੜੀ ਹੀ ਸਮਝਦਾਰ ਤੇ ਠੱਸੇਦਾਰ ਔਰਤ ਹੈ। ਅੱਬਾ ਅਤੇ ਚਾਚੇ ਦੇ ਵਿਰੋਧ ਦੇ ਬਾਵਜੂਦ ਉਹ ਬਜ਼ੁਰਗ ਹੋਣ ਦੇ ਨਾਤੇ ਅੱਬਾ ਦਾ ਬੜਾ ਸਤਿਕਾਰ ਕਰਦੀ ਹੈ।

ਮੈਨੂੰ ਏਸ ਕਾਲੋਨੀ ਵਿਚ ਇਉਂ ਮਹਿਸੂਸ ਹੁੰਦਾ ਹੈ ਕਿ ਲੋਕ ਇਕ ਖ਼ੂਬਸੂਰਤ ਜਿਹੇ ਸੁਪਨੇ ਵਿਚ ਹਰ ਚੀਜ਼ ਨੂੰ ਸਜਾ ਕੇ ਅੱਬਾ ਦੇ ਸਾਹਮਣੇ ਪੇਸ਼ ਕਰਦੇ ਹਨ, ਤਾਂ ਜੋ ਅੱਬਾ ਦੀ ਨਜ਼ਰ ਏਸ ਸਜਾਵਟ ਦੇ ਨੀਚੇ ਨਾ ਜਾ ਸਕੇ। ਚਾਚੇ ਦੀ ਪਤਨੀ ਜਿਹਨੂੰ ਸਭ ਲੋਕ ਚਾਚੀ ਨਹੀਂ ਕਹਿੰਦੇ ਕੁਝ ਇਸ ਕਿਸਮ ਦਾ ਰੋਲ ਅੱਬਾ ਪ੍ਰਤੀ ਦੂਜਿਆਂ ਨਾਲੋਂ ਜ਼ਿਆਦਾ ਹੀ ਅਦਾ ਕਰਦੀ ਹੈ।

ਚਾਚੀ ਦੀ ਧੀ ਦੀ ਸੁੰਦਰਤਾ ਕਾਲੋਨੀ ਤੋਂ ਬਾਹਰ ਵੀ ਦੂਰ ਦੂਰ ਤਕ ਮਸ਼ਹੂਰ ਹੈ। ਏਸ ਸ਼ੋਹਰਤ ਲਈ ਸੱਚ ਪੁਛੋ ਤਾਂ ਚਾਚੀ ਦੀ ਧੀ ਦੀ ਸੁੰਦਰਤਾ ਦੀ ਭੂਮਿਕਾ ਘੱਟ ਹੈ, ਉਹਦੀ ਸ਼ਖ਼ਸੀਅਤ ਦੀ ਵੱਧ।

ਅੱਜ ਕਲ ਸ਼ਖ਼ਸੀਅਤਾਂ ਕੁਝ ਅਜਿਹੀਆਂ ਧਿਆਨ ਮੱਲਣ ਵਾਲੀਆਂ ਹੁੰਦੀਆਂ ਹਨ ਕਿ ਉਹਨਾਂ ਨੂੰ ਦੇਖਦੇ ਰਹਿਣਾ ਬੜਾ ਅੱਛਾ ਲਗਦਾ ਹੈ। ਗੌਹ ਨਾਲ ਵੇਖੀਏ ਤਾਂ ਉਹਨਾਂ ਵਿਚ ਉਹ ਖਿੱਚ ਉਹਨਾਂ ਦੀ ਅਸਾਧਾਰਨ ਸੁੰਦਰਤਾ ਕਾਰਨ ਨਹੀਂ ਹੁੰਦੀ, ਕਿਉਂਕਿ ਉਹ ਏਨੀਆਂ ਸੁੰਦਰ ਹੁੰਦੀਆਂ ਹੀ ਨਹੀਂ। ਚਾਚੀ ਦੀ ਇਸ ਪੁੱਤਰੀ ਦੀ ਸੁੰਦਰਤਾ ਉਹਦੀ ਰੱਖ ਰਖਾਅ ਤੇ ਸਵੈਮਾਨ ਦੇ ਸਹਾਰੇ ਨਿਖਰਦੀ ਹੈ। ਉਹ ਨਜ਼ਰਾਂ ਜਿਹੜੀਆਂ ਦੁਨੀਆਂ ਭਰ ਨੂੰ ਨਿਹਾਰ ਲੈਣ ਦਾ ਜਤਨ ਕਰਦੀਆਂ ਹਨ ਪਰ ਆਪਣੀ ਝਾਤ ਨੂੰ, ਗ਼ਾਲਿਬ ਦੇ ਸ਼ਬਦਾਂ ਵਿਚ ਝਾਤ ਨਹੀਂ ਬਣਨ ਦਿੰਦੀਆਂ। ਕਾਲੋਨੀ ਦੀ ਇਹ ਮਨਮੋਹਕ ਸੁੰਦਰੀ, ਕਾਲੋਨੀ ਦੇ ਅੱਬਾ ਤੇ ਕਾਲੋਨੀ ਦੇ ਚਾਚੇ, ਭਾਵ ਆਪਣੇ ਅੱਬਾ ਤੇ ਆਪਣੇ ਚਾਚੇ ਦੇ ਨਫਾਕ ਨੂੰ ਵੀ ਉਸੇ ਗ਼ਲਤ ਅੰਦਾਜ਼ ਨਿਗਾਹ ਨਾਲ ਦੇਖਦੀਆਂ ਹੁੰਦੀਆਂ ਹਨ ਜਿਵੇਂ ਰਸਤੇ ਵਿਚ ਪਏ ਕਿਸੇ ਦੀਦਾਰ ਦੇ ਪਿਆਸੇ ਨੂੰ।

ਅੱਬਾ ਦੇ ਉਹ ਦਿਨ ਸੁਨਹਿਰੀ ਦਿਨ ਸਨ, ਜਦੋਂ ਅੱਬਾ ਦੀ ਚਹੇਤੀ ਪਤਨੀ ਜਿਉਂਦੀ ਸੀ। ਅੱਬਾ ਨੂੰ ਏਸ ਇਕ ਹੋਂਦ ਵਿਚ ਦੁਨੀਆਂ ਭਰ ਦਾ ਪਿਆਰ ਮਿਲ ਗਿਆ ਸੀ। ਏਸ ਮਮੂਲੀ ਸ਼ਕਲ ਸੂਰਤ ਨੇ ਸਚਮੁਚ ਕਾਲੋਨੀ ਭਰ ਦੇ ਦਿਲਾਂ ਤੇ ਰਾਜ ਕੀਤਾ ਸੀ। ਅੱਬਾ ਤਾਂ, ਸਪਸ਼ਟ ਹੈ ਉਸ ਸਮੇਂ ਜੱਗ ਜਿੱਤੀ ਬੈਠੇ ਸਨ, ਜਿਹਨਾਂ ਨੇ ਏਸ ਔਰਤ ਦਾ ਦਿਲ ਜਿੱਤ ਲਿਆ ਸੀ, ਜਿਹਨੂੰ ਮਿਲਣ ਵਾਲੇ ਹਰ ਛੋਟੇ ਵੱਡੇ ਦਾ ਦਿਲ ਉਹਦੇ ਕਬਜ਼ੇ ਵਿਚ ਸੀ। ਪਰ ਜਦ ਏਸ ਔਰਤ ਨੇ ਜ਼ਿੰਦਗੀ ਨਾਲੋਂ ਹੀ ਨਾਤਾ ਤੋੜ ਲਿਆ ਤਾਂ ਉਹਦੀ ਅਨੰਤ ਕੁਰਬਾਨੀ ਤੇ ਪਿਆਰ ਨੇ ਅੱਬਾ ਦੇ ਵੀਰਾਨ ਦਿਲ ਵਿਚ ਅਤ੍ਰਿਪਤੀਆਂ ਦੀ ਇਕ ਦੁਨੀਆਂ ਆਬਾਦ ਕਰ ਦਿੱਤੀ ਤੇ ਹੁਣ ਅੱਬਾ ਹਰ ਝੂਠੀ ਮੁਹੱਬਤ ਦੇ ਪਿਛੇ ਅੱਖਾਂ ਮੀਟ ਕੇ ਪਾਗਲ ਹੋਏ ਦੌੜੇ ਫਿਰਦੇ ਹਨ। ਤੇ ਉਹ ਸਾਰੀਆਂ ਮੁਹੱਬਤਾਂ ਜਿਹੜੀਆਂ ਕੈਂਡਲ ਕਾਲੋਨੀ ਦੀ ਸੋਨਾ ਉਗਲਣ ਵਾਲੀ ਜਾਇਦਾਦ ਦੇ ਸਹਾਰੇ ਅੱਜ ਤੱਕ ਜਿਵੇਂ ਕਿਵੇਂ ਜਿਉਂ ਰਹੀਆਂ ਸਨ, ਬੀਮਾਰ ਹੋ ਕੇ ਆਖ਼ਰੀ ਸਾਹਾਂ ਤੇ ਆ ਗਈਆਂ ਹਨ ਤਾਂ ਅੱਬਾ ਡੌਰ ਭੌਰ ਹੋ ਗਿਆ ਹੈ। ਉਹ ਕਾਲੋਨੀ ਦੇ ਸੰਨਾਟਿਆਂ ਵਿਚ ਪੰਜੇਬ ਦੀ ਛਣਕਾਟ ਸੁਣਨਾ ਚਾਹੁੰਦਾ ਹੈ, ਉਹ ਵੀਰਾਨੀਆਂ ਵਿਚ ਜ਼ਿੰਦਗੀ ਦੀ ਗਹਿਮਾਗਹਿਮੀ ਦਾ ਇੱਛੁਕ ਹੈ। ਉਹ ਕੈਂਡਲ ਕਾਲੋਨੀ ਵਿਚ ਅਜਿਹਾ ਦੀਵਾ ਬਾਲੀ ਬੈਠਾ ਹੈ ਜਿਹਦੀ ਜੋਤ ਕਾਲੋਨੀ ਦੇ ਹਰ ਬਸ਼ਿੰਦੇ ਨੂੰ ਦੂਜਿਆਂ ਦੇ ਦਿਲ ਦਾ ਰਾਹ ਵਿਖਾ ਸਕੇ। ਪਰ ਲੋਕ ਇਸ ਜੋਤ ਦੇ ਸਹਾਰੇ ਇਕ ਦੂਜੇ ਦੇ ਦਿਲ ਵਿਚ ਪਰਵੇਸ਼ ਕਰਨ ਦੀ ਬਜਾਏ ਇਕ ਦੂਜੇ ਦੇ ਦਿਲ ਵਿਚੋਂ ਨਿਕਲ ਕੇ ਕਾਲੋਨੀ ਵਿਚ ਹੀ ਇਕੱਤਰ ਹੋ ਰਹੇ ਹਨ।

ਜਦ ਕਦੇ ਅੱਬਾ ਇਹ ਦੇਖ ਲੈਂਦਾ ਹੈ ਕਿ ਉਹਨੇ ਜਿਹੜਾ ਦੀਵਾ ਬਾਲ ਰੱਖਿਆ ਹੈ ਉਹਦੀ ਲਾਟ ਏਨੇ ਸਾਰੇ ਕਾਲੋਨੀ 'ਚ ਰਹਿਣ ਵਾਲਿਆਂ ਦੇ ਹੱਲੇ ਤੋਂ ਕੰਬ ਉਠਦੀ ਹੈ ਤਾਂ ਉਹ ਇਹਨਾਂ ਸਾਰਿਆਂ ਨੂੰ ਨਾਲ ਲੈ ਕੇ ਕੈਂਡਲ ਕਾਲੋਨੀ ਵਿਚੋਂ ਹੀ ਨੱਸ

ਤੁਰਦਾ ਹੈ। ਉਹਨਾਂ ਸਾਰਿਆਂ ਨੂੰ ਸੈਰ ਤਮਾਸ਼ੇ ਲਈ ਨਵੀਆਂ ਨਵੀਆਂ ਸੁਹਾਉਣੀਆਂ ਥਾਵਾਂ ਤੇ ਲੈ ਜਾਂਦਾ ਹੈ, ਨਿਸਸੰਕੋਚ ਖ਼ਰਚ ਕਰਦਾ ਹੈ। ਹਾਸਾ ਖ਼ੁਸ਼ੀ, ਮੁਸਕਾਨਾਂ, ਕਹਿਕਹੇ, ਤਰੰਗ, ਵਲਵਲੇ, ਸ਼ੋਰ ਸ਼ਰਾਬਾ, ਖੇਡ ਤਮਾਸ਼ੇ ਕਾਲੋਨੀ ਦਾ ਹਰ ਛੋਟਾ ਵੱਡਾ ਵਿਅਕਤੀ ਜਦ ਇਹਦੀ ਬਦੌਲਤ ਖ਼ੁਸ਼ ਤੇ ਸੰਤੁਸ਼ਟ ਹੁੰਦਾ ਹੈ ਤਾਂ ਅੱਬਾ ਦੇ ਚਿਹਰੇ ਦੀ ਦਮਕ ਦੇਖਣ ਜੋਗੀ ਹੁੰਦੀ ਹੈ। ਉਹ ਸਿਰ ਤੋਂ ਪੈਰਾਂ ਤਕ ਇਕ ਦੀਵਾ ਬਣ ਜਾਂਦਾ ਹੈ ਜਿਹਦੀ ਬੱਤੀ ਤੇਲ ਦੇ ਅੰਤਲੇ ਤੁਪਕੇ ਤੱਕ ਜਲਣਾ ਚਾਹੁੰਦੀ ਹੋਵੇ ਤੇ ਆਪਣੀ ਏਸ ਪਲ ਭਰ ਦੀ ਲਟ ਲਟ ਬਲਦੀ ਜ਼ਿੰਦਗੀ ਨਾਲ ਸੰਤੁਸ਼ਟ ਹੋਵੇ ਤੇ ਜਿਹਦੇ ਦੁਆਲੇ ਭੰਬਟ ਝੁੰਮਰ ਪਾਉਂਦੇ ਫਿਰਦੇ ਹੋਣ।

ਅੱਬਾ ਤੋਂ ਬਾਅਦ ਜੋ ਕੁਝ ਕੈਂਡਲ ਕਾਲੋਨੀ ਨਾਲ ਵਾਪਰੇਗਾ ਉਹ ਤਾਂ ਮੈਨੂੰ ਦਿਸਦਾ ਹੀ ਹੈ, ਪਰ ਏਸ ਅੱਬਾ ਤੋਂ ਬਾਅਦ ਉਸ ਅੱਬਾ ਦਾ ਕੀ ਹੋਵੇਗਾ ਜਿਹਨੇ ਕਦੇ ਵੀ ਨਹੀਂ ਮਰਨਾ।

ਇਕ ਦਿਨ ਮੇਰਾ ਸਰੀਰ ਬੜੇ ਸਖ਼ਤ ਬੁਖ਼ਾਰ ਨਾਲ ਟੁਟ ਰਿਹਾ ਸੀ। ਉਹਨੀਂ ਦਿਨੀਂ ਗਰਮੀ ਵੀ ਬੜੀ ਕਹਿਰ ਦੀ ਪੈ ਰਹੀ ਸੀ। ਅੱਬਾ ਮੇਰੀ ਸੁੱਖ ਪੁੱਛਣ ਆਇਆ। ਆਪਣੇ ਏਅਰ-ਕੰਡੀਸ਼ੰਡ ਕਮਰੇ ਵਿਚੋਂ ਨਿਕਲ ਕੇ ਮੇਰੇ ਫ਼ਲੈਟ ਤਕ ਆਉਂਦੇ ਆਉਂਦੇ ਉਹਦਾ ਮੂੰਹ ਤਪਸ਼ ਨਾਲ ਦਮਕ ਉਠਿਆ। ਉਹਨੇ ਖ਼ੈਰ ਖ਼ੈਰੀਅਤ ਪੁੱਛੀ ਤੇ ਮੇਰੇ ਕੋਲ ਬਹਿ ਗਿਆ ਤੇ ਮੈਂ ਪੱਖਾ ਉਹਦੇ ਹੱਥ ਵਿਚ ਥਮ੍ਹਾ ਦਿਤਾ ਤਾਂ ਜੋ ਉਹ ਸ਼ਿੱਦਤ ਦੀ ਗਰਮੀ ਨੂੰ ਨਹੀਂ ਗਰਮੀ ਦੇ ਅਹਿਸਾਸ ਨੂੰ ਦੂਰ ਕਰ ਸਕੇ।

ਉਹ ਕਹਿਣ ਲੱਗਾ ਫ਼ਲੈਟ ਤਾਂ ਭੱਠੀ ਵਾਂਗੂੰ ਤਪਦਾ ਹੈ। ਇਸ ਤਰ੍ਹਾਂ ਦੇ ਵਾਤਾਵਰਣ ਵਿਚ ਭਲਾ ਤੂੰ ਕਿਵੇਂ ਰਾਜ਼ੀ ਹੋਵੇਂਗਾ। ਮੈਂ ਮਜ਼ਾਕ ਵਜੋਂ ਕਿਹਾ, "ਤੁਹਾਡਾ ਹੀ ਤਾਂ ਫ਼ਲੈਟ ਹੈ। ਇਕ ਬਿਜਲੀ ਦਾ ਪੱਖਾ ਏਥੇ ਵੀ ਲਵਾ ਦਿਓ ਨਾ। ਸਾਰੀ ਕਾਲੋਨੀ ਵਿਚ ਇਕ ਮੇਰਾ ਫ਼ਲੈਟ ਹੀ ਪੱਖੇ ਤੋਂ ਵਾਂਝਾ ਹੈ।"

ਸ਼ਾਮ ਨੂੰ ਉਹਦੀ ਮੋਟਰ ਫ਼ਲੈਟ ਦੇ ਸਾਹਮਣੇ ਰੁਕੀ ਤਾਂ ਉਹ ਆਪ ਟੇਬਲ ਫ਼ੈਨ ਚੁੱਕੀ ਪੌੜੀਆਂ ਚੜ੍ਹ ਰਿਹਾ ਸੀ, ਤੇ ਕੁਝ ਅਜਿਹੀਆਂ ਪਰੇਸ਼ਾਨ ਨਜ਼ਰਾਂ ਨਾਲ ਚਾਰੋਂ ਪਾਸੇ ਦੇਖ ਰਿਹਾ ਸੀ ਜਿਵੇਂ ਪੱਖਾ ਮੇਰੇ ਫ਼ਲੈਟ ਤੇ ਨਹੀਂ ਕਿਧਰੇ ਸਰਹੱਦੋਂ ਪਾਰ ਪੁਚਾ ਰਿਹਾ ਹੋਵੇ।

ਮੁੜਨ ਲੱਗਿਆਂ ਬੜਾ ਸੰਗਦਾ ਸੰਗਦਾ ਮੈਨੂੰ ਕਹਿਣ ਲੱਗਾ, "ਕਿਸੇ ਨੂੰ ਦੱਸੀਂ ਨਾ ਕਿ ਇਹ ਪੱਖਾ ਮੈਂ ਤੈਨੂੰ ਦਵਾਇਆ ਹੈ।"

"ਕਿਉਂ, ਦੱਸਾਂਗਾ ਕਿਉਂ ਨਹੀਂ, ਇਹ ਤਾਂ ਤੁਹਾਡੀ ਕ੍ਰਿਪਾਲਤਾ ਹੈ।" ਮੈਂ ਜ਼ਿੱਦ ਕੀਤੀ।

"ਮੇਰੇ ਘਰ ਵਾਲੇ ਬੁਰਾ ਮਨਾਉਂਦੇ ਹਨ", ਉਹ ਮੁਸਕਰਾਇਆ। "ਪੱਖੇ ਤੇ ਖ਼ਰਚ ਕੀਤੀ ਰਕਮ ਸਾਂਭ ਕੇ ਰੱਖੀ ਜਾਂਦੀ ਤਾਂ ਕਲ੍ਹ ਨੂੰ ਮੇਰੇ ਬਾਅਦ ਵੰਡ ਵਿਚ ਉਹਨਾਂ ਦੇ ਕੰਮ ਆਉਂਦੀ। ਸਮਝਿਆ ਕੁਝ!"

# ਮੇਰੀ ਮਈਆ

## ਆਮਿਨਾ ਅੱਬੁਲ ਹਸਨ

ਗਰਦ ਦੇ ਵਰੋਲੇ ਦੇ ਨਾਲ ਵਿਨਾਇਕ ਮੈਦਾਨ ਵਿਚ ਪ੍ਰਗਟ ਹੋਇਆ ਤਾਂ ਕੇਰੀ ਕਤਰਦੀ ਰੇਸ਼ਮੀ ਬੜੇ ਜ਼ਾਬਤੇ ਨਾਲ ਬੋਲੀ, "ਕਮਾਈ ?"

ਵਿਨਾਇਕ ਨੇ ਜਵਾਬ ਦੇਣ ਦੀ ਬਜਾਇ ਠੇਹਲਾ ਇਕ ਪਾਸੇ ਖੜਾ ਕੀਤਾ। ਤੱਕੜੀ ਤੇ ਪੈਸਿਆਂ ਵਾਲਾ ਗੱਲਾ ਅੰਦਰ ਕੋਠੜੀ ਵਿਚ ਲੈ ਗਿਆ। ਬਾਹਰ ਆ ਕੇ ਤਹਿਮਤ ਝਟਕਿਆ, ਫੇਰ ਮਿੱਟੀ ਉਤੇ ਵਿਛੇ ਹੋਏ ਗੰਦੇ ਬੋਰੇ ਉੱਪਰ ਟੰਗਾਂ ਪਸਾਰ ਕੇ ਲੇਟ ਗਿਆ। ਰੇਸ਼ਮੀ ਨੇ ਆਪਣਾ ਸਵਾਲ ਫੇਰ ਦੁਹਰਾਇਆ, "ਅੱਜ ਦੀ ਕਮਾਈ...?"

ਰੇਸ਼ਮੀ ਇਹ ਸਵਾਲ ਬੜੀ ਬਾਕਾਇਦਗੀ ਨਾਲ ਪੁਛਦੀ ਹੁੰਦੀ ਸੀ। ਉਸ ਸਵਾਲ ਤੋਂ ਥੱਕ ਕੇ ਉਹਦਾ ਵੱਡਾ ਲੜਕਾ ਬਾਬੂ ਉਸ ਤੋਂ ਅਲੱਗ ਹੋ ਚੁੱਕਾ ਸੀ, ਤੇ ਹੁਣ ਵਿਨਾਇਕ ਸੀ ਜਿਹੜਾ ਰਸਤੇ ਦੀ ਗਰਦ ਦੀ ਤਰ੍ਹਾਂ ਏਸ ਸਵਾਲ ਦਾ ਬੋਝ ਚੁੱਪ ਚਾਪ ਬਰਦਾਸ਼ਤ ਕਰ ਰਿਹਾ ਸੀ। ਪਰ ਜਦ ਏਸ ਸਵਾਲ ਦੀ ਗੂੰਜ ਘਟ ਨਾ ਹੋਈ ਤਾਂ ਉਹ ਝੁੰਜਲਾ ਕੇ ਬੋਲਿਆ, "ਚੁੱਪ ਰਹਿ। ਵੱਡੇ ਭਰਾ ਨੂੰ ਨਸਾ ਕੇ ਚੈਨ ਨਹੀਂ ਆਇਆ ?" ਪਰ ਰੇਸ਼ਮੀ ਏਸ ਧਮਕੀ ਨਾਲ ਚੁੱਪ ਨਾ ਹੋਈ, "ਬਾਪ ਦੀ ਕਮਾਈ ਥੋੜਾ ਰੱਖੀ ਪਈ ਹੈ, ਹਾਂ!" ਉਹਨੇ ਆਪਣੇ ਨਿਸ਼ਸ਼ਕਤ ਸਰੀਰ ਨੂੰ ਜਿਹੜਾ ਹੁਣ ਵੱਡੀ ਉਮਰ ਦੇ ਕਾਰਨ ਲਟਕ ਗਿਆ ਸੀ, ਤਿੱਖਾ ਹਲੂਣਾ ਦਿਤਾ। ਵਿਨਾਇਕ ਨੇ ਇਕ ਵਾਰ ਘੂਰ ਕੇ ਉਹਨੂੰ ਦੇਖਿਆ, ਫੇਰ ਤਹਿਮਤ ਦੀ ਗੱਠ ਵਿਚੋਂ ਅੱਠ ਆਨੇ ਕੱਢ ਕੇ ਉਹਦੀ ਹਥਲੀ ਉਤੇ ਰੱਖ ਦਿੱਤੇ।

"ਮੈਂ ਤਾਂ ਪੂਰਾ ਰੁਪਈਆ ਲਵਾਂਗੀ।"

ਰੇਸ਼ਮੀ ਅੜ ਗਈ, ਤੇ ਵਿਨਾਇਕ ਨੇ ਉਹਦੀਆਂ ਤਿਉੜੀਆਂ ਦੇਖ ਕੇ ਪੂਰਾ ਇਕ ਰੁਪਈਆ ਉਹਦੇ ਵਲ ਉਛਾਲਿਆ, "ਮੂੰਹ ਕਾਲਾ ਕਰ।" ਫੇਰ ਉਹ ਬੋਰੇ ਤੇ ਲੇਟ ਗਿਆ, ਜਿਵੇਂ ਬੇਇੰਤਹਾ ਥੱਕ ਗਿਆ ਹੋਵੇ। ਦਿਨ ਭਰ ਗਲੀ ਗਲੀ ਘੁੰਮ ਕੇ ਉਹਦਾ ਅੰਗ ਅੰਗ ਥੱਕ ਜਾਂਦਾ ਸੀ। ਕੁਝ ਦੇਰ ਓਵੇਂ ਲੇਟੇ ਰਹਿਣ ਬਾਅਦ ਉਹਨੇ ਅਚਾਨਕ ਕੋਲ ਹੀ ਬੈਠੇ ਹੋਏ ਕਾਲੇ ਬਾਬੂ ਨੂੰ ਕਿਹਾ,

"ਚਲ ਯਾਰ, ਅੱਜ ਜ਼ਰਾ ਸਿਨਮਾ ਦੇਖੀਏ ।"

ਕਾਲੇ ਬਾਬੂ ਨੇ ਬੀੜੀ ਦਾ ਧੂੰਆਂ ਖੋਖਲੇ ਸੀਨੇ ਵਿਚੋਂ ਉਗਲਦਿਆਂ ਕਿਹਾ, "ਨਾ ਬਈ, ਮਾਸੀ ਗਾਲ੍ਹਾਂ ਦੇਊ ।"

"ਚੁਲ੍ਹੇ 'ਚ ਪਵੇ ਮਾਸੀ, ਡਰਦਾ ਕਿਉਂ ਐਂ !"

"ਤੂੰ ਉਹਨੂੰ ਬਹੁਤ ਮਾਰਦੈਂ ਯਾਰ", ਕਾਲੇ ਬਾਬੂ ਨੇ ਅਚਨਚੇਤ ਸ਼ਿਕਾਇਤ ਕੀਤੀ ।

"ਨਾ ਮਾਰਾਂ ਤਾਂ ਉਹ ਸਪਣੀ ਮੇਰੀਆਂ ਹੱਡੀਆਂ ਤੱਕ ਡੰਗ ਦੇਵੇ ।"

"ਪਰ ਉਹਦੇ ਬੁਢਾਪੇ ਦਾ ਤਾਂ ਖ਼ਿਆਲ ਕਰਿਆ ਕਰ ।"

"ਬੁਢੀ ਹੋ ਗਈ ਪਰ ਪੈਸੇ ਦਾ ਲਾਲਚ ਨਹੀਂ ਘਟਿਆ । ਆਖ਼ਰ ਕਿਥੋਂ ਤਕ ਭਰਦਾ ਜਾਵਾਂ ਚੱਟੀਆਂ । ਪੈਸਾ ਹੀ ਤਾਂ ਇਨਸਾਨ ਦੀ ਕਮਜ਼ੋਰੀ ਹੈ ।" ਵਿਨਾਇਕ ਸੱਚ ਕਹਿੰਦਾ ਹੈ, ਕਾਲੇ ਬਾਬੂ ਨੂੰ ਆਪਣਾ ਬਾਪ ਚੇਤੇ ਆ ਗਿਆ । ਛੋਟੇ ਵੱਡੇ ਬੇਸ਼ੁਮਾਰ ਬੱਚਿਆਂ ਨੂੰ ਜਨਮ ਦੇਣ ਬਾਅਦ ਉਹਦੇ ਬਾਪ ਨੇ ਹਾਲਾਤ ਤੋਂ ਮਜਬੂਰ ਹੋ ਕੇ ਚੋਰੀ ਸ਼ੁਰੂ ਕਰ ਦਿਤੀ ਸੀ । ਕਾਲੇ ਬਾਬੂ ਨੇ ਕਿੰਨੀ ਵਾਰ ਸਮਝਾਇਆ, ਤੂੰ ਫ਼ਿਕਰ ਨਾ ਕਰ ਮੈਂ ਸਾਰਿਆਂ ਨੂੰ ਪਾਲ ਲਊਂ, ਪਰ ਉਹਦੇ ਬਾਪ ਨੇ ਚੋਰੀ ਨਾ ਛੱਡੀ । ਹੁਣ ਸੀਖਾਂ ਪਿਛੇ ਬੰਦ ਦੁਨੀਆਂ ਨੂੰ ਹਸਰਤ ਭਰੀਆਂ ਨਜ਼ਰਾਂ ਨਾਲ ਦੇਖਦਾ ਰਹਿੰਦਾ ਤੇ ਇਹ ਝਾਤ ਕਦੇ ਕਾਲੇ ਬਾਬੂ ਦੇ ਜ਼ਿਹਨ ਤੋਂ ਨਾ ਮਿਟਦੀ ।

ਉਧਰ ਰੇਸ਼ਮੀ ਆਪਣੇ ਮਰਦ ਦਾ ਰੋਣਾ ਰੋ ਰਹੀ ਸੀ । ਕੁਝ ਦੇਰ ਤਕ ਵਿਨਾਇਕ ਬੜੇ ਸਵੈਕਾਬੂ ਨਾਲ ਸੁਣਦਾ ਰਿਹਾ ਤੇ ਫੇਰ ਗੱਜ ਕੇ ਬੋਲਿਆ, "ਬਾਪ ਦਾ ਨਾਉਂ ਨਾ ਲੈ, ਨਹੀਂ ਤਾਂ..."

"ਜ਼ਰੂਰ ਲਵਾਂਗੀ, ਸੌ ਵਾਰ ਲਵਾਂਗੀ । ਭਗੌੜਾ...ਭਗੌੜਾ...ਭਗੌੜਾ..."

"ਤੈਂ ਹੀ ਉਹਨੂੰ ਨਸਾਇਆ ਹੈ, ਤੇ ਹੁਣ ਉਲਟਾ ਕੁਬੋਲ ਬੋਲ ਰਹੀ ਹੈਂ ?"

ਬੋਰੇ ਤੋਂ ਉੱਠ ਕੇ ਵਿਨਾਇਕ ਨੇ ਮਾਂ ਦੇ ਵਾਲ ਫੜ ਲਏ । ਫੇਰ ਪੈਰਾਂ ਦੇ ਚੱਕਰਾਂ ਦੇ ਨਾਲ ਨਾਲ ਧੂੰਏਂ ਦੇ ਵੱਡੇ ਵੱਡੇ ਗੁਬਾਰ ਮੈਦਾਨ ਵਿਚ ਫੈਲਣ ਲੱਗੇ ਤੇ ਰਾਹ ਜਾਂਦੇ ਲੋਕ ਤਮਾਸ਼ਾ ਦੇਖਣ ਲਈ ਆ ਇਕੱਠੇ ਹੋਏ ।

"ਓਇ, ਓਇ, ਬੁਢੀ ਨੂੰ ਮਾਰਦਾ ਹੈਂ !"

"ਕਿਹੋ ਜਿਹਾ ਪੁੱਤ ਹੈਂ, ਜਿਹੜਾ ਮਾਂ ਤੇ ਹੱਥ ਚੁੱਕ ਰਿਹਾ ਹੈਂ !"

"ਕਿਹੜੇ ਵੇਲੇ ਆ ਗਏ ਯਾਰੋ..."

"ਬੜੀ ਜੰਗਲੀ ਕੌਮ ਐ । ਸ਼ਹਿਰ ਆ ਕੇ ਵੀ ਨਹੀਂ ਸੁਧਰ ਸਕੀ ।"

ਪਰ ਆਲੇ ਦੁਆਲੇ ਦੀ ਇਸ ਸਾਰੀ ਚਖ ਚਖ ਤੋਂ ਬੇਪਰਵਾਹ ਵਿਨਾਇਕ ਆਪਣੀ ਮਾਂ ਨੂੰ ਧੜਾਧੜ ਕੁੱਟੀ ਗਿਆ ।

"ਜੇ ਹੁਣ ਤੈਂ ਫੇਰ ਮੇਰੇ ਬਾਪ ਨੂੰ ਭਗੌੜਾ ਕਿਹਾ ਤਾਂ ਫੇਰ ਯਾਦ ਰੱਖ ਲਈਂ..."

ਤੇ ਰੇਸ਼ਮੀ ਕੁੱਟੀਂਦੀ ਕੁੱਟੀਂਦੀ ਵੀ ਵਿਨਾਇਕ ਦੀ ਜੇਬ ਫਰੋਲਦੀ ਰਹੀ।

"ਦੱਸ ਕੀ ਲਿਆਇਆ ਹੈਂ ਅੱਜ ?"

ਕਾਲੇ ਬਾਬੂ ਨੇ ਉੱਠ ਕੇ ਪਹਿਲਾਂ ਤਾਂ ਤਮਾਸ਼ਬੀਨਾਂ ਨੂੰ ਨਸਾਇਆ, ਫੇਰ ਮਾਂ ਦਾ ਕਜ਼ੀਆ ਮੁਕਾਉਣ ਲੱਗਾ।

"ਨਾ ਲੜ ਮਾਸੀ, ਕਿਉਂ ਤਮਾਸ਼ਾ ਬਣਦੀ ਐਂ।"

"ਮੈਂ ਆਪਣੇ ਮਰਦ ਨੂੰ ਗਾਲ੍ਹਾਂ ਦੇ ਰਹੀ ਆਂ, ਇਹਦਾ ਕੀ ਵਿਗੜਦਾ ਹੈ", ਉਹ ਢਿਠਾਈ ਨਾਲ ਬੋਲੀ।

"ਤੇਰਾ ਮਰਦ ਮੇਰਾ ਬਾਪ ਹੈ", ਵਿਨਾਇਕ ਫੇਰ ਰੇਸ਼ਮੀ ਵਲ ਝਪਟਿਆ। ਪਰ ਰੇਸ਼ਮੀ ਏਸ ਵਾਰ ਅੱਗੇ ਵਧ ਗਈ। ਵਿਨਾਇਕ ਦੀਆਂ ਜੇਬਾਂ ਬਿਲਕੁਲ ਖ਼ਾਲੀ ਸਨ। ਉਹਨੇ ਚੰਗੀ ਤਰ੍ਹਾਂ ਟੋਹ ਕੇ ਦੇਖ ਲਿਆ ਸੀ। ਫੇਰ ਬਦਨ ਦੇ ਇਕ ਇਕ ਜੋੜ ਨੂੰ ਪਲੋਸਦਿਆਂ ਉਹਨੇ ਕਤਰੀ ਹੋਈ ਕੇਰੀ ਦੀ ਤਿੱਤਰ ਬਿੱਤਰ ਢੇਰੀ ਟੋਕਰੀ ਵਿਚ ਇਕੱਠੀ ਕੀਤੀ, ਤੇ ਟੋਕਰੀ ਅੰਦਰ ਰੱਖ ਆਉਣ ਬਾਅਦ ਦੁਖੀ ਲਹਿਜੇ ਵਿਚ ਬੋਲੀ,

"ਕੱਢ ਪੈਸੇ, ਦਾਰੂ ਪੀਊਂਗੀ।"

ਵਿਨਾਇਕ ਨੇ ਗ਼ੁੱਸੇ ਨਾਲ ਉਹਦੇ ਵਲ ਤੱਕਿਆ, ਤੇ ਕਾਲੇ ਬਾਬੂ ਨੂੰ ਕਿਹਾ,

"ਚੱਲ ਯਾਰ, ਨਹੀਂ ਤਾਂ ਇਹ ਜਿਊਣ ਨਹੀਂ ਦੇਵੇਗੀ।"

ਵਿਜਯੰਤੀ ਮਾਲਾ ਦੀ ਪਿਕਚਰ ਦੇਖ ਕੇ ਜਦ ਉਹ ਵਾਪਸ ਮੁੜੇ ਤਾਂ ਕੋਠੜੀ ਦੇ ਸਾਹਮਣੇ ਰੇਸ਼ਮੀ ਸ਼ੇਰਨੀ ਦੀ ਤਰ੍ਹਾਂ ਚੌਕਸ ਬੈਠੀ ਹੋਈ ਸੀ।

"ਹਰਾਮੀ ਫੇਰ ਸਿਨਮਾ ਗਿਆ ਸੀ ਨਾ ?"

"ਹਾਂ, ਗਿਆ ਸੀ।"

ਏਸ ਵਾਰ ਰੇਸ਼ਮੀ ਨੇ ਕਸ ਕੇ ਇਕ ਥੱਪੜ ਵਿਨਾਇਕ ਦੇ ਮੂੰਹ ਤੇ ਮਾਰਿਆ, "ਮੈਨੂੰ ਪੈਸੇ ਨਹੀਂ ਦਿੰਦਾ, ਸਿਨਮੇ 'ਚ ਕੀ ਤੇਰਾ ਸਾਲਾ ਬੈਠਾ ਹੋਇਐ। ਤੇਰੀ ਸ਼ਾਦੀ ਵਾਸਤੇ ਆਖ਼ਰ ਕੱਪੜੇ ਲੀੜੇ ਕਿਵੇਂ ਬਣਾਵਾਂ ?"

ਸ਼ਾਦੀ ਦੀ ਗੱਲ ਸੁਣ ਕੇ ਵਿਨਾਇਕ ਦਾ ਗ਼ੁੱਸਾ ਠੰਢਾ ਪੈ ਗਿਆ। ਉਹ ਰੇਸ਼ਮੀ ਦਾ ਹੱਥ ਮਰੋੜਦਾ ਬੋਲਿਆ, "ਅੱਛਾ, ਅੱਛਾ, ਹੁਣ ਹੁੱਲੜ ਨਾ ਮਚਾ, ਸੌਣ ਦੇਹ।"

"ਮੈਂ ਕਹਿੰਦੀ ਹਾਂ, ਹਿਸਾਬ ਦੱਸ।"

"ਲੈ"—ਵਿਨਾਇਕ ਨੇ ਆਪਣੀ ਜੇਬ ਪਲਟ ਦਿਤੀ। ਤਹਿਮਤ ਦੀ ਗੰਢ ਖੋਲ੍ਹ ਕੇ ਵਿਖਾ ਦਿਤੀ।

"ਸਭ ਪੈਸੇ ਖ਼ਤਮ ਹੋ ਗਏ। ਅੱਜ ਕੁਝ ਨਹੀਂ ਬਚਿਆ, ਮੇਰੀ ਮਈਆ।"

ਰੇਸ਼ਮੀ ਖ਼ਾਲੀ ਡੱਬੇ ਵਾਂਗ ਜ਼ਮੀਨ ਤੇ ਲੁੜ੍ਹਕ ਗਈ ਤੇ ਜ਼ੋਰ ਜ਼ੋਰ ਨਾਲ ਚੀਖ਼ ਕੇ ਰੋਣ ਲੱਗੀ।

"ਮੈਂ ਏਸ ਮੁੰਡੇ ਨੂੰ ਕਿਵੇਂ ਸਮਝਾਵਾਂ।"

"ਰੱਬ ਦੇ ਵਾਸਤੇ ਚੁੱਪ ਰਹਿ ਮਾਸੀ", ਕਾਲੇ ਬਾਬੂ ਨੇ ਬੀੜੀ ਪੈਰ ਹੇਠ ਮਸਲ ਦਿੱਤੀ। "ਉਹ ਦਾਰੂ ਤਾਂ ਨਹੀਂ ਪੀਂਦਾ। ਚੁੱਪ ਹੋ ਜਾ। ਸਾਰਾ ਦਿਨ ਮਿਹਨਤ ਕਰਨ ਵਾਲਿਆਂ ਦੀ ਨੀਂਦ ਹਰਾਮ ਨਾ ਕਰ।"

ਪਰ ਰੇਸ਼ਮੀ ਡੰਡ ਪਾਉਣੋਂ ਬੰਦ ਨਾ ਹੋਈ। "ਉੱਠ ਪੈਣ ਦੇ ਸਾਰੇ ਲੋਕਾਂ ਨੂੰ। ਮੈਂ ਉਹਨਾਂ ਨੂੰ ਦੱਸੂੰਗੀ ਮੇਰਾ ਪੁੱਤ ਗੁੰਡਾ ਬਦਮਾਸ਼, ਲਫੰਗਾ ਹੋ ਗਿਆ ਹੈ। ਜਿਹੜੀ ਕਮਾਈ ਕਰਦਾ ਹੈ ਸਭ ਉਡਾ ਦਿੰਦਾ ਹੈ। ਮੇਰੇ ਹੱਥ ਵਿਚ ਇਕ ਪੈਸਾ ਵੀ ਲਿਆ ਕੇ ਨਹੀਂ ਦਿੰਦਾ। ਮੇਰੀ ਮਈਆ, ਬਿਲਕੁਲ ਆਪਣੇ ਬਾਪ ਦੇ ਕਦਮ ਤੇ ਕਦਮ ਰੱਖ ਰਿਹਾ ਹੈ।" ਉਹ ਚੀਕਦੀ ਰਹੀ, ਪਰ ਵਿਨਾਇਕ ਇਹਨਾਂ ਚੀਕਾਂ ਤੇ ਕਾਲੇ ਬਾਬੂ ਦੀਆਂ ਖ਼ੁਸ਼ਾਮਦਾਂ ਤੋਂ ਬਿਲਕੁਲ ਬੇਨਿਆਜ਼ ਬੋਰੇ ਤੇ ਡਿਗ ਪਿਆ, ਤੇ ਸਾਰੇ ਆਲੇ ਦੁਆਲੇ ਤੋਂ ਬੇਖ਼ਬਰ ਉਚੇ ਉਚੇ ਘੁਰਾੜੇ ਮਾਰਨ ਲੱਗਾ—ਖ਼ੂਬ ਸ਼ੋਰ ਮਚਾਉਣ ਤੋਂ ਬਾਅਦ ਰੇਸ਼ਮੀ ਨੇ ਸਰੀਰ ਦੇ ਦੁਖਦੇ ਹੋਏ ਭਾਗਾਂ ਨੂੰ ਹਲਦੀ ਤੇ ਚੂਨੇ ਦਾ ਲੇਪ ਲਾਇਆ। ਫੇਰ ਆਪ ਵੀ ਬੋਰੇ ਤੇ ਵਿਨਾਇਕ ਦੇ ਬਰਾਬਰ ਹੋ ਕੇ ਪੈ ਗਈ—ਸਵੇਰੇ ਜਦ ਚਿੜੀਆਂ ਨੇ ਚਹਿਚਹਾਉਣਾ ਸ਼ੁਰੂ ਕੀਤਾ ਤਾਂ ਉਹ ਸਭ ਤੋਂ ਪਹਿਲਾਂ ਉੱਠੀ, ਮਿਉਨਿਸਪੈਲਟੀ ਦੇ ਨਲਕੇ ਤੇ ਕੁਰਲੀ ਕਰ ਕੇ ਪਾਨ ਖਾਖ ਵਿਚ ਦਬਾਇਆ। ਹਨੇਰੇ ਵਿਚ ਉਹਦੀਆਂ ਅੱਖਾਂ ਤੱਕਣ ਲੱਗ ਪਈਆਂ ਸਨ। ਇਸ ਕਰ ਕੇ ਬਗ਼ੈਰ ਕਿਸੇ ਦਿੱਕਤ ਦੇ ਸੁੱਕੀਆਂ ਝਾੜੀਆਂ ਵਿਚੋਂ ਪੱਕੇ ਪੱਕੇ ਅੰਬ ਟੋਹ ਕੇ ਕੱਢੇ, ਸੜੇ-ਗਲੇ ਅੰਬ ਛਾਂਟੇ, ਠੇਹਲੇ ਤੇ ਰੰਗੀਨ ਕਾਗ਼ਜ਼ ਵਛਾ ਕੇ ਸੁਨਹਿਰੀ ਅੰਬਾਂ ਦੀਆਂ ਛੋਟੀਆਂ ਛੋਟੀਆਂ ਢੇਰੀਆਂ ਲਾਈਆਂ, ਫੇਰ ਤੱਕੜੀ, ਤੇ ਪੈਸਿਆਂ ਵਾਲਾ ਗੱਲਾ ਠੇਹਲੇ ਦੇ ਇਕ ਕੋਣੇ ਵਿਚ ਰੱਖੇ। ਏਨਾ ਕਰ ਕੇ ਉਹਨੇ ਦੀਵਾਰ ਤੇ ਗੋਹੇ ਚਿਣੇ, ਚੁਲ੍ਹਾ ਗਰਮ ਕੀਤਾ, ਜਵਾਰ ਦੀਆਂ ਮੋਟੀਆਂ ਮੋਟੀਆਂ ਰੋਟੀਆਂ ਥੱਪੀਆਂ, ਲਸਣ ਤੇ ਹਰੀਆਂ ਮਿਰਚਾਂ ਦੀ ਚਟਣੀ ਕੁੱਟੀ, ਤਾਂ ਵਿਨਾਇਕ ਦੇ ਕੋਲ ਆਈ।

"ਓ ਹਤਿਆਰੇ, ਉਠਦਾ ਕਿਉਂ ਨਹੀਂ।"

ਹਤਿਆਰੇ ਨੇ ਉੱਠਣ ਦੀ ਬਜਾਇ ਇਕ ਜ਼ੋਰ ਦੀ ਅਬਾਸੀ ਲਈ, ਤੇ ਪਾਸਾ ਵੱਟ ਕੇ ਤਸੱਲੀ ਨਾਲ ਸੌਂ ਗਿਆ। ਰੇਸ਼ਮੀ ਨੇ ਉਹਦੀ ਪਿੱਠ ਤੇ ਦੋ ਤਿੰਨ ਮੁੱਕੇ ਜੜ ਦਿੱਤੇ।

"ਉੱਠ ਦਿਨ ਚੜ੍ਹ ਗਿਆ।"

ਵਿਨਾਇਕ ਨੇ ਅੱਖਾਂ ਖੋਲ੍ਹੀਆਂ ਤਾਂ ਸਵੇਰ ਸੱਚ ਮੁਚ ਮੁਸਕਰਾ ਰਹੀ ਸੀ। ਏਸ ਮੁਸਕਰਾਹਟ ਦੀ ਤਾਜ਼ਗੀ ਨੇ ਉਹਦੇ ਅੰਗ ਅੰਗ ਵਿਚ ਫੁਰਤੀ ਭਰ ਦਿਤੀ। ਉਹਨੇ ਛੇਤੀ ਨਾਲ ਉੱਠ ਕੇ ਨਲਕੇ ਤੇ ਕੁਰਲੀ ਕੀਤੀ, ਜਵਾਰ ਦੀ ਰੋਟੀ ਚਟਣੀ ਤੇ ਪਿਆਜ਼ ਨਾਲ ਖਾਣ ਤੋਂ ਬਾਅਦ ਠੇਹਲਾ ਧਕਦਾ ਹੋਇਆ ਅੱਗੇ ਵਧ ਗਿਆ।

ਰੇਸ਼ਮੀ ਨੇ ਬੜੀ ਖ਼ਾਮੋਸ਼ ਸ਼ਾਂਤੀ ਨਾਲ ਉਹਨੂੰ ਰਾਹ ਦੀ ਧੂੜ ਵਿਚ ਗੁੰਮ ਹੁੰਦੇ ਦੇਖਿਆ, ਫੇਰ ਕੱਚੇ ਅੰਬਾਂ ਦੀ ਢੇਰੀ ਸਮੇਟ ਕੇ ਉਹਨਾਂ ਨੂੰ ਕੱਟਣ ਬੈਠ ਗਈ। ਢੇਰਾਂ ਦੇ ਢੇਰ ਕੱਚੇ ਅੰਬ, ਸੁੱਕੇ ਹੋਏ, ਉਹਦੀ ਕੋਠੜੀ ਵਿਚ ਸਾਂਭੇ ਪਏ ਸਨ। ਜਦ ਅੰਬਾਂ ਦਾ ਮੌਸਮ ਖ਼ਤਮ ਹੋ ਜਾਂਦਾ ਤਾਂ ਉਹ ਫੇਰ ਖਟਿਆਈ ਵੇਚ ਵੇਚ ਕੇ ਆਪਣਾ ਗੁਜ਼ਾਰਾ ਕਰਦੀ। ਜਦ ਇਹ ਖਟਿਆਈ ਵੀ ਖ਼ਤਮ ਹੋ ਜਾਂਦੀ ਤਾਂ ਲਾਲ ਮਿਰਚਾਂ ਉਹਦੀ ਥਾਂ ਲੈ ਲੈਂਦੀਆਂ ਜਾਂ ਫੇਰ ਭਾਅ ਨਾ ਬਣਨ ਦੀ ਸੂਰਤ ਵਿਚ ਜੰਗਲ ਤਾਂ ਸੀ ਹੀ। ਉਥੋਂ ਤਿੱਤਰ, ਬਟੇਰੇ, ਸਹੇ ਫੜ ਕੇ ਸ਼ਹਿਰ ਵਿਚ ਵੇਚਦੀ।

ਉਹਦੀ ਸਾਰੀ ਜ਼ਿੰਦਗੀ ਮਿਹਨਤ ਤੇ ਨਿਰਭਰ ਸੀ। ਪੁੱਤ ਦੀ ਜ਼ਰਾ ਕੁ ਵੀ ਸੁਸਤੀ ਉਸ ਕੋਲੋਂ ਬਰਦਾਸ਼ਤ ਨਾ ਹੁੰਦੀ। ਆਪਣੇ ਜੁਆਨ ਹੱਟੇ ਕੱਟੇ ਪੁੱਤ ਨਾਲ ਸੋਕੇ ਮਾਰੇ ਬਾਬੂ ਨੂੰ ਦੇਖ ਕੇ ਉਹਨੂੰ ਬੇਅੰਤ ਤਰਸ ਆਉਂਦਾ।

"ਵੇ ਤੂੰ ਵੀ ਹੁਣ ਘਰ ਵਸਾ ਲੈ, ਕਦੋਂ ਤਕ ਇਕੱਲਾ ਰਹੇਂਗਾ", ਉਹ ਉਹਦੀ ਜਾਨ ਖਾਂਦੀ।

"ਨਹੀਂ ਮਾਸੀ।" ਕਾਲੇ ਬਾਬੂ ਨੂੰ ਸੀਖਾਂ ਦੇ ਪਿਛੇ ਬੰਦ ਬਾਪ ਤੇ ਭਟਕਦੇ ਹੋਏ ਭੈਣ ਭਰਾ ਯਾਦ ਆ ਜਾਂਦੇ। ਉਹ ਬਹੁਤ ਦੁਖੀ ਹਿਰਦੇ ਨਾਲ ਪਰ ਡਟਵੇਂ ਲਹਿਜੇ ਵਿਚ ਕਹਿੰਦਾ, "ਤੂੰ ਮੇਰੀ ਸੋਚ ਨਾ ਕਰ।"

"ਤੇਰੀ ਸੋਚ ਕਿਉਂ ਨਾ ਕਰਾਂ। ਮੇਰੇ ਲਈ ਜੇਹਾ ਵਿਨਾਇਕ, ਉਜੇਹਾ ਤੂੰ।"

ਤੇ ਉਹ ਬੜੇ ਚਾਅ ਨਾਲ ਗਿਣਨ ਲਗਦੀ, ਚਾਂਦੀ ਦੀ ਚੇਨ, ਦੋ ਜੋੜੀਆਂ ਹੱਥਾਂ ਦੇ ਕੜਿਆਂ ਦੀਆਂ, ਦੋ ਜੋੜੀਆਂ ਹੱਥਾਂ ਦੀਆਂ ਗੰਟੀਆਂ, ਦੋ ਜੋੜੀਆਂ ਪੈਰਾਂ ਦੇ ਛੱਲੇ, ਦੋ ਜੋੜੀਆਂ—ਪਰ ਕਾਲੇ ਬਾਬੂ ਇਸ ਸਾਰੀ ਗਿਣਤੀ ਦਾ ਸੁਆਦ ਕਿਰਕਿਰਾ ਕਰ ਦਿੰਦਾ। "ਮੈਂ ਨਹੀਂ ਵਸਾਉਣਾ ਘਰ।" ਤਦ ਰੇਸ਼ਮੀ ਤਾਹਨਿਆਂ ਤੇ ਉੱਤਰ ਆਉਂਦੀ। "ਕਦੋਂ ਤਕ ਆਪਣੇ ਪੇਟ ਵਲ ਹੀ ਦੇਖਦਾ ਰਹੇਂਗਾ। ਬਹੂ ਨਹੀਂ ਲਿਆਉਣੀ ਮਾਂ ਦੀ ਸੇਵਾ ਵਾਸਤੇ।" ਇਹ ਸੁਣ ਕੇ ਕਾਲੇ ਬਾਬੂ ਚਿੰਤਾ ਵਿਚ ਡੁੱਬ ਜਾਂਦਾ।

"ਤੇਰੀ ਮਾਂ ਤਾਂ ਡਾਇਣ ਹੈ, ਕੋਈ ਕੁੜੀ ਉਹਦੇ ਪਸੰਦ ਨਹੀਂ ਆਉਣੀ। ਥੂਹ ਥੂਹ।" ਉਹ ਜ਼ਮੀਨ ਤੇ ਥੁਕ ਦਿੰਦੀ।

"ਮਾਂ ਦੀ ਗੱਲ ਨਾ ਕਰ ਮਾਸੀ", ਕਾਲੇ ਬਾਬੂ ਦੀਆਂ ਅੱਖਾਂ ਭਰ ਆਈਆਂ।

"ਡਾਇਣ ਹੁੰਦੀ ਤਾਂ ਬੱਚਿਆਂ ਦੀਆਂ ਗਰਦਣਾਂ ਮਰੋੜ ਕੇ ਦੂਜਿਆਂ ਦੇ ਨਾਲ ਨਾ ਭੱਜ ਜਾਂਦੀ। ਮਿਹਨਤ ਮਜ਼ਦੂਰੀ ਕਰ ਕੇ, ਦੁਖ ਝੱਲ ਕੇ, ਬੱਚਿਆਂ ਨੂੰ ਕਿਉਂ ਪਾਲਦੀ।" ਉਹਨੂੰ ਇਕਦਮ ਘਰ ਦੀ ਯਾਦ ਆ ਜਾਂਦੀ। ਤੇ ਛੇ ਕੋਹਾਂ ਦਾ ਪੈਂਡਾ ਪੈਰਾਂ ਹੇਠ ਫੁੱਲਾਂ ਵਾਂਗ ਸਰਕ ਜਾਂਦਾ। ਫੇਰ ਜਦ ਗੰਦੇ ਲੜਾਕੇ ਭੈਣ ਭਾਈਆਂ ਤੇ ਕੋਹਲੂ ਵਿਚ ਜੁੜੀ ਮਾਂ ਨਾਲ ਦਿਲ ਭਰ ਜਾਂਦਾ ਤਾਂ ਕਾਲੇ ਬਾਬੂ ਸਿਰ ਵਿਚ ਖ਼ੁਸ਼ਬੂਦਾਰ

ਤੇਲ ਪਾਉਣ, ਸਿਨਮਾ ਦੇਖਣ, ਠਾਠ ਨਾਲ ਬੀੜੀਆਂ ਉਡਾਉਣ ਦੋਬਾਰਾ ਸ਼ਹਿਰ ਮੁੜ ਆਉਂਦਾ। ਕਦੇ ਕਦੇ ਉਹ ਜੇਲ੍ਹ ਵਲ ਵੀ ਨਿਕਲ ਜਾਂਦਾ। ਤਦ ਵੱਡੇ ਫਾਟਕ, ਤੇ ਉਹਦੇ ਕੋਲ ਬੈਠੇ ਦਰਬਾਨ ਨੂੰ ਦੇਖ ਕੇ ਉਹਦਾ ਜੀਅ ਚਾਹੁੰਦਾ ਕਿ ਕੁਹਾੜੀ ਜਾਂ ਕੇਰੀ ਕੱਟਣ ਵਾਲੇ ਤੇਜ਼ ਚਾਕੂ ਨਾਲ ਦਰਬਾਨ ਦਾ ਸਿਰ ਵੀ ਆਲੂ ਮੂਲੀ ਵਾਂਗ ਛਿੱਲ ਕੇ ਰੱਖ ਦੇਵੇ, ਤੇ ਆਪਣੇ ਬਾਪ ਨੂੰ ਆਜ਼ਾਦ ਕਰਵਾ ਕੇ ਲੈ ਜਾਵੇ। ਪਰ ਝੱਟ ਹੀ ਸੀਖਾਂ ਅੱਗੇ ਵਧਦੀਆਂ ਨਜ਼ਰ ਆਉਂਦੀਆਂ ਤੇ ਦੂਰ ਛੇ ਕੋਹ ਪਰ੍ਹਾਂ ਤੋਂ ਉਹਦੀ ਮਾਂ ਧੀਮੀ ਜਿਹੀ ਆਵਾਜ਼ ਵਿਚ ਚੀਕਦੀ, "ਪਹਿਲਾਂ ਮੈਨੂੰ ਮਾਰ ਸੁੱਟ, ਪਹਿਲਾਂ ਮੈਨੂੰ ਮਾਰ ਸੁੱਟ ਫੇਰ ਇਹ ਕਰੀਂ।" ਤੇ ਕਾਲੇ ਬਾਬੂ ਚੁੱਪ ਚਾਪ ਪਰਤ ਆਉਂਦਾ। ਵਿਨਾਇਕ ਦੇ ਬਰਾਬਰ ਪਰਨੇ ਲੇਟ ਕੇ ਸਸਤੇ ਤੇਲ ਦੀ ਸੁਗੰਧ ਇਸ ਤਰ੍ਹਾਂ ਨਾਸਾਂ ਵਿਚ ਖਿੱਚਣ ਲਗਦਾ ਜਿਵੇਂ ਉਹਦੇ ਕੋਲ ਵਿਨਾਇਕ ਨਹੀਂ ਸਿਨਮੇ ਦੀ ਕੋਈ ਹੀਰੋਇਨ ਆ ਪਈ ਹੋਵੇ। ਇਹ ਸਮਾਂ ਕਿੰਨਾ ਸੁਹਾਉਣਾ ਤੇ ਵਡਮੁੱਲਾ ਹੁੰਦਾ। "ਕੱਢ ਬੀੜੀ", ਉਹ ਇਕ ਹੁਕਮ ਜਿਹੇ ਦੇ ਲਹਿਜੇ ਵਿਚ ਕਹਿੰਦਾ ਤੇ ਵਿਨਾਇਕ ਹੈਰਾਨ ਹੋ ਕੇ ਸੋਚਦਾ ਇਹਦੇ ਲਹਿਜੇ ਵਿਚ ਇਹ ਹਾਕਮੀ ਦੀ ਸੁਰ ਕਿਥੋਂ ਆ ਰਲੀ। ਕਿਤੇ ਜ਼ਮਾਨੇ ਨੇ ਇਹਦੇ ਕੰਨ ਵਿਚ ਕੋਈ ਹਿੰਮਤ ਦੀ ਫੂਕ ਤਾਂ ਨਹੀਂ ਮਾਰ ਦਿੱਤੀ। ਫੇਰ ਉਹਨੂੰ ਵਿਸ਼ਵਾਸ ਹੋ ਜਾਂਦਾ ਕਿ ਸੁੱਕੀ ਛਾਤੀ ਵਾਲਾ ਮਰੀਅਲ ਕਾਲੇ ਬਾਬੂ ਹੁਣੇ ਨਹੀਂ ਮਰਨ ਲੱਗਾ, ਕਦੇ ਨਹੀਂ ਮਰੇਗਾ। ਆਪਣੇ ਤੇ ਉਹਦੇ ਲਈ ਬੀੜੀ ਸੁਲਗਾ ਕੇ ਉਹ ਬੜੀ ਦਿਲਜਮੀ ਦੀਆਂ ਗੱਲਾਂ ਕਰਨ ਲਗਦਾ। ਉਹਦਾ ਮਨ ਭਾਉਂਦਾ ਵਿਸ਼ਾ ਸਿਨਮਾ ਹੁੰਦਾ। ਹੀਰੋ, ਹੀਰੋਇਨ, ਵਿਲੇਨ—ਬੜੇ ਬੜੇ ਦਾਨਿਸ਼ਵਰਾਂ, ਮੁਦੱਬਰਾਂ ਵਾਂਗ ਦੋਵੇਂ ਹਰ ਸਿਨਮੇ ਬਾਰੇ ਆਪਣੀ ਰਾਇ ਬਣਾਉਂਦੇ, ਫੇਰ ਉਹਦਾ ਯਥਾਰਥਕ ਜੀਵਨ ਨਾਲ ਮੁਕਾਬਲਾ ਕਰਦੇ। ਆਪਣੀ ਰਾਇ ਨੂੰ ਬਹੁਤ ਮਹੱਤਤਾ ਦਿੰਦੇ, ਫੇਰ ਜਦ ਬੋਲਦੇ ਬੋਲਦੇ ਥੱਕ ਜਾਂਦੇ ਤਾਂ ਗਰਮ ਗਰਮ ਰੋਟੀਆਂ ਦੀ ਮਹਿਕ ਮਾਣ ਕੇ ਸਿਰ ਤੋਂ ਪੈਰਾਂ ਤਕ ਕੰਬਲ ਤਾਣ ਲੈਂਦੇ।

ਰੇਸ਼ਮੀ ਦਾਰੂ ਦੇ ਨਸ਼ੇ ਵਿਚ ਉੱਚੀਆਂ ਉੱਚੀਆਂ ਆਵਾਜ਼ਾਂ ਕਢਦੀ, ਜਾਂ ਬੀਤੇ ਦੀ ਯਾਦ ਵਿਚ ਲੰਮੀਆਂ ਲੰਮੀਆਂ ਤਾਨਾਂ ਉੜਾਉਂਦੀ, "ਸੰਗ ਲੈ ਜਾ ਗੱਭਰੂ, ਸੰਭਾਲ ਆਬਰੂ, ਸੰਗ ਲੈ ਜਾ...।"

ਵਿਨਾਇਕ ਤੇ ਕਾਲੇ ਬਾਬੂ ਕਦੇ ਕਦੇ ਕੰਬਲ ਦੇ ਅੰਦਰ ਹੀ ਹੱਸ ਪੈਂਦੇ। ਇਸਤਰੀ ਦਾ ਕੁਝ ਭਾਗ ਹਰ ਉਮਰ ਵਿਚ ਜਵਾਨ ਰਹਿੰਦਾ ਹੈ। ਜਿਵੇਂ ਉਸ ਸਮੇਂ ਰੇਸ਼ਮੀ ਦਾ ਜ਼ਿਹਨ, ਤੇ ਬੇਸੁਰੀ ਤਾਨ ਦੀ ਗੂੰਜ ਵਿਚ ਛਮ ਛਮ ਕਰਦੀ ਨੀਂਦ ਉਹਨਾਂ ਦੀਆਂ ਅੱਖਾਂ ਵਿਚ ਉਤਰ ਆਈ। ਜਦ ਰੇਸ਼ਮੀ ਗਾ ਗਾ ਕੇ ਥੱਕ ਜਾਂਦੀ ਤੇ ਉਹਨੂੰ ਯਕੀਨ ਹੋ ਜਾਂਦਾ ਕਿ ਦੋਵੇਂ ਸੌਂ ਗਏ ਤਾਂ ਉਹ ਚੁਪਕੇ ਜਿਹੇ ਉਠਦੀ, ਦਬੇ ਦਬੇ ਪੈਰੀਂ ਕੋਠੜੀ ਵਿਚ ਚਲੀ ਜਾਂਦੀ, ਪਾਟੇ ਪੁਰਾਣੇ ਕੱਪੜਿਆਂ ਦੇ ਗੁੱਦੜ ਵਿਚ

ਮੈਲੀਆਂ ਮੈਲੀਆਂ ਗੰਦੀਆਂ ਗੰਦੀਆਂ ਗੰਢਾਂ ਖੋਲ੍ਹਦੀ ਤੇ ਫੇਰ ਟਿਕਵੇਂ ਹੱਥ ਨਾਲ ਕੋਠੜੀ ਦੇ ਕੱਚੇ ਫ਼ਰਸ਼ ਤੇ ਕੋਲੇ ਨਾਲ ਲਕੀਰਾਂ ਖਿਚਦੀ, ਟਿਮਟਿਮਾਉਂਦੇ ਦੀਵੇ ਦੀ ਗੰਧਲੀ ਜਿਹੀ ਰੋਸ਼ਨੀ ਵਿਚ ਉਹਦੇ ਅਘੜ ਦੁਘੜੇ ਦੰਦ ਬਿਜਲੀ ਦੇ ਤਰਾਰੇ ਵਾਂਗ ਲਿਸ਼ਕ ਉਠਦੇ। ਏਸ ਸਾਲ ਜ਼ਰੂਰ ਨਫ਼ਾ ਹੋਵੇਗਾ, ਜ਼ਰੂਰ ਗਹਿਣੇ ਤਿਆਰ ਹੋਣਗੇ, ਘਰ ਵਿਚ ਬਹੂ ਆਵਗੀ, ਤੇ ਬਹੂ ਦੀ ਕਲਪਨਾ ਨਾਲ ਹੀ ਕੇਰੀਆਂ ਦੀ ਢਰੀ ਬਿਨਾਂ ਹੱਥ ਲਾਏ ਕਟੀ ਹੋਈ ਖਟਿਆਈ ਵਿਚ ਤਬਦੀਲ ਹੋ ਜਾਂਦੀ। ਪੱਕੇ ਪੱਕੇ ਅੰਬ ਆਪਣੇ ਆਪ ਟੋਕਰੀਆਂ ਵਿਚ ਜਾ ਟਿਕਦੇ, ਫੇਰ ਟੋਕਰੀਆਂ ਆਪਣੇ ਆਪ ਠੇਹਲੇ ਵਿਚ ਚੜ੍ਹ ਜਾਂਦੀਆਂ, ਸੜੇ ਹੋਏ ਅੰਬ ਬਿਨਾਂ ਜਤਨ ਘੁਰੇ ਤੇ ਜਾ ਪੈਂਦੇ। ਧੁੱਪ ਵਿਚ ਸੁਕਦੀਆਂ ਲਾਲ ਮਿਰਚਾਂ ਉੱਖਲੀ ਵਿਚ ਜਾ ਡਿਗਦੀਆਂ, ਚੂੜੀਆਂ ਖਣਕਦੀਆਂ, ਪਸੀਨੇ ਦੇ ਤੁਪਕੇ ਟਪਕਦੇ, ਤੇ ਮਿੱਟੀ ਵਿਚ ਰਚ ਜਾਣ ਦੀ ਬਜਾਏ ਚਾਂਦੀ ਬਣ ਕੇ ਉਹਦੀ ਪਾਟੀ ਪੁਰਾਣੀ ਥੈਲੀ ਵਿਚ ਇਕੱਤਰ ਹੋ ਜਾਂਦੇ।

ਏਨਾ ਸਾਰਾ ਪੈਸਾ ਉਹਨੂੰ ਬਿਨਾਂ ਹੱਥ ਹਿਲਾਏ ਮਿਲ ਜਾਵੇਗਾ, ਏਸ ਖ਼ਿਆਲ ਨਾਲ ਬਹੂ ਪ੍ਰਤੀ ਜੱਗ ਜਹਾਨ ਦਾ ਪਿਆਰ ਉਮੰਡ ਪੈਂਦਾ। ਇਕ ਮਜ਼ਬੂਤ ਡੀਲ ਡੌਲ ਉਹਦੀਆਂ ਅੱਖਾਂ ਅੱਗੇ ਘੁੰਮਣ ਲਗਦੀ। ਕੋਲੇ ਵਰਗੀ ਕਾਲੀ ਪਰ ਫ਼ੌਲਾਦ ਜਿਹੀ ਸਖ਼ਤ। ਖ਼ੂਬਸੂਰਤੀ ਨਜ਼ਰ ਦੀ ਚੀਜ਼ ਹੈ, ਤੇ ਗ਼ਰੀਬ ਨਜ਼ਰ ਨੂੰ ਕੋਈ ਮਹੱਤਤਾ ਨਹੀਂ ਦਿੰਦੇ।

ਵਿਨਾਇਕ ਨੇ ਸੁਣਿਆ ਤਾਂ ਸਾਫ਼ ਮੁਕਰ ਗਿਆ। ਪਰ ਕਾਲੇ ਬਾਬੂ ਨੇ ਸਮਝਾਇਆ, "ਔਰਤ ਗੋਰੀ ਹੋਵੇ ਜਾਂ ਕਾਲੀ, ਸੋਹਣੀ ਹੋਵੇ ਜਾਂ ਕੁਸੋਹਣੀ, ਔਰਤ ਹੀ ਹੁੰਦੀ ਹੈ। ਤੇ ਫੇਰ ਸਾਡੀਆਂ ਹਨੇਰੀਆਂ ਕੋਠੜੀਆਂ ਵਿਚ ਮਧੂਬਾਲਾ ਜਾਂ ਵਿਜਯੰਤੀ ਮਾਲਾ ਨਹੀਂ ਰਹਿ ਸਕਦੀਆਂ। ਸੀਤਾ ਤੇ ਸ਼ਕੁੰਤਲਾ ਹੀ ਜੀਅ ਸਕਦੀਆਂ ਹਨ।"

ਅਖ਼ੀਰ ਵਿਨਾਇਕ ਮੰਨ ਗਿਆ। ਕਾਲੇ ਬਾਬੂ ਦੀ ਗੱਲ ਪੱਥਰ ਦੀ ਲਕੀਰ ਹੁੰਦੀ ਹੈ। ਇਸ ਤੋਂ ਬਿਨਾਂ ਨਜ਼ਰ ਦੀ ਤ੍ਰਿਪਤੀ ਲਈ ਸਿਨਮੇ ਦਾ ਪਰਦਾ ਤਾਂ ਹੈ ਹੀ। ਉਹਨੇ ਪੰਜਾਹ ਰੁਪਏ ਇਕਦਮ ਮਾਂ ਦੀ ਹਥੇਲੀ ਤੇ ਰੱਖ ਦਿਤੇ। ਮਾਂ ਨੱਚ ਉੱਠੀ। ਫੇਰ ਕੇਲਿਆਂ ਦੀਆਂ ਹਰੀਆਂ ਥੰਮ੍ਹੀਆਂ ਵਾਲੇ ਹਰੇ ਭਰੇ ਮੰਡਪ ਵਿਚ ਹਲਦੀ ਨਾਲ ਲਿੱਪੇ ਹੋਏ ਪੀਲੇ ਪੀਲੇ ਹੱਥਾਂ ਨਾਲ ਉਹਨੇ ਸ਼ਕੁਨ ਦਾ ਸੂਹਾ ਸੂਹਾ ਪੱਲੂ ਥੰਮ੍ਹ ਲਿਆ। ਹੱਥਾਂ ਵਿਚ ਪਾਈਆਂ ਕਿੰਨੀਆਂ ਸਾਰੀਆਂ ਸਬਜ਼ ਚੂੜੀਆਂ ਤੇ ਪੀਲੀ ਸਾੜ੍ਹੀ। ਉਹਨਾਂ ਨਾਲ ਉਹਦਾ ਸਿਆਹ ਰੂਪ ਨਿੱਖਰ ਆਇਆ, ਜਿਵੇਂ ਕੋਲੇ ਨੇ ਇਕਦਮ ਅੱਗ ਫੜ ਲਈ ਹੋਵੇ ਜਾਂ ਕਿਸੇ ਕਰੂਪ ਚੀਜ਼ ਦਾ ਮੁੱਲ ਵਧਾਉਣ ਲਈ ਉਹਨੂੰ ਸ਼ੀਸ਼ੇ ਦੇ ਕੇਸ ਵਿਚ ਰੱਖ ਦਿਤਾ ਹੋਵੇ।

ਵਿਨਾਇਕ ਨੇ ਸ਼ਕੁੰਤਲਾ ਦੀ ਸੂਰਤ ਨਹੀਂ ਸੀ ਵੇਖੀ। ਉਹ ਉਹਦੇ ਸਰੀਰ ਤੇ ਆਪਣੇ ਪੰਜਾਹ ਰੁਪਈਆਂ ਦੀ ਚਮਕ ਦੇਖ ਰਿਹਾ ਸੀ। ਤਦੋਂ ਅਚਨਚੇਤ ਢੋਲ ਵੱਜਣ

ਲੱਗਾ, ਢੰਮ ਢੰਮ, ਤੇ ਫਾਹੁੜਿਆਂ ਜਿਹੇ ਬੇਤੁਕੇ ਪੈਰ ਧਰਤੀ ਦੇ ਮੁਲਾਇਮ ਸੀਨੇ ਤੇ ਉਸ ਦੀ ਫੁਹਾਰ ਵਾਂਗ ਵਰ੍ਹਨ ਲੱਗੇ, ਤੇ ਧੂੜ ਦੇ ਵੱਡੇ ਵੱਡੇ ਵਾਵਰੋਲਿਆਂ ਵਿਚ ਦਾਰੂ ਨੇ ਤੜਪ ਤੜਪ ਕੇ ਹਰਨਾਂ ਜਿਉਂ ਚੁੰਗਾਂ ਭਰੀਆਂ।

"ਤੇਰੀ ਪਿਆਰੀ ਪਿਆਰੀ ਸੂਰਤ ਕੋ ਕਿਸੀ ਕੀ ਨਜ਼ਰ ਨਾ ਲਗੇ, ਚਸ਼ਮੇ ਬਦ ਦੂਰ .." ਤੇ

"ਸਈਆਂ ਭਏ ਕੋਤਵਾਲ ਹਮੇਂ ਡਰ ਕਾਹੇ ਕਾ..."

ਨਵੇਂ ਪੁਰਾਣੇ ਗੀਤਾਂ ਦਾ ਖ਼ੂਬ ਕੀਮਾ ਬਣਿਆ। ਵਿਨਾਇਕ ਨੇ ਪਹਿਲੀ ਵਾਰ ਦਾਰੂ ਜੀਭ ਤੇ ਰੱਖੀ ਤੇ ਸਾਰੀ ਧਰਤੀ ਘੁੰਮ ਘੁੰਮ ਕੇ ਆਪਣੇ ਕੇਂਦਰ ਤੋਂ ਹਟ ਗਈ। ਮਲਮਲ ਦੇ ਪੀਲੇ ਕੁੜਤੇ, ਤੇ ਨਕਲੀ ਸਿਲਕ ਦੇ ਤਹਿਮਤ ਵਿਚ ਉਹਦਾ ਸਰੀਰ ਸ਼ਹਿਨਸ਼ਾਹਾਂ ਵਾਂਗ ਆਕੜਨ ਲੱਗਾ। ਰੇਸ਼ਮ ਦਾ ਫੁੱਲਦਾਰ ਰੁਮਾਲ ਬਿਖਰੇ ਵਾਲਾਂ ਵਿਚ ਜੜਾਊ ਤਾਜ ਦੀ ਤਰ੍ਹਾਂ ਕਸ ਕੇ ਉਹਨੇ ਉੜਾਨ ਭਰੀ ਤੇ ਨਚਦੇ ਲੋਕਾਂ ਦੇ ਘੇਰੇ ਵਿਚ ਆ ਗਿਆ। "ਨਾਚ ਰੇ ਮਿਉਰਾ..." ਜ਼ਮੀਨ, ਅਸਮਾਨ, ਚੰਦ, ਤਾਰੇ ਸਭ ਨੱਚਣ ਲੱਗੇ, ਤੇ ਇਸ ਤੇਜ਼ ਧਮਕ ਦੀ ਤਾਬ ਨਾ ਝੱਲ ਕੇ ਜਦ ਉਹ ਰੁਕਿਆ ਤਾਂ ਪੁਲਿਸ ਉਹਦੇ ਹੱਥਾਂ ਵਿਚ ਹਥਕੜੀਆਂ ਪਹਿਨਾ ਚੁੱਕੀ ਸੀ।

"ਦਰੋਗਾ ਜੀ...?" ਰੇਸ਼ਮੀ ਆਇਲ ਸਪਣੀ ਵਾਂਗੂੰ ਉੱਛਲ ਕੇ ਆਈ। ਨਾਚ ਰੁਕ ਗਿਆ।

"ਕੀ ਗੱਲ ਹੈ ਬਈ..." ਕਾਲੇ ਬਾਬੂ ਨੇ ਥੁੱਕ ਨਿਗਲ ਕੇ ਪੁੱਛਿਆ।

"ਬਹੁਤ ਮਮੂਲੀ", ਦਰੋਗਾ ਹੱਸਿਆ।

ਏਸ ਕੌੜੀ ਹਾਸੀ ਨੇ ਥੋੜੀ ਦੇਰ ਲਈ ਜ਼ਹਿਰ ਘੋਲ ਦਿੱਤਾ।

"ਤਾਂ ਫੇਰ ਦਸਦਾ ਕਿਉਂ ਨਹੀਂ। ਮੂੰਹ ਵਿਚ ਫੋੜਾ ਫੁੱਟ ਗਿਆ ਹੈ ਕੀ ?"

"ਚੁੱਪ ਰਹਿ ਮਾਸੀ", ਕਾਲੇ ਬਾਬੂ ਨੇ ਰੇਸ਼ਮੀ ਨੂੰ ਪਰ੍ਹਾਂ ਧੱਕ ਦਿੱਤਾ।

"ਕੀ ਗੱਲ ਹੈ, ਦਰੋਗਾ ਜੀ ?"

"ਥਾਣੇ ਚੱਲ ਕੇ ਆਪੇ ਪਤਾ ਲੱਗ ਜਾਊ।"

"ਫੇਰ ਵੀ ਕੁਝ ਤਾਂ ਦਸੋ।"

"ਇਹਤੋਂ ਪੁੱਛੋ।"

ਕਾਲੇ ਬਾਬੂ ਨੇ ਆਹਿਸਤਾ ਜਿਹੇ ਵਿਨਾਇਕ ਦੇ ਮੋਢੇ ਤੇ ਆਪਣਾ ਕੰਬਦਾ ਹੋਇਆ ਹੱਥ ਰਖਿਆ।

"ਹਾਂ", ਵਿਨਾਇਕ ਬੋਲਿਆ। "ਮੈਂ ਉਹਦਾ ਖ਼ੂਨ ਕਰ ਦਿਤਾ। ਉਹਨੇ ਸ਼ਕੁੰਤਲਾ ਤੇ ਦੋਸ਼ ਲਾਇਆ ਸੀ।

"ਨਹੀਂ।" ਕਾਲੇ ਬਾਬੂ ਤ੍ਰਭਕ ਕੇ ਪਿਛੇ ਹਟ ਗਿਆ।

"ਝੂਠ ਬਿਲਕੁਲ ਝੂਠ।" ਰੇਸ਼ਮੀ ਲੋਕਾਂ ਦੀ ਪਕੜ ਤੋਂ ਛੁਟਦੀ ਚੀਕੀ।

"ਹੀ ਹੀ ਹੀ", ਦਰੋਗਾ ਦੰਦੀਆਂ ਕਢਦਾ ਹੱਸਿਆ।

"ਬੋਲ, ਸੱਚ ਸੱਚ ਬੋਲ", ਰੇਸ਼ਮੀ ਨੇ ਵਿਨਾਇਕ ਦੀ ਪਿਠ ਤੇ ਦੋ ਕੋਰੜੇ ਠੋਕੇ।

"ਬੋਲੂ ਕੀ ਸੁਆਹ—ਖ਼ੂਨੀ, ਚੱਲ, ਚੱਲ..."

ਰੇਸ਼ਮੀ ਨੇ ਅੱਗੇ ਵਧ ਕੇ ਦਰੋਗੇ ਦੀ ਬਾਂਹ ਵਿਚ ਆਪਣੇ ਦੰਦ ਗੱਡ ਦਿਤੇ। ਲੋਕਾਂ ਨੇ ਬੜੀ ਔਖ ਨਾਲ ਉਹਨੂੰ ਅੱਡ ਕੀਤਾ।

ਦਰੋਗੇ ਨੇ ਉਹਨੂੰ ਹੱਥ ਨਾਲ ਕਾਬੂ ਕਰ ਕੇ ਇਕ ਥੱਪੜ ਰੇਸ਼ਮੀ ਦੀ ਗਲ੍ਹ ਤੇ ਜੜ ਦਿਤਾ।

"ਖ਼ੂਨੀ ਪੁੱਤ ਜੰਮ ਕੇ ਐਨੀ ਆਕੜ! ਘਰ ਹੀ ਕਿਉਂ ਨਾ ਪੈਰਾਂ ਵਿਚ ਬੇੜੀਆਂ ਪਾ ਕੇ ਬੈਠਾਇਆ?"

ਉਹ ਬੇਦਰਦੀ ਨਾਲ ਵਿਨਾਇਕ ਨੂੰ ਧਰੂੰਦਾ ਲੈ ਤੁਰਿਆ। ਕਾਲੇ ਬਾਬੂ ਚਕ੍ਰਿਤ ਹੋਇਆ ਖੜਾ ਰਹਿ ਗਿਆ।

"ਹਾ..." ਰੇਸ਼ਮੀ ਚਕਰਾ ਕੇ ਜ਼ਮੀਨ ਤੇ ਡਿਗ ਪਈ।

ਗਰਦ ਦੇ ਵਰੋਲੇ ਵਿਚ ਵਿਨਾਇਕ ਆਪਣੇ ਹੱਟੇ ਕੱਟੇ ਸਰੀਰ ਨਾਲ ਵੱਢੇ ਹੋਏ ਬਿਰਛ ਵਾਂਗ ਖਿੱਚੀਂਦਾ ਤੁਰਿਆ ਗਿਆ।

ਉਹਦੀ ਧੁੰਦਲਾਈ ਸੂਰਤ ਚੀਕਦੀ ਰਹੀ, "ਪਰਵਾਹ ਨਾ ਕਰੀਂ ਸ਼ਕੁਨ, ਮੈਂ ਜੇਲ੍ਹ ਕੱਟ ਕੇ ਵਾਪਸ ਆਵਾਂਗਾ। ਫੇਰ ਤੂੰ ਤੇ ਮੈਂ ਰਲ ਕੇ ਦਾਰੂ ਪੀਵਾਂਗੇ। ਢੋਲ ਦੀ ਤਾਲ ਤੇ ਨੱਚਾਂਗੇ...ਤੇ ਹਾਂ ਮੇਰੇ ਪਿਛੋਂ ਮੇਰੀ ਮਾਂ ਦਾ ਖ਼ਿਆਲ ਰੱਖੀਂ। ਸਮਝੀ...?" ਫੇਰ ਉਹਦਾ ਦੂਰ ਹੁੰਦਾ ਆਕਾਰ ਤੇਜ਼ੀ ਨਾਲ ਘੁਮੇਰੀਆਂ ਖਾਂਦਾ ਗਰਦ ਵਿਚ ਗੁੰਮ ਹੋ ਗਿਆ, ਤੇ ਦੁਨੀਆਂ ਭਰ ਦੀਆਂ ਲਾਲ ਮਿਰਚਾਂ ਬੋਰੀਆਂ ਵਿਚੋਂ ਉੱਡ ਕੇ ਰੇਸ਼ਮੀ ਦੀਆਂ ਅੱਖਾਂ ਵਿਚ ਭਰ ਗਈਆਂ। "ਮੇਰੀ ਮਈਆ, ਮੇਰੀ ਮਈਆ..." ਜਲਣ ਦੇ ਅਸਹਿ ਹੋਣ ਕਾਰਨ ਉਹ ਛਾਤੀ ਕੁਟਦੀ ਕੂਕਣ ਲੱਗੀ ਤੇ ਦਹਿਕਦਾ ਕੋਲਾ ਜਲ ਕੇ ਇਕਦਮ ਰਾਖ਼ ਹੋ ਗਿਆ। ਸ਼ੀਸ਼ੇ ਦਾ ਕੇਸ ਫੜਾਕ ਕਰ ਕੇ ਟੁੱਟ ਗਿਆ ਤੇ ਸਾਰਾ ਕੱਚ ਸ਼ਕੁਨ ਦੇ ਨਰੋਏ ਤਕੜੇ ਸਰੀਰ ਵਿਚ ਖਚਾ-ਖਚ ਖੁਭ ਗਿਆ।

ਨਕਲੀ ਰੇਸ਼ਮ ਦਾ ਲਾਲ ਰੁਮਾਲ ਗਰਦ ਨਾਲ ਅਟਿਆ ਪਿਆ ਸੀ। ਸ਼ਕੁਨ ਨੇ ਅਹੁਲ ਕੇ ਉਹਨੂੰ ਚੁੱਕ ਲਿਆ ਤੇ ਉਹਨੂੰ ਛਾਤੀ ਨਾਲ ਘੁੱਟ ਘੁੱਟ ਕੇ ਰੋਣ ਲੱਗੀ।

ਮੇਰੀ ਮਈਆ!

ਮੇਰੀ ਮਈਆ!!

# ਕਿਨਾਰਾ ਨਹੀਂ ਕੋਈ ਦਰਦ ਦਾ

## ਅਨਵਰ ਅਜ਼ੀਮ

ਪਤਝੜ ਦੀ ਸ਼ਾਮ ਵਾਂਗ ਉਦਾਸ ਸੰਗੀਤ ਇਉਂ ਕਮਰੇ ਵਿਚ ਘੁਲ ਰਿਹਾ ਸੀ, ਜਿਵੇਂ ਹੋਠਾਂ ਦੇ ਮਿਲਾਪ ਵਿਚ ਦਿਲਾਂ ਦੀ ਅੱਗ ਘੁਲਦੀ ਹੈ। ਦਿਨ ਢਲ ਰਿਹਾ ਸੀ ਤੇ ਬਾਹਰ ਸੂਰਜ ਦੀਆਂ ਕੁਆਰੀਆਂ ਕਿਰਨਾਂ ਦਰਵਾਜ਼ੇ ਅਤੇ ਖਿੜਕੀਆਂ ਦੇ ਪਰਦਿਆਂ ਉਪਰ ਐਬਸਟਰੈਕਟ ਡੀਜ਼ਾਈਨ ਤੇ ਝਿਲਮਿਲਾ ਰਹੀਆਂ ਸਨ। ਪਰ ਅੰਦਰ ਘੁਸਮੁਸੇ ਦਾ ਸਮਾਂ ਸੀ, ਕਿਤੇ ਪਰਛਾਵੇਂ, ਕਿਤੇ ਮੱਧਮ ਮੱਧਮ ਲੋਅ। ਛੱਤ ਦੇ ਪੱਖੇ ਦਾ ਅਕਸ ਬੜੇ ਮੇਜ਼ ਦੇ ਸ਼ੀਸ਼ੇ ਵਿਚ ਅਜੀਬ ਜਿਹੀ ਚਲਕੋਰ ਪੈਦਾ ਕਰ ਰਿਹਾ ਸੀ। ਛੋਟੇ ਮੇਜ਼ ਉਤੇ ਕੌਫ਼ੀ ਦੀ ਅੱਧੀ ਪੀਤੀ ਪਿਆਲੀ ਠੰਢੀ ਹੋ ਰਹੀ ਸੀ। ਤੇ ਕਾਮੂ ਦੇ 'ਆਊਟ-ਸਾਈਡਰ' ਦੇ ਪੰਨੇ ਆਪਣੇ ਆਪ ਉਲਟ ਰਹੇ ਸਨ। ਜਾਪਦਾ ਸੀ ਇਹ ਕਿਤਾਬ ਵੀ ਸੰਗੀਤ ਦੇ ਨਾਲ ਸਾਹ ਲੈ ਰਹੀ ਹੈ, ਤੇ ਆਪਣੇ ਅਜਨਬੀਪਣ ਤੇ ਇਕੱਲ ਤੋਂ ਡਰੀ ਹੋਈ ਹੈ।

ਫੇਰ ਉਹੀਓ ਅਕਾਊ ਫ਼ਿਜ਼ਾ ਹੋਵੇਗੀ, ਉਹੀਓ ਥੰਮ੍ਹ ਥੰਮ੍ਹ ਕੇ ਬਹਿਕਦੇ ਕਦਮ, ਅੱਡੀਆਂ ਤੇ ਘੁੰਮਦੇ ਹੋਏ, ਪੰਜਿਆਂ ਤੇ ਤੁਰਦੇ ਲੋਕ, ਬੇਮਹਿਕ ਫੁੱਲਾਂ ਦੇ ਸੋਹਲੇ ਗਾਉਂਦੇ ਲੋਕ—ਏਥੇ ਹੀ ਬੱਸ ਨਹੀਂ, ਉਹ ਮੁੜ ਮੇਰੇ ਵਲ ਲਲਚਾਈਆਂ ਨਜ਼ਰਾਂ ਨਾਲ ਤੱਕਣਗੇ ਤੇ ਨਦੀਦੇਪਣ ਦੀ ਪਰਸੰਸਾ ਦੀ ਆਸ ਕਰਨਗੇ। ਮੇਰੇ ਕੋਲੋਂ ਨਹੀਂ ਇਹ ਛੁਲਛਲਾਪਣ ਦੇਖਿਆ ਜਾਣਾ। ਇਹ ਮੁਹਤਾਜੀ, ਇਹ ਮਜ਼ਲੂਮੀ! ਮੇਰਾ ਜੀਅ ਕਿਵੇਂ ਕਿਵੇਂ ਜਿਹਾ ਹੋਵੇਗਾ, ਦਮ ਘੁਟੇਗਾ। ਮੈਂ ਉਹ ਚੀਜ਼ ਕੇਵਲ ਬੋਰੀਅਤ ਕਾਰਨ ਗਟ ਗਟ ਚੜ੍ਹਾ ਜਾਵਾਂਗੀ, ਜਿਹੜੀ ਮੈਨੂੰ ਕਦੇ ਚੰਗੀ ਨਹੀਂ ਲੱਗੀ। ਇਹ ਵੀ ਕੀ ਜ਼ਿੰਦਗੀ ਹੈ। ਉਹੀਓ ਚੀਜ਼ ਸੰਘੋਂ ਹੇਠ ਉਤਾਰੀ ਜਾਓ ਜਿਹੜੀ ਬੇਰਸ ਜਿਹੀ, ਬੇਕਾਰ ਜਿਹੀ ਚੀਜ਼ ਹੈ—ਤੇ ਇਹ ਕੰਬਖ਼ਤ ਜੰਗਲ ਦਾ ਜੰਗਲ ਵਾਲ, ਵਾਲ ਹਨ ਕਿ ਬਲਾ। ਇਹ ਮੇਰੇ ਜਾਨੀ ਦੁਸ਼ਮਣ—ਤੇ ਲਓ ਇਹ ਚਾਂਦੀ ਦੀਆਂ ਤਾਰਾਂ ਵੀ ਚਮਕਣ ਲੱਗੀਆਂ। ਇਕ ਮੇਰੀ ਭੂਆ ਜੀ ਦੇ ਵਾਲ ਹਨ ਕਿ ਝੜ ਝੜ ਕੇ ਹਵਾ ਹੋ ਗਏ। ਪਰ ਕੀ ਮਜਾਲ ਹੈ ਕਿ ਕਾਲੇ ਮਖ਼ਮਲ ਉਤੇ ਹਲਕੀ ਜਿਹੀ ਧੁੱਪ ਵੀ ਜਗਮਗਾਈ ਹੋਵੇ। ਤੇ ਉਹ ਸ਼ੈਤਾਨ ਮੁਕੇਸ਼, ਕੇਹੀ ਬੇਗ਼ੈਰਤੀ ਨਾਲ ਝਾਕ ਰਿਹਾ ਹੈ। ਇਹ ਚਾਂਦੀ

ਦੀਆਂ ਤਾਰਾਂ ਹੋਰ ਸਭ ਤੋਂ ਛੁਪ ਜਾਣ ਪਰ ਏਸ ਬਿੱਲੀ ਦੇ ਬੱਚੇ ਦੀਆਂ ਅੱਖਾਂ ਕੀ ਨਹੀਂ ਦੇਖ ਲੈਂਦੀਆਂ। ਫੇਰ ਬੱਕਰੇ ਵਾਂਗ ਆਪਣੀ ਜੁਆਨੀ ਦੇ ਤਰਾਨੇ ਗਾਏਗਾ, ਕਬੂਤਰ ਵਾਂਗ ਛਾਤੀ ਫੁਲਾਏਗਾ ਤੇ ਡਕਾਰ ਲਵੇਗਾ। ਮੇਰਾ ਵਸ ਚੱਲੇ ਤਾਂ—ਮੇਰਾ ਵਸ ਚੱਲੇ ਤਾਂ ਆਪਣੇ ਸਿਰ ਉਤੇ ਸਿੱਧਾ ਉਸਤਰਾ ਫਿਰਵਾ ਲਵਾਂ, ਤੇ ਉਹਦੇ ਨੱਕ ਉਤੇ ਉਲਟਾ। ਨਾ ਰਹੇ ਬਾਂਸ ਨਾ ਵੱਜੇ ਬੰਸਰੀ। ਇਹ ਸ਼ਾਮ ਵੀ ਗਾਰਤ ਹੋਈ। ਕਿੰਨੇ ਮਜ਼ੇ ਵਿਚ ਪੁਆਂਦ ਤੋਂ ਸਿਰ ਢਲਕਾ ਕੇ, ਸਰ੍ਹਾਣੇ ਤੇ ਲੱਤਾਂ ਜਮਾ ਕੇ 'ਆਊਟ ਸਾਈਡਰ' ਪੜ੍ਹ ਰਹੀ ਸਾਂ, ਪੈਰਿਸ ਦੀ ਕਿਸੇ ਬੋਹੀਮੀਅਨ ਸੁੰਦਰੀ ਵਾਂਗ, ਪਰ ਪੈਰਿਸ ਦੀ ਸੁੰਦਰੀ ਤਾਂ ਕੁਝ ਹੋਰ ਵੀ ਕਰਦੀ ਹੈ—ਕਿੰਨੇ ਮਜ਼ੇ ਵਿਚ ਉਲਟੀ ਦੁਨੀਆ ਸਿੱਧੀ ਨਜ਼ਰ ਆ ਰਹੀ ਸੀ, ਤੇ ਸਿੱਧੀ ਦੁਨੀਆ ਉਲਟੀ ਲੱਗ ਰਹੀ ਸੀ। ਹਾਇ ਕਿੰਨਾ ਚੰਗਾ ਲੱਗ ਰਿਹਾ ਸੀ, ਸਭ ਚੌਪਟ ਹੋ ਗਿਆ।

ਸਲਮਾ ਜਲੀਸ ਨੇ ਆਪਣਾ ਦੁਬਲਾ ਪਤਲਾ ਸੰਦਲੀ ਹੱਥ ਵਧਾ ਕੇ ਖਿੜਕੀ ਦਾ ਪਰਦਾ ਸਰਕਾਇਆ। ਸ਼ਾਮ ਦੀ ਪਹਿਲੀ ਸੁਨਹਿਰੀ ਰੋਸ਼ਨੀ ਕਮਰੇ ਵਿਚ ਦਾਖ਼ਲ ਹੋਈ। ਜਿਸ ਤਰ੍ਹਾਂ ਪਪੋਟਿਆਂ ਤੇ ਨੀਂਦ ਉਤਰਦੀ ਹੈ। ਉਹਨੇ ਸ਼ਿੰਗਾਰ ਮੇਜ਼ ਦੇ ਸਾਹਮਣੇ ਜ਼ਰਾ ਕੁ ਖ਼ਮ ਖਾ ਕੇ ਆਪਣੀ ਜ਼ੁਲਫ਼ ਸੱਜਾ ਵੇਖੀ ਜਿਹੜੀ ਕਿ ਸਭ ਤੋਂ ਨਵੇਂ ਫ਼ੈਸ਼ਨ ਤੋਂ ਬਿਲਕੁਲ ਅਲਗ ਸੀ, ਜਿਸ ਤਰ੍ਹਾਂ ਉਹਦਾ ਆਪਣਾ ਮਨ ਉਸ ਤੋਂ ਅਲਗ ਸੀ, ਬਿਲਕੁਲ ਆਜ਼ਾਦ, ਇਕੱਲਾ, ਤੇ ਉਹਦੇ ਆਪਣੇ ਕਹਿਣ ਅਨੁਸਾਰ ਕਦੇ ਪਹਾੜੀ ਚਸ਼ਮੇ ਜਿਉਂ ਚੰਚਲ, ਤੇ ਕਦੇ ਬਰਫ਼ ਨਾਲ ਕੱਜੀਆਂ ਚਟਾਨਾਂ ਜਿਉਂ ਗੰਭੀਰ।

ਉਹਦੇ ਰੇਸ਼ਮੀ ਡਰੈਸਿੰਗ ਗਾਊਨ ਦਾ ਬੰਦ ਖੁਲ੍ਹਾ ਸੀ, ਤੇ ਉਹਦਾ ਨਾਜ਼ਕ ਪਤਲਾ ਸਰੀਰ ਲਚਕ ਰਿਹਾ ਸੀ। ਕੰਵਲ ਦੀ ਲਗਰ ਵਾਂਗ ਲੰਬੀ ਗਰਦਣ ਤੇ ਵੱਡਾ ਸਾਰਾ ਤਿਲ ਚਮਕ ਰਿਹਾ ਸੀ। ਇਹ ਦੇਖ ਕੇ ਬੜਾ ਹੌਸਲਾ ਬੱਝਿਆ ਕਿ ਕੰਬਖ਼ਤ ਚਾਂਦੀ ਦੀਆਂ ਤਾਰਾਂ ਕਾਲੀਆਂ ਜ਼ੁਲਫ਼ਾਂ ਦੇ ਜੰਗਲ ਵਿਚ ਕਿਧਰੇ ਭਟਕ ਕੇ ਰਹਿ ਗਈਆਂ। ਤੇ ਹੁਣ ਉਸ ਬਿੱਲੀ ਦੇ ਬੱਚੇ ਦੀਆਂ ਅੱਖਾਂ ਵੀ ਗੁਆਚੀਆਂ ਲੱਭ ਪੈਣ—ਉਹਨੇ ਮੁੜ ਕੇ ਰਾਈਟਿੰਗ ਟੇਬਲ ਤੇ ਰੱਖੇ ਹੋਏ ਟਾਈਮ ਪੀਸ ਤੇ ਨਜ਼ਰ ਸੁੱਟੀ। ਰਿਸਟ ਵਾਚ ਦੀ ਤਰ੍ਹਾਂ ਉਹਦੇ ਦਿਲ ਦੀ ਹਰਕਤ ਵੀ ਬੰਦ ਹੋ ਚੁੱਕੀ ਸੀ ਤੇ ਉਹਦੇ ਵਿਚ ਬੀਤੇ ਹੋਏ ਦਿਨ ਦੇ ਸੱਤ ਵਜ ਰਹੇ ਸਨ। ਇਹ ਘੜੀ ਵੀ ਬਕਵਾਸ ਫ਼ਜ਼ੂਲ ਚੀਜ਼ ਹੈ। ਕੀ ਮਜਾਲ ਕਿ ਕਦੇ ਕੋਕ ਤੋਂ ਬਿਨਾਂ ਚੱਲ ਜਾਵੇ।

ਕੋਈ ਸਾਥ ਨਹੀਂ ਦਿੰਦਾ। ਹਰ ਧੜਕਣ, ਹਰ ਹਲਚਲ, ਹਰ ਆਹਟ, ਹਰ ਬੁੱਲ੍ਹਾ ਅਲੱਗ ਹੈ। ਪਤਝੜ ਦੀਆਂ ਹਵਾਵਾਂ ਵਿਚ ਉਡਦੇ ਪੀਲੇ ਪੱਤਿਆਂ ਵਾਂਗ ਦੂਰ ਦੂਰ ਅਲਗ, ਇਕ ਦੂਜੇ ਤੋਂ, ਹਵਾ ਤੋਂ ਪੱਲਾ ਛੁਡਵਾਉਂਦੇ ਪੀਲੇ ਸੁੱਕੇ ਪੱਤੇ।

ਅੱਜ ਫੇਰ ਲੇਟ ਹੋ ਜਾਵਾਂਗੀ। ਨਾ ਜਾਣੇ ਕਿਸ ਪੀਰ ਦੀ ਦੁਰਅਸੀਸ ਹੈ ਕਿ ਹਰ ਚੀਜ਼ ਵਿਚ ਜਾਂ ਤਾਂ ਦੇਰ ਹੋ ਜਾਂਦੀ ਹੈ ਜਾਂ ਜਲਦੀ। ਕੋਈ ਕੰਮ ਵੀ ਤਾਂ ਵੇਲੇ ਸਿਰ ਨਹੀਂ ਹੁੰਦਾ। ਸ਼ੁਰੂ ਤੋਂ ਹੀ ਜ਼ਿੰਦਗੀ ਦਾ ਏਹੋ ਰੰਗ ਢੰਗ ਹੈ ਤੇ ਹੁਣ 'ਆਖ਼ਰੀ ਵਕਤ ਮੇਂ ਕਿਆ ਖ਼ਾਕ ਮੁਸਲਮਾਂ ਹੋਂਗੇ।' ਇਉਂ ਹੈ ਤਾਂ ਇਉਂ ਹੀ ਸਹੀ। ਹੁਣ ਮੈਂ ਘਾਟੇ ਦੇ ਹਰ ਅਹਿਸਾਸ ਤੋਂ ਮੁਕਤ ਹੋ ਚੁਕੀ ਹਾਂ, ਤੇ ਏਸ ਮੁਕਤੀ ਵਿਚ ਬੜਾ ਅਨੰਦ ਆਉਂਦਾ ਹੈ। ਬੱਦਲ ਦੇ ਛੋਟੇ ਜਿਹੇ ਆਵਾਰਾ ਟੁਕੜੇ ਵਾਂਗ ਹਵਾਵਾਂ ਵਿਚ ਤੈਰਨਾ, ਨਾ ਗੱਜਣਾ, ਨਾ ਵਰ੍ਹਨਾ। ਆਖ਼ਰ ਉਹਨੇ ਸਾੜ੍ਹੀ ਲਪੇਟੀ ਤੇ ਪੱਲੂ ਨੂੰ ਖੱਬੇ ਹੱਥ ਵਿਚ ਸੰਭਾਲ ਕੇ ਸ਼ੀਸ਼ੇ ਵਿਚ ਆਖ਼ਰੀ ਝਲਕ ਦੇਖੀ। "ਨਾਟ ਬੈਡ।" ਫੇਰ ਹੋਠ ਪਿਚਕਾਏ, ਧੂਣੀ ਦੀ ਅੱਗ ਵਾਂਗ ਜੀਭ ਲਹਿਰਾਈ, ਝਿਲਮਿਲਾਈ, ਤਦੇ ਉਹਦੇ ਦਿਲ ਉਤੇ ਓਸ ਜਿਹੀ ਪੈ ਗਈ। ਮੈਂ ਨਾ ਜਾਣੇ ਕਿਉਂ ਸਦਾ ਗ਼ਲਤ ਰੰਗ ਚੁਣਦੀ ਹਾਂ। ਮਾਰਚ ਦਾ ਮਹੀਨਾ, ਹਵਾ ਵਿਚ ਠੰਢਕ, ਸ਼ਾਮ ਦਾ ਵਕਤ, ਇਹ ਤਿੱਖੀ ਵਾਲ-ਸੱਜਾ, ਨੋਕੀਲਾ ਮੇਕ-ਅਪ ਤੇ ਉਸ ਉਪਰ ਇਹ ਬੋਰ ਕਰਨ ਵਾਲ ਗ਼ੈਰੰਗ। ਰੱਬਾ—ਪਰ ਹੁਣ ਬਹੁਤ ਦੇਰ ਹੋ ਚੁਕੀ ਹੈ, ਤੇ ਉਸ ਸ਼ੈਤਾਨ ਦਾ ਚਿਹਰਾ—ਭਾਵੇਂ ਇਹ ਸੱਚ ਹੈ ਕਿ ਮੇਰੇ ਕਾਲਜ ਦੀ ਕੋਈ 'ਕੋਲੀਗ' ਮੇਰੀ ਰੰਗ-ਸੂਝ ਦੀ ਗਰਦ ਨੂੰ ਨਹੀਂ ਪਹੁੰਚ ਸਕਦੀ। ਮੋਨੀਕਾ ਵੀ ਨਹੀਂ ਜਿਹੜੀ ਔਕਸਫ਼ੋਰਡ ਦੇ ਅੰਦਾਜ਼ ਵਿਚ ਗੱਲ ਕਰਦੀ ਹੈ। ਤੇ ਅੰਜਲੀ ਵੀ ਨਹੀਂ ਜਿਹੜੀ ਕਿ ਮੁਸਕਰਾਹਟ ਦੀ ਵਰਤੋਂ ਅਜਿਹੀ ਖ਼ੂਬੀ ਨਾਲ ਕਰਦੀ ਹੈ ਜਿਸ ਕਲਾ-ਕੁਸ਼ਲਤਾ ਨਾਲ ਮੰਜੇ ਹੋਏ ਪਰੈਸ ਫ਼ੋਟੋਗ੍ਰਾਫ਼ਰ ਫ਼ਲੈਸ਼ ਦੀ ਵਰਤੋਂ ਕਰਦੇ ਹਨ। ਇਹ ਦਿਨ ਰਾਤ ਦੀ ਖਟ ਖਟ, ਥੈਂਕ ਯੂ, ਥੈਂਕ ਯੂ, ਪਰ ਇਹਨਾਂ ਕੁੜੀਆਂ ਵਿਚ...

ਇਸ ਤਰ੍ਹਾਂ ਸੋਚਦਿਆਂ ਸੋਚਦਿਆਂ ਇਕ ਰੰਗ ਮਿਸ ਸਲਮਾ ਜਲੀਸ ਦੇ ਚਿਹਰੇ ਤੇ ਆਇਆ, ਇਕ ਗਿਆ। ਇਹ ਕਹਿਣ ਦੀ ਗੱਲ ਨਹੀਂ, ਪਰ ਇਹਨਾਂ ਨੂੰ ਕੁੜੀਆਂ ਦਾ ਨਾਂ ਦੇਣਾ ਵੀ ਜ਼ੁਲਮ ਹੈ। ਕੁੜੀਆਂ ਤਾਂ ਵਿਚਾਰੀਆਂ ਉਹ ਹਨ ਜਿਹੜੀਆਂ ਕਲਾਸਾਂ ਵਿਚ ਹੈਰਾਨ ਨਜ਼ਰਾਂ ਨਾਲ ਦੇਖਦੀਆਂ ਰਹਿ ਜਾਂਦੀਆਂ ਹਨ ਕਿ ਮਿਸ ਫਲਾਣੀ, ਮਿਸ ਢਿਮਕੀ, ਕੀਟਸ ਅਤੇ ਸ਼ੈਲੇ ਦੇ ਸਿੱਧੇ ਸਾਦੇ ਸ਼ਬਦਾਂ ਵਿਚ ਦੁਨੀਆਂ ਭਰ ਦੀਆਂ ਭੇਤ ਭਰੀਆਂ ਆਵਾਜ਼ਾਂ ਕਿਵੇਂ ਸੁਣ ਲੈਂਦੀਆਂ ਹਨ। "ਪਰ ਇਹ ਤਾਂ ਮੰਨਣਾ ਪਵੇਗਾ, ਮਿਸ ਸਲਮਾ ਜਲੀਸ", ਉਹਨੇ ਆਪਣੇ ਆਪ ਨੂੰ ਕਿਹਾ, "ਤੂੰ ਉਹਨਾਂ ਦੇ ਸਾਹਮਣੇ ਪਾਣੀ ਭਰਦੀ ਰਹਿ ਜਾਂਦੀ ਹੈਂ ਤੇ ਉਹ ਕਿਤੇ ਦੀਆਂ ਕਿਤੇ ਨਿਕਲ ਜਾਂਦੀਆਂ ਹਨ!" ਬਈ, ਗੱਲ ਇਹ ਹੈ ਕਿ ਉਹਨਾਂ ਨੂੰ ਕੁਝ ਤਜਰਬਾ ਵੀ ਹੈ। ਉਹਨਾਂ ਨੇ ਕੁਝ ਦੇਖਿਆ ਵੀ ਹੋਇਆ ਹੈ। ਮਤਲਬ ਇਹ ਹੋਇਆ ਕਿ ਉਹ ਘਾਟ ਘਾਟ ਦਾ ਪਾਣੀ ਪੀ ਚੁਕੀਆਂ ਹਨ। ਪਰ ਇਹ ਵਲਗਰ ਐਕਸਪਰੈਸ਼ਨ ਹੈ, ਆਫ਼ਟਰ ਆਲ, ਔਰਤਾਂ ਲਈ, ਉਸ ਤੋਂ ਵੱਧ ਕੁੜੀਆਂ ਲਈ। ਮੈਨੂੰ ਤਾਂ ਫ਼ਲਰਟ ਕਰਨਾ ਵੀ ਨਹੀਂ ਆਉਂਦਾ,

ਢੰਗ ਨਾਲ, ਤੇ ਜੀਅ ਚਾਹੁੰਦਾ ਹੈ। ਇਹ ਹੋਰ ਗੱਲ ਹੈ ਕਿ ਉਸ ਦਿਨ ਮੈਂ ਚਿੜ ਕੇ ਅੰਜਲੀ ਨੂੰ ਕਹਿ ਦਿੱਤਾ ਕਿ—ਦੇਖੋ ਮੈਂ ਹੁਣ ਉਸ ਹੱਦ ਤੋਂ ਅੱਗੇ ਨਿਕਲ ਚੁਕੀ ਹਾਂ। ਮੇਰਾ ਸੈਕਸ ਮਰ ਚੁੱਕਾ ਹੈ, ਤੇ ਸੈਕਸ ਹੀ ਸਭ ਕੁਝ ਨਹੀਂ ਹੁੰਦਾ। ਹਾਂ ਇਕ ਵਕਤ ਸੀ ਜਦ ਸਰੀਰ ਨਾ ਜਾਣੇ ਕੇਹੀ ਗਰਮੀ ਨੂੰ, ਨਾ ਜਾਣੇ ਕੇਹੀ ਖ਼ੁਸ਼ਬੂ ਤੇ ਮਿਠਾਸ ਨੂੰ 'ਵਾਜ਼ਾਂ ਮਾਰਦਾ ਰਹਿੰਦਾ ਸੀ ਤੇ ਮੈਨੂੰ ਜਾਪਦਾ ਸੀ ਮੈਂ ਮੋਰ ਹਾਂ, ਤੇ ਜੰਗਲ ਵਿਚ ਇਕੱਲੀ ਨੱਚ ਰਹੀ ਹਾਂ। ਮੈਂ ਆਵਾਜ਼ ਮਾਰਦੀ ਤਾਂ ਤੇ ਕੋਈ ਮੇਰੀ ਪੁਕਾਰ ਨਹੀਂ ਸੁਣਦਾ। ਪਰ ਹੁਣ ਮੈਂ ਉਸ ਜੰਗਲ ਵਿਚੋਂ ਨਿਕਲ ਆਈ ਹਾਂ। ਹਾਂ, ਹਾਂ, ਏਹੋ ਨਹੀਂ ਕਿ ਉਹਨਾਂ ਦੇ ਕੋਲ ਕੋਈ ਗ਼ੈਰ ਕੁਦਰਤੀ ਸਾਮਗਰੀ ਹੈ ਉਹ ਉਹਨੂੰ ਵਰਤਣਾ ਵੀ ਜਾਣਦੀਆਂ ਹਨ। ਕਿਉਂ! ਅੰਜਲੀ ਅਤੇ ਮੋਨਿਕਾ ਦੇ ਸਾੜ੍ਹੀ ਬੰਨ੍ਹਣ ਦਾ ਅੰਦਾਜ਼ ਹੀ ਕੋਈ ਦੇਖੇ। ਸਿਤਾਰ ਵਾਂਗ ਰਾਗਾਂ ਰਾਗਣੀਆਂ ਨਾਲ ਭਰੇ ਹੋਏ ਸਰੀਰ, ਅੱਖਾਂ ਵਾਂਗ ਖੁਲ੍ਹਦੇ ਬੰਦ ਹੁੰਦੇ ਸਰੀਰ ਤੇ ਸੱਚ, ਇਹ ਸਾੜ੍ਹੀ ਬੰਨ੍ਹਣ ਦਾ ਅੰਦਾਜ਼ ਹੈ ਕਿ ਬੁਝੇ ਹੋਏ ਦੀਵਿਆਂ ਦੀਆਂ ਰੋਸ਼ਨੀਆਂ ਉਬਲ ਪੈਣ। ਹੈ ਨਾ ਰਸ਼ਕ ਦੀ ਗੱਲ। ਕਦੇ ਕਦੇ ਮੈਂ ਕਿੰਨੀ 'ਜੈਲਸ' ਹੋ ਜਾਂਦੀ ਹਾਂ। ਕਦੇ ਕਦੇ ਦੀ ਵੀ ਖ਼ੂਬ ਰਹੀ। ਉਹਨੇ ਬਟੂਆ ਚੁਕਿਆ ਤਾਂ ਕੁੰਜੀ ਗ਼ਾਇਬ, ਕੁੰਜੀ ਮਿਲੀ ਤਾਂ ਤਾਲਾ ਗ਼ਾਇਬ, ਤੇ ਤਾਲਾ ਵੀ ਅਖ਼ੀਰ ਮਿਲ ਗਿਆ ਤਾਂ ਉਹ ਆਪ ਗ਼ਾਇਬ। ਹੁਣ ਕੋਈ ਪਰਲੋਂ ਤਕ ਖੂਹ ਕੁਨੰਜਿਆ ਕਰੇ। ਮਿੰਟ ਕੁ ਲਈ ਉਹ ਕਮਰੇ ਦੇ ਵਿਚਕਾਰ ਖੜੀ ਹੋ ਗਈ, ਜਿਥੋਂ ਡੁਬਦੇ ਸੂਰਜ ਦੀਆਂ ਕਿਰਨਾਂ ਹੌਲੀ ਹੌਲੀ ਬਾਹਰ ਨਿਕਲ ਰਹੀਆਂ ਸਨ, ਜਿਵੇਂ ਸਮੁੰਦਰ ਵਿਚੋਂ ਮਛੇਰੇ ਦਾ ਜਾਲ ਨਿਕਲਦਾ ਹੈ। ਹਾਂ, ਹੁਣ ਕੀ ਕਰਨਾ ਹੈ? ਕੀ ਕਰਨਾ ਹੈ? ਹਾਂ, ਯਾਦ ਆ ਗਿਆ ਬਾਹਰ ਜਾਣਾ ਹੈ।

ਉਹਨੇ ਬਾਹਰ ਨਿਕਲਦਿਆਂ ਹੀ ਤਾੜ ਦਰਵਾਜ਼ਾ ਬੰਦ ਕਰ ਦਿੱਤਾ। ਕੁੰਡੀ ਚੜ੍ਹਾਏ ਬਿਨਾਂ ਤਾਲਾ ਫਸਾਇਆ ਤੇ ਕੁੰਜੀ ਘੁੰਮਾ ਦਿਤੀ। ਫੇਰ ਝੁੰਜਲਾਈ, ਝੁੰਜਲਾਈ, ਤੇ ਦੋਬਾਰਾ ਝਟਕੇ ਨਾਲ ਤਾਲਾ ਫਸਾਇਆ, ਦੰਦ ਜੋੜੇ ਬਿਨਾਂ ਕੁੰਜੀ ਘੁੰਮਾ ਦਿੱਤੀ ਤੇ ਪੌੜੀਆਂ ਉਤਰਨ ਲੱਗੀ। ਹੁਣ ਉਹ ਹਵਾ ਬਣੀ ਹੋਈ ਸੀ। ਹੁਣ ਉਹਨੂੰ ਕੋਈ ਨਹੀਂ ਸੀ ਰੋਕ ਸਕਦਾ। ਏਹੋ ਉਹਦੇ ਤੁਰਨ ਦਾ ਅੰਦਾਜ਼ ਸੀ। ਜਿਹਨੂੰ ਆਪਣੀ ਜਾਨ ਪਿਆਰੀ ਹੋਵੇ ਰਾਹ ਵਿਚੋਂ ਹਟ ਜਾਵੇ, ਜਾਂ ਫੇਰ ਜੇ ਤੁਫ਼ੀਕ ਹੋਵੇ ਤਾਂ ਮੌਤ ਕਬੂਲ ਲਵੇ। ਹੁੰਦਾ ਇਹ ਸੀ ਕਿ ਲੋਕ ਰਸਤੇ ਤੋਂ ਹਟ ਜਾਂਦੇ ਸਨ।

ਏਸ ਜ਼ਿੰਦਗੀ ਵਿਚ ਕਦਮ ਕਦਮ ਤੇ ਪਰਾਬਲਮਾਂ ਦੇ ਟੋਕਰੇ ਹਨ। ਕਿਸ ਵਕਤ ਕਿਹੜੀ ਪੁਸ਼ਾਕ ਪਹਿਣੀ ਜਾਵੇ, ਇਕ ਪਰਾਬਲਮ, ਕਿਹਨਾਂ ਕੱਪੜਿਆਂ ਨਾਲ ਕਿਹੜੀ ਲਿਪਸਟਿਕ ਲਾਈ ਜਾਵੇ, ਇਕ ਹੋਰ ਪਰਾਬਲਮ, ਕਿਹੜਾ ਹਾਰ ਗਲ ਵਿਚ ਪਾਇਆ ਜਾਵੇ, ਇਹ ਵੱਖਰੀ ਪਰਾਬਲਮ, ਕਿਉਂ ਜੋ ਉਹਦੇ ਕੋਲ ਅਣਗਿਣਤ ਹਾਰ ਸਨ, ਹਰ ਰੰਗ ਦੇ ਹਾਰ। ਫੇਰ ਉਹਨਾਂ ਵਿਚੋਂ ਹਰੇਕ ਦਾ ਵਖਰਾ ਇਤਿਹਾਸ ਸੀ।

ਹਰ ਇਕ ਦੇ ਨਾਲ ਇਕ ਅਲਗ ਕਿਸਮ ਦਾ ਲਗਾਓ। ਇਕ ਉਹ ਹਾਰ ਸਨ ਜਿਹੜੇ ਯੂਰਪ ਦੇ ਸਫ਼ਰ ਵਿਚ ਖ਼ਰੀਦੇ ਗਏ ਸਨ। ਇਕ ਹਾਰ ਰੋਮ ਦੇ ਖੰਡਰਾਂ ਕੋਲ ਛੋਟੀ ਜਿਹੀ ਦੁਕਾਨ ਤੋਂ ਲਿਆ ਸੀ ਜਿਥੇ ਫਲੋਰੈਂਸ ਦੀ ਬੁਢੀ ਨਵੇਂ ਨਵੇਂ ਨਕਲੀ ਪੱਥਰਾਂ ਦੇ ਹਾਰ ਇਹ ਕਹਿ ਕੇ ਵੇਚਦੀ ਸੀ, ਕਿ ਉਹ ਹਾਰ ਅਸਲ ਵਿਚ ਕਦੀਮ ਜ਼ਮਾਨਿਆਂ ਤੋਂ ਚਲੇ ਆ ਰਹੇ ਹਨ, ਮਹਾਨ ਸਿਕੰਦਰ ਦੇ ਵਕਤ ਤੋਂ। ਪਰ ਇਹ ਝੂਠ ਕੇਵਲ ਉਹਦੀ ਜ਼ਬਾਨ ਤੇ ਹੁੰਦਾ ਸੀ,ਝੁਰੀਆਂ ਨਾਲ ਘਿਰੀਆਂ ਅੱਖਾਂ ਵਿਚ ਨਹੀਂ,ਜਿਹੜੀਆਂ ਹੱਸ ਹੱਸ ਕੇ ਕਹਿੰਦੀਆਂ ਸਨ, "ਤੂੰ ਜਾਣਦੀ ਹੈਂ ਰਾਣੀ ਪੁਰਾਤਨ ਕਾਲ ਦੇ ਏਨੇ ਸਾਰੇ ਇਕੋ ਤਰ੍ਹਾਂ ਦੇ ਹਾਰ ਕਿਥੇ ਮਿਲ ਸਕਦੇ ਹਨ ?" ਪਰ ਸਲਮਾ ਜਲੀਸ ਨੇ ਇਕ ਹਾਰ ਓਥੋਂ ਖ਼ਰੀਦਿਆ, ਇਕ ਵੈਨਿਸ ਤੋਂ, ਇਕ ਪੈਰਿਸ ਵਿਚ। ਲੰਡਨ ਵਿਚ ਉਹਦੇ ਕੋਲੋਂ ਇਕ ਸੈਕੰਡ ਹੈਂਡ ਰੀਕਾਰਡ ਪਲੇਅਰ ਤੋਂ ਬਿਨਾਂ ਕੁਝ ਨਾ ਖ਼ਰੀਦਿਆ ਗਿਆ। ਉਹ ਵੀ ਕੈਂਬਰਿਜ ਵਿਚ ਦੋ ਸਾਲ ਠਹਿਰਨ ਸਮੇਂ। ਛੁੱਟੀਆਂ ਵਿਚ ਇਟਲੀ, ਫ਼ਰਾਂਸ, ਤੇ ਸਵਿਟਜ਼ਰਲੈਂਡ ਦੀ ਸੈਰ ਲਈ ਗਈ ਤਾਂ ਉਹ ਇਕ ਸੈਕੰਡ ਹੈਂਡ ਦੁਕਾਨ ਦੀ ਨਜ਼ਰ ਹੋ ਗਿਆ, ਜਿਹਦਾ ਗ਼ਮ ਅੱਜ ਵੀ ਉਹਦੀ ਛਾਤੀ ਉਤੇ ਸਿਲ ਵਾਂਗ ਧਰਿਆ ਹੋਇਆ ਸੀ।

ਪਰ ਇਹਦੀ ਪੂਰਤੀ ਉਦੋਂ ਹੋ ਜਾਂਦੀ ਜਦ ਉਹਨੂੰ ਯਾਦ ਆਉਂਦਾ ਕਿ ਇਟਲੀ ਵਿਚ ਤਾਂ ਉਹ ਹਰ ਥਾਂ ਬਹੁਤ ਹੀ ਸਸਤੀ ਕਿਸਮ ਦੇ ਪੈਨ ਸੀਓਨੇ ਵਿਚ ਠਹਿਰੀ ਸੀ। ਤਰਬੂਜ਼ ਦੀ ਤਰ੍ਹਾਂ ਸੁਰਖ਼ ਸੁਰਖ਼ ਫਾਂਕਾਂ ਖਾ ਕੇ ਦਿਨ ਕੱਟੇ ਸਨ ਤੇ ਰਾਫ਼ੈਲ, ਲਿਓਨਾਰਦੋ, ਮਾਈਕਲ ਐਂਜਲੋ, ਰੈਂਬਰਾਂ, ਮੋਲਿਆਨੀ ਦੇ ਸ਼ਾਹਕਾਰਾਂ ਦੇ ਰੀਪਰੋਡਕਸ਼ਨ ਖ਼ਰੀਦੇ ਸਨ, ਜਿਹਨਾਂ ਵਿਚ ਦੁਨੀਆਂ ਦੇ ਸਭ ਤੋਂ ਸੋਹਣੇ ਰੰਗ ਸਨ, ਜਿਹਨਾਂ ਵਿਚ ਦਿਲਾਂ ਨੂੰ ਥਰਥਰਾਉਣ ਵਾਲੇ, ਪਿਘਲਾਉਣ ਵਾਲੇ ਖ਼ਤ, ਧੁੱਪ ਛਾਓਂ, ਗ਼ਮ ਤੇ ਖ਼ੁਸ਼ੀ ਦੀਆਂ ਫੁਹਾਰਾਂ, ਤੇ ਨਾ ਜਾਣੇ ਕੀ ਕੀ ਦੌਲਤਾਂ ਜਾਗ ਰਹੀਆਂ ਸਨ। ਹੁਣ ਉਹਦੇ ਸਾਹਮਣੇ ਇਹ ਪਰਾਬਲਮ ਵੀ ਸੀ ਕਿ ਇਹਨਾਂ ਅਤਿ ਸੁੰਦਰ ਵਸਤਾਂ ਨੂੰ ਸੱਤ ਸਮੁੰਦਰ ਪਾਰੋਂ ਏਥੇ ਲਿਆਉਣ ਵਿਚ ਜਿਸ ਕੁਰਬਾਨੀ ਤੇ ਤਿਆਗ ਤੋਂ ਕੰਮ ਲਿਆ ਸੀ, ਲੋਕ ਉਹਦਾ ਕਿੱਸਾ ਸੁਣਨ, ਦੰਦਾਂ ਨਾਲ ਉਂਗਲੀ ਕੱਟਣ, ਕਦੇ ਕਦੇ ਉਹਦਾ ਜ਼ਿਕਰ ਸੁਣ ਕੇ ਬੇਹੋਸ਼ ਹੋ ਜਾਣ, ਤੇ ਜਦ ਹੋਸ਼ ਆਵੇ ਤਾਂ ਹੱਥ ਮਲਣ ਤੇ ਅੱਖਾਂ ਪਾੜ ਕੇ ਕਹਿਣ, "ਬਈ ਤੂੰ ਜੀ-ਨੀਅਸ ਹੈਂ !" ਤੇ ਏਸ ਗੱਲ ਉਤੇ ਦਿਲ ਵਿਚ ਹਸਦੀ ਸੀ ਕਿਉਂਕਿ ਇਕ ਵਾਰ ਤੜਕ-ਭੜਕ ਵਾਲੀ ਪਾਰਟੀ ਵਿਚ ਇਕ ਬੁੱਢੀ ਔਰਤ, ਜਿਹਨੂੰ ਦੇਖ ਕੇ ਨਾ ਜਾਣੇ ਕਿਉਂ ਬੁਢੀ ਘੋੜੀ ਲਾਲ ਲਗਾਮ ਦਾ ਖ਼ਿਆਲ ਆਉਂਦਾ ਸੀ, ਮਟਕਦੀ ਹੋਈ ਤੇ ਹੋਠਾਂ ਤੋਂ ਟਨਾਂ ਦੇ ਟਨ ਲਹੂ ਟਪਕਾਉਂਦੀ ਹੋਈ ਅਤੇ ਆਪਣੀਆਂ ਮੋਟੀਆਂ ਮੋਟੀਆਂ ਅਦਾਵਾਂ ਨਾਲ ਕਤਲੇਆਮ ਕਰਦੀ, ਲਟਕਦੀ-ਪਟਕਦੀ ਉਹਦੇ ਕੋਲ ਆਈ ਤੇ ਬੋਲੀ, "ਇਫ਼ ਯੂ ਡੋਂਟ ਮਾਈਂਡ, ਮੈਂ ਜ਼ਰਾ ਆਪ ਦਾ ਹਾਰ ਦੇਖ ਲਵਾਂ ?" ਤੇ ਹਾਰ ਨੂੰ ਛੋਹ ਕੇ, ਤੇ ਮਿਸ ਸਲਮਾ ਜਲੀਸ ਦੀ ਨਾਜ਼ਕ ਗਰਦਣ ਨੂੰ ਕੋਚਵਾਨ ਵਾਂਗ ਝਟਕੇ ਦੇ ਕੇ

ਕਹਿਣ ਲਗੀ, "ਬਈ ਹੁਣ ਤਾਂ ਮੈਨੂੰ ਵੀ ਪੈਰਿਸ ਜਾਣਾ ਪਵੇਗਾ। ਕੀ ਖ਼ੂਬਸੂਰਤ ਹਾਰ ਹੈ।" ਮਿਸ ਸਲਮਾ ਜਲੀਸ ਨੇ ਇਹ ਹਾਰ ਪੈਰਿਸ ਵਿਚ ਨਹੀਂ ਸਗੋਂ ਨਵੀਂ ਦਿੱਲੀ ਵਿਚ ਇੰਪੀਰੀਅਲ ਹੋਟਲ ਦੇ ਕੋਲ ਦਰਖ਼ਤਾਂ ਹੇਠ ਇਕ ਤਿੱਬਤਣ ਤੋਂ ਖ਼ਰੀਦਿਆ ਸੀ ਜਿਹਦੀਆਂ ਬਾਹਵਾਂ ਵਿਚ ਮੋਟੇ ਮੋਟੇ ਕੰਗਣ ਠਣਕ ਰਹੇ ਸਨ ਤੇ ਜਿਹੜੀ ਨੰਗੀ ਜ਼ਮੀਨ ਤੇ ਬੈਠੀ ਅਜਿਹੀ ਬੇਤਕਲਫ਼ੀ ਨਾਲ ਛੋਲੇ ਫੱਕ ਰਹੀ ਸੀ, ਕਿ ਵੱਡੇ ਵੱਡੇ ਸੋਫ਼ਿਆਂ ਵਾਲੇ ਵੀ ਉਸ ਸ਼ਾਨ ਨਾਲ ਬਹਿ ਕੇ ਕੇਕ ਪੇਸਟਰੀ ਨਹੀਂ ਉਡਾਉਂਦੇ ਹੋਣੇ। ਹੁਣ ਇਹ ਵੀ ਇਕ ਪਰਾਬਲਮ ਸੀ ਕਿ ਕੋਈ ਇਹ ਨਹੀਂ ਸੀ ਸਮਝਦਾ ਕਿ ਕੂੜ ਕਬਾੜ ਦੇ ਢੇਰ ਵਿਚੋਂ ਮੋਤੀ ਚੁਗਣ ਲਈ ਵੀ ਨਜ਼ਰ ਦੀ ਲੋੜ ਹੁੰਦੀ ਹੈ। ਹਜ਼ਾਰਾਂ ਸਾਲ ਨਰਗਸ ਆਪਣੀ ਬੇਨੂਰੀ ਤੇ ਰੋਂਦੀ ਹੈ—ਇਹ ਬਰੀਕ ਗੱਲ ਉਹਨਾਂ ਬੇਅਕਲ ਮੋਟੀ ਚਰਬੀ ਵਾਲੀਆਂ ਦੀ ਖੋਪਰੀ ਵਿਚ ਭਲਾ ਕੀ ਸੁਆਹ ਆਵੇਗੀ।

ਸੜਕ ਤੇ ਆ ਕੇ ਉਹ ਸੋਚੀਂ ਪੈ ਗਈ, ਟੈਕਸੀ ਬੁਲਾਈ ਜਾਵੇ ਜਾਂ ਸਕੂਟਰ ਰਿਕਸ਼ਾ ਨਾਲ ਕੰਮ ਚਲ ਜਾਵੇਗਾ। "ਜਾਂ" ਦੀ ਜ਼ਿੰਦਗੀ ਵਿਚ ਉਹੀਓ ਮਹੱਤਤਾ ਹੈ ਜਿਹੜੀ ਮਛੇਰਿਆਂ ਦੀ ਜ਼ਿੰਦਗੀ ਵਿਚ ਜਾਲ ਦੀ ਹੈ। ਜੇ ਕਿਸੇ ਨੇ ਪੁੱਛਿਆ, "ਖਾਣਾ ਖਾਏਂਗੀ, ਸਲਮਾ ?" ਤਾਂ ਜਵਾਬ ਮਿਲਦਾ, "ਖਾਣਾ ਖਾ ਲਵਾਂਗੀ, ਜਾਂ ਪਾਣੀ ਪੀ ਲਵਾਂਗੀ ਜਾਂ ਸ਼ਾਇਦ ਨਹੀਂ ਪੀਵਾਂਗੀ, ਜਾਂ...।" ਰੋਜ਼ ਰਾਤ ਨੂੰ ਜਦ ਘੰਟਿਆਂ ਦੇ ਘੰਟੇ ਨੀਂਦ ਨਾ ਆਉਂਦੀ ਤੇ ਸੰਸਾਰ ਦੀ ਅਸਾਰਤਾ ਤੇ ਵਿਚਾਰ ਕਰਦਿਆਂ-ਕਰਦਿਆਂ ਥੱਕ ਜਾਂਦੀ ਤਾਂ ਅਚਣਚੇਤ ਉਹਦੇ ਜ਼ਿਹਨ ਵਿਚ ਇਹ ਖ਼ਿਆਲ ਆ ਲਿਸ਼ਕਦਾ, "ਮੈਂ ਬੜੀ ਫ਼ਜ਼ੂਲ ਖ਼ਰਚ ਹਾਂ, ਮੈਨੂੰ ਟੈਕਸੀਬਾਜ਼ੀ ਨਹੀਂ ਕਰਨੀ ਚਾਹੀਦੀ। ਜਿੰਨੇ ਪੈਸੇ ਮੈਂ ਟੈਕਸੀ ਤੇ ਫੂਕ ਦਿੰਦੀ ਹਾਂ ਓਨਿਆਂ ਵਿਚ ਤਾਂ ਹਜ਼ਾਰਾਂ ਲੋਕ ਏਸ ਸ਼ਹਿਰ ਵਿਚ ਪੂਰਾ ਮਹੀਨਾ ਗੁਜ਼ਰ ਕਰ ਲੈਂਦੇ ਹਨ। ਅੱਛਾ, ਕਲ੍ਹ ਤੋਂ ਟੈਕਸੀ ਬੰਦ।" ਪਰ ਉਸ ਵੇਲੇ ਵੀ ਜਦ ਸੜਕ ਤੇ ਉਹਦੇ ਵਾਲ ਹਵਾ ਵਿਚ ਉੱਡਣ ਲੱਗੇ ਤੇ ਤੇਜ਼ੀ ਨਾਲ ਢਲਦੀ ਸ਼ਾਮ ਦਾ ਅਹਿਸਾਸ ਤਿੱਖਾ ਹੋਇਆ ਤਾਂ ਉਹਨੇ ਟੈਕਸੀ ਵਿਚ ਹੀ ਉਹ ਛੋਟਾ ਜਿਹਾ ਸਫ਼ਰ ਤਹਿ ਕਰਨ ਦਾ ਨਿਸਚਾ ਕੀਤਾ ਜਿਹੜਾ ਉਹ ਬਸ ਵਿਚ ਪੰਜ ਮਿੰਟਾਂ ਵਿਚ ਮੁਕਾ ਸਕਦੀ ਸੀ। "ਰਬ ਬਚਾਵੇ, ਬਸ ਵਿਚ ਪਟਰੋਲ, ਤੇ ਪਤਾ ਨਹੀਂ ਕੇਹੇ ਕੇਹੇ ਇਨਸਾਨਾਂ ਦੀ ਬੂ ਬਸੀ ਹੁੰਦੀ ਹੈ—ਜੇਹੋ ਜਿਹੀ ਬੂ ਭੇਡਾਂ ਵਿਚੋਂ ਆਇਆ ਕਰਦੀ ਹੈ।" ਕੋਲੋਂ ਲੰਘਦੇ ਯੂਨੀਵਰਸਿਟੀ ਦੇ 'ਟੈਡੀ' ਛੋਕਰਿਆਂ ਨੇ ਚੁਸਤ ਪਤਲੂਣਾਂ ਵਿਚ ਦਸ ਦਸ ਵਲ ਖਾਂਦਿਆਂ ਸੀਟੀਆਂ ਵਜਾਈਆਂ ਤੇ ਕੋਈ ਚਾਲੂ ਫ਼ਿਕਰਾ ਕਸਿਆ ਤਾਂ ਉਹਨੇ ਦੌੜੀ ਜਾਂਦੀ ਟੈਕਸੀ ਨੂੰ ਇਸ਼ਾਰਾ ਕੀਤਾ—

ਸਰਦਾਰ ਜੀ ਨੇ ਟੈਕਸੀ ਦੀ ਰਫ਼ਤਾਰ ਤੇਜ਼ ਕੀਤੀ ਤਾਂ ਉਹਨੇ ਸੋਚਿਆ, ਪਤੀ ਜੇ ਹੋਰ ਕੁਝ ਨਹੀਂ ਤਾਂ ਅਜਿਹੇ ਚੰਦਰੇ ਛਿਣਾਂ ਵਿਚ ਵਧੀਆ ਅੰਗ ਰੱਖਿਅਕ ਦਾ ਕੰਮ ਤਾਂ ਦਿੰਦਾ ਹੈ। ਗਈ ਰਾਤ ਤਕ ਥੀਏਟਰ ਦੇ ਮਜ਼ੇ ਉਡਾਓ, ਹੋਟਲਾਂ ਵਿਚ ਘੁੰਮੋ,

ਡਿਨਰ ਖਾਓ, ਕੋਈ ਖ਼ਤਰਾ ਨਹੀਂ—ਮੇਰੇ ਖ਼ਿਆਲ ਵਿਚ ਬਹੁਤੀਆਂ ਔਰਤਾਂ ਸ਼ਾਦੀ ਤੋਂ ਬਾਅਦ, ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਦੇਖਣ ਪਿਛੋਂ ਵੀ ਜੇ ਆਪਣੇ ਮਿੱਟੀ ਦੇ ਮਾਧੋ ਤੇ ਕਮੀਨੇ ਮਰਦਾਂ ਨਾਲ ਚਿਪਕੀਆਂ ਰਹਿੰਦੀਆਂ ਹਨ ਤਾਂ ਉਹਦਾ ਕਾਰਨ ਏਹੋ ਹੁੰਦਾ ਹੈ ਕਿ ਉਹਨਾਂ ਨੂੰ ਇਕ ਹੱਟੇ ਕੱਟੇ ਭਰੋਸੇਯੋਗ ਬੌਡੀ ਗਾਰਡ ਦੀ ਲੋੜ ਹੁੰਦੀ ਹੈ—ਨਾ ਜਾਣੇ ਓਥੇ ਕੌਣ ਕੌਣ ਹੋਵੇਗਾ, ਇਕ ਤੋਂ ਇਕ ਚੜ੍ਹਦਾ ਸਨੌਬ...?

ਉਹ ਜਿਸ ਖੇਤਰ ਵਿਚ ਘੁੰਮਦੀ ਸੀ, ਉਠਦੀ ਸੀ, ਬਹਿੰਦੀ ਸੀ, ਉਥੇ ਉਹਨੂੰ ਬਹੁਤੇ ਲੋਕ ਸਨੌਬ ਹੀ ਨਜ਼ਰ ਆਉਂਦੇ ਸਨ, ਸਗੋਂ ਹੁਣ ਤਾਂ ਇਹ ਹਾਲਤ ਹੋ ਗਈ ਸੀ ਕਿ ਉਹ ਆਪਣੇ ਆਪ ਤੋਂ ਬਿਨਾਂ ਬਾਕੀ ਸਭ ਨੂੰ ਸਨੌਬ ਸਮਝਦੀ ਸੀ। ਕਦੇ ਕਦੇ ਇਕੱਲੀ ਜਦ ਉਹ ਆਪਣੇ ਆਪ ਨਾਲ ਗੱਲਾਂ ਕਰਦੀ ਤਾਂ ਆਪਣੇ ਕੰਨ ਵਿਚ ਚੁਪਕੇ ਜਿਹੇ ਕਹਿੰਦੀ, ਸੱਚ ਇਹ ਹੈ ਕਿ ਮੈਂ ਖ਼ੁਦ ਸਨੌਬ ਹਾਂ। ਇਹ ਇਕ ਮਰਜ਼ ਹੈ ਜਿਹੜੀ ਹੀਣਤਾ ਦੇ ਅਹਿਸਾਸ ਤੋਂ ਪੈਦਾ ਹੁੰਦੀ ਹੈ। ਮੁਕੇਸ਼ ਦੀ ਇੱਟ ਦਾ ਜਵਾਬ ਉਹ ਪੱਥਰ ਨਾਲ ਦੇਵੇਗੀ, ਤਾਂ ਉਹ ਬਿਲਬਿਲਾ ਉਠੇਗਾ, ਆਪਣੀ ਟਾਈ ਦੀ ਗੰਢ ਨੂੰ ਹੋਰ ਕਸ ਲਵੇਗਾ ਤੇ ਕਹੇਗਾ, "ਤੂੰ ਬੜੀ ਨਕ-ਚੜ੍ਹੀ ਹੈਂ।" ਮੈਂ ਨਕ ਚੜ੍ਹੀ ਹਾਂ ਤਾਂ ਏਵੇਂ ਸਹੀ, ਤੇਰੀ ਬਲਾ ਨਾਲ। ਮਿਸਿਜ਼ ਸਕਸੇਨਾ ਨੇ ਖ਼ਾਹ-ਮਖ਼ਾਹ, ਮਜ਼ਾਕ ਮਜ਼ਾਕ ਵਿਚ ਇਹ ਗੱਲ ਉਹਦੇ ਦਿਲ ਵਿਚ ਪਾ ਦਿਤੀ ਹੈ ਕਿ ਮੈਂ ਉਸ ਉਤੇ ਮਰਦੀ ਹਾਂ। ਉਹ ਵੀ ਏਸ ਕਿਸਮ ਦਾ ਮਰਦ ਹੈ ਕਿ ਉਹਨਾਂ ਨਾਲ ਸਿੱਧੇ ਮੂੰਹ ਗੱਲ ਕਰੋ ਤਾਂ ਆਸ਼ਕ ਤੋਂ ਮਸ਼ੂਕ ਵਿਚ ਤਬਦੀਲ ਹੋ ਜਾਂਦੇ ਹਨ, ਜਿਵੇਂ ਸਰਫ਼ ਪਾਊਡਰ ਪਾਣੀ ਵਿਚ ਚੱਕਰ ਖਾਂਦਿਆਂ ਹੀ ਝੱਗ ਦਾ ਰੂਪ ਧਾਰ ਲੈਂਦਾ ਹੈ। ਪਰ ਸਨੌਬ ਅਸਲ ਵਿਚ ਮਿਸਟਰ ਸੇਠੀ ਹਨ ਜਿਹੜੇ ਆਪਣੇ ਆਪ ਨੂੰ ਮਰਦਾਨਾ ਖ਼ੂਬਸੂਰਤੀ ਵਿਚ ਕੁਦਰਤ ਦਾ ਸ਼ਾਹਕਾਰ ਸਮਝਦੇ ਹਨ, ਤੇ ਆਪਣੀ ਗ਼ਜ਼ਲ ਸੁਣਾਉਣ ਤੋਂ ਪਹਿਲਾਂ ਦਿਲ ਤੇ ਹੱਥ ਰਖ ਕੇ ਦੋ ਤਿੰਨ ਵਾਰ ਜ਼ਰੂਰ ਛਿਕਦੇ ਹਨ। ਨੱਕ ਵੀ ਦੁਨੀਆਂ ਵਿਚ ਕਿਸਮ ਕਿਸਮ ਦੇ ਹੁੰਦੇ ਹਨ, ਗ਼ੁਸੈਲੇ, ਡਰਾਉਣੇ, ਅਰਮਾਨ ਭਰੇ, ਹੈਰਾਨੀਜਨਕ ਇਤਿਆਦਿ। ਪਰ ਮਿਸਟਰ ਸੇਠੀ ਦਾ ਨੱਕ ਕਿਸ ਭਾਂਤ ਦਾ ਹੈ, ਉਹਦਾ ਅੱਜ ਤਕ ਭੇਤ ਨਹੀਂ ਲੱਭਾ। ਖ਼ੈਰ ਜੋ ਵੀ ਹੋਵੇ ਕੁਦਰਤ ਦਾ ਸ਼ਾਹਕਾਰ ਹੈ। ਕਿਆ ਵਧੀਆ ਨੱਕ ਨਾਲ ਅੰਗਰੇਜ਼ੀ ਬੋਲਦੇ ਹਨ, ਮੇਰੇ ਖ਼ਿਆਲ ਵਿਚ ਉਹਨਾਂ ਨੂੰ ਨੱਕ ਕੇਵਲ ਵਧੀਆ ਅੰਗਰੇਜ਼ੀ ਬੋਲਣ ਲਈ ਮਿਲਿਆ ਹੋਇਆ ਹੈ। ਤਦੇ ਤਾਂ ਲੋਕ, ਮੇਰਾ ਮਤਲਬ ਲੜਕੀਆਂ, ਉਹਦੇ ਉਤੇ ਇਸ ਤਰ੍ਹਾਂ ਮਸਤ ਹਨ। ਦਸ ਅਜਿਹੀਆਂ ਕਿਤਾਬਾਂ ਦੇ ਨਾਂ ਲੈ ਦੇਣਗੇ, ਜਿਹਨਾਂ ਦੇ ਲੇਖਕ ਅੱਜ ਤਕ ਪੈਦਾ ਹੀ ਨਹੀਂ ਹੋਏ, ਤੇ ਫੇਰ ਬੜੇ ਭੋਲੇਪਣ ਨਾਲ ਪੁੱਛਣਗੇ, ਜ਼ਰਾ ਕੁ ਝੁਕ ਕੇ, ਆਪਣਾ ਨੱਕ ਖੁਰਕ ਕੇ, ਤੇ ਮਿੱਠੀਆਂ ਮਿੱਠੀਆਂ ਨਜ਼ਰਾਂ ਨਾਲ ਤੱਕ ਕੇ, "ਤੁਸੀਂ ਤਾਂ ਪੜ੍ਹੀਆਂ ਹੋਣਗੀਆਂ?" ਤੇ ਲੋਕ, ਮੇਰਾ ਮਤਲਬ ਹੈ ਲੜਕੀਆਂ, ਸਿਰ ਝੁਕਾ ਕੇ ਛੂਈ ਮੂਈ ਹੁੰਦੀਆਂ ਚਲੀਆਂ ਜਾਣਗੀਆਂ। ਪਰ ਜਦ

ਮੈਂ ਹਮਲਾ ਕਰਦੀ ਹਾਂ, ਜਨਾਬ ਨੂੰ ਦਿਨੇਂ ਤਾਰੇ ਦਿਸਣ ਲੱਗ ਪੈਂਦੇ ਹਨ। ਮੌਸਮ ਦਾ ਜ਼ਿਕਰ ਛਿੜ ਜਾਵੇ, ਜਾਂ ਕੁੱਤੇ ਦੇ ਖ਼ੂਬਸੂਰਤ ਕੰਨਾਂ ਦਾ, ਜਾਂ ਕਿਸੇ ਫ਼ਿਲਮ ਅਭਿਨੇਤਰੀ ਦੀ ਆਤਮ-ਹੱਤਿਆ ਦਾ, ਜਾਂ ਕਿਸੇ ਐਂਟਰਪਰਾਈਜ਼ਿੰਗ ਅਮਰੀਕਨ ਛੋਕਰੀ ਦੇ ਕਿਸੇ ਰਾਜੇ ਮਹਾਰਾਜੇ ਨਾਲ ਵਿਆਹ ਰਚਾ ਲੈਣ ਦਾ, ਤਾਂ ਮੈਨੂੰ ਪਤਾ ਹੁੰਦਾ ਕਿ ਮਿਸਟਰ ਕਿੰਨੇ ਪਾਣੀ ਵਿਚ ਹਨ, ਕਿਉਂਕਿ ਸਾਰਾ ਮਾਡਰਨ ਅੰਗਰੇਜ਼ੀ ਸਾਹਿਤ ਮੇਰੇ ਲਈ ਪਾਣੀ ਹੈ। ਚਾਹੇ ਸਾਰਤਰ ਹੋਵੇ। ਠੀਕ ਹੈ, ਠੀਕ ਹੈ, ਉਹ ਫਰਾਂਸੀਸੀ ਹੈ ਫੇਰ ਕੀ ਹੋਇਆ। ਜਾਂ ਆਰਥਰ ਮਿਲਰ ਕਲੈਸਿਕਸ ਹੋਵੇ ਜਾਂ—ਸਭ ਪਾਣੀ ਹੈ। ਮਿਸ ਸਲਮਾ ਜਲੀਸ ਨੂੰ ਆਪਣੀ ਆਵਾਜ਼ ਬਹੁਤ ਜ਼ਿਆਦਾ ਪਸੰਦ ਸੀ ਸਗੋਂ ਉਹਨੂੰ ਆਪਣੀ ਆਵਾਜ਼ ਨਾਲ ਇਸ਼ਕ ਸੀ। ਉਹ ਸੰਗੀਤ ਦੀ ਦੌਲਤ ਤੋਂ ਮਹਿਰੂਮ ਸੀ ਪਰ ਆਵਾਜ਼ ਨਾਲ ਲਬਾਰੇਜ਼ ਭਰਪੂਰ, ਤੇ ਜਦ ਛਲਕਦੀ ਸੀ ਘੰਟਿਆਂ ਦੇ ਘੰਟੇ ਛਲਕੀ ਜਾਂਦੀ ਸੀ। ਪਰ ਜ਼ਰਾ ਕੁ ਉਪਚਾਰਕ ਇਕੱਠ ਹੋਇਆ ਤੇ ਉਹਦੇ ਹਵਾਸ ਗੁੰਮ। ਉਹ ਆਪਣੀ ਆਵਾਜ਼ ਵਿਚ ਲੱਛੇਦਾਰ ਅੰਗਰੇਜ਼ੀ ਦਾ ਕਮਾਲ ਉਸ ਵੇਲੇ ਵਿਖਾਉਂਦੀ ਸੀ ਜਦੋਂ ਮੋਨਿਕਾ ਜਾਂ ਅੰਜਲੀ ਜਾਂ ਕੋਈ 'ਕੁਲੀਗ' ਜਾਂ ਛੋਟੀ ਭੈਣ ਕਾਬੂ ਆ ਜਾਂਦੀ ਸੀ—ਜਿਹੜੀ ਮਿਸ ਸਲਮਾ ਜਲੀਸ ਦੇ ਖ਼ਿਆਲ ਵਿਚ ਇਕ ਸਾਧਾਰਨ ਸਮਝ ਵਾਲੀ ਕੁੜੀ ਸੀ ਤੇ ਘਰ ਵਸਾ ਕੇ, ਤੇ ਬੱਚੇ ਪੈਦਾ ਕਰ ਕੇ ਅੰਤਾਂ ਦੇ ਬੋਰ ਕਿਸਮ ਦੇ ਪਤੀ ਨਾਲ ਇਕ ਨਿਰਾਰਥਕ ਤੇ ਫ਼ਜ਼ੂਲ ਜਿਹੀ ਜ਼ਿੰਦਗੀ ਗੁਜ਼ਾਰ ਰਹੀ ਸੀ, ਕਿਉਂਕਿ ਉਸ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ। ਉਹ ਇਹ ਦੇਖ ਕੇ ਹੈਰਾਨ ਰਹਿ ਜਾਂਦੀ ਕਿ ਉਹਦੀ ਭੈਣ ਕਿੰਨਾਂ ਚਿਰ ਸਬਜ਼ੀ ਤੇ ਫੱਲ ਖ਼ਰੀਦਣ ਤੇ, ਧੋਬੀ ਦਾ ਹਿਸਾਬ ਲਿਖਣ ਤੇ, ਨਿੱਤ ਦੇ ਖਾਣੇ ਦਾ ਮੀਨੂੰ ਬਣਾਉਣ ਤੇ ਖ਼ਰਚ ਕਰ ਰਹੀ ਸੀ (ਕਿਉਂਕਿ ਉਹ ਇਹਨਾਂ ਚੀਜ਼ਾਂ ਦੀ ਦਾਦ ਕੇਵਲ ਖਾਣੇ ਦੇ ਮੇਜ਼ ਤੇ ਦੇ ਸਕਦੀ ਸੀ ਤੇ ਉਹ ਵੀ ਗਵਾਚੇ ਗਵਾਚੇ ਅੰਦਾਜ਼ ਵਿਚ)। ਬੱਚੀ ਦਾ ਫ਼ਰਾਕ ਸੀਤਾ ਜਾ ਰਿਹਾ ਹੈ, ਤੇ ਪੁੱਤਰ ਦੀ ਪ੍ਰੋਗਰੈਸ ਰਿਪੋਰਟ ਪੜ੍ਹੀ ਜਾ ਰਹੀ ਹੈ। ਰੋਜ਼ਾਨਾ ਅਖ਼ਬਾਰ ਪੜ੍ਹ ਲਿਆ, ਮਹੀਨਿਆਂ ਵਿਚ ਗ੍ਰਾਹਮ ਗ੍ਰੀਨ ਦੇ ਕਿਸੇ ਨਾਵਲ 'ਤੇ ਨਜ਼ਰ ਮਾਰ ਛੱਡੀ ਤੇ ਬੱਸ ਛੁੱਟੀ—ਇਹ ਕੋਈ ਜ਼ਿੰਦਗੀ ਹੈ! ਔਰਤ ਦੀ ਆਜ਼ਾਦੀ ਦਾ ਝੰਡਾ ਉਹਦੇ ਦਿਲ ਵਿਚ ਹਰ ਸਮੇਂ ਫੜਫੜਾਉਂਦਾ ਰਹਿੰਦਾ। ਉਹਨੂੰ ਸਿੱਧੇ ਸਾਦੇ ਰੋਮਾਂਸ ਦਾ ਅਨੁਭਵ ਸੀ ਨਾ ਟੇਢੇ ਮੇਢੇ ਇਸ਼ਕ ਦਾ। ਫੇਰ ਵੀ ਲਿੱਬਰਟੀ ਦੇ ਹੱਕ ਵਿਚ ਅੰਨ੍ਹੇਵਾਹ ਲੈਕਚਰ ਦਿੰਦੀ ਰਹਿੰਦੀ, ਤੇ ਬਰਟਰੇਂਡ ਰਸਲ ਦੀਆਂ ਟੂਕਾਂ ਦੇਈ ਜਾਂਦੀ। ਸੈਕਸ ਦੇ ਵਿਸ਼ੇ ਤੇ ਉਹਨੇ ਬਹੁਤ ਕਿਤਾਬਾਂ ਪੜ੍ਹੀਆਂ ਸਨ ਜਾਂ ਫੇਰ ਦੂਜੇ ਲੋਕਾਂ ਦੇ ਤਜਰਬੇ ਸੁਣੇ ਸਨ, ਪਰ ਉਹ ਬੜੇ ਆਤਮ-ਵਿਸ਼ਵਾਸ ਨਾਲ ਕਹਿੰਦੀ ਸੀ, "ਔਰਤ ਵਿਚ ਸੈਕਸ ਦਾ ਵਲਵਲਾ ਪੈਂਤੀ ਚਾਲੀ ਸਾਲ ਦੀ ਉਮਰ ਵਿਚ ਪੂਰੇ ਜੋਬਨ ਤੇ ਹੁੰਦਾ ਹੈ ਤੇ ਮਰਦਾਂ ਅੰਦਰ ਅਠਾਰਾਂ ਵੀਹ ਸਾਲ ਦੀ ਉਮਰ ਵਿਚ..." ਤੇ ਇਕ ਵਾਰ ਇਹ

ਕੁਝ ਕਹਿਣ ਸਮੇਂ ਉਹਦੀ ਨਜ਼ਰ ਆਪਣੇ ਖੁੰਢੇ ਦਿਮਾਗ਼ ਦੇ ਭਣੋਈਏ ਦੀ ਨਜ਼ਰ ਨਾਲ ਲੜ ਗਈ ਸੀ ਤੇ ਉਹਨੇ ਇਤਰਾਜ਼ ਕੀਤਾ ਸੀ, "ਮਸਟ ਯੂ ਲਿਸਨ !" (ਤੁਹਾਡਾ ਸੁਣਨਾ ਜ਼ਰੂਰੀ ਹੈ ?) ਕਿਉਂਕਿ ਉਹ ਕਈ ਵਾਰ ਐਲਾਨ ਕਰ ਚੁਕੀ ਸੀ, "ਇਸ ਮੁਆਮਲੇ ਵਿਚ ਤਾਂ ਮੈਂ ਬਰਫ਼ ਦੀ ਸਿਲ ਹਾਂ, ਤੁਸੀਂ ਨਿਸ਼ਚਿੰਤ ਰਹੋ, ਜਨਾਬ !"

ਸਰਦਾਰ ਜੀ ਨੇ ਜ਼ਰਾ ਜ਼ੋਰ ਨਾਲ ਕਾਰ ਨੂੰ ਮੋੜ ਦਿਤਾ ਤਾਂ ਸਲਮਾ ਜਲੀਸ ਦੇ ਬੈਠਣ ਦਾ ਪੂਰਾ ਪੋਜ਼ ਖ਼ਰਾਬ ਹੋ ਗਿਆ। ਪਰਸ ਕਲਾਈ ਤੋਂ ਉੱਛਲ ਕੇ ਬਾਂਹ ਤੇ ਪਹੁੰਚ ਗਿਆ ਤੇ ਸਾੜ੍ਹੀ ਦੀ 'ਫ਼ਾਲ' ਤਬਾਹ ਹੋ ਗਈ। "ਸਰਦਾਰ ਜੀ, ਰਤਾ ਆਹਿਸਤਾ", ਉਹਨੇ ਝੁੰਜਲਾ ਕੇ ਕਿਹਾ। ਸਰਦਾਰ ਜੀ ਨੇ ਟੈਕਸੀ ਹੋਰ ਤੇਜ਼ ਕਰ ਦਿਤੀ।

"ਬਾਦਸ਼ਾਹੋ, ਕੱਚ ਦੀ ਗੁੱਡੀਆਂ ਨੂੰ ਧਿਆਨ ਦੇਣ ਲੱਗਾਂ ਤਾਂ ਬਸ ਪੈ ਗਈਆਂ ਪੂਰੀਆਂ।"

ਸਰਦਾਰ ਜੀ ਦੀ ਇਹ ਅਦਾ ਸਲਮਾ ਦਾ ਮੂਡ ਖ਼ਰਾਬ ਕਰਨ ਲਈ ਕਾਫ਼ੀ ਸੀ। ਕੋਈ ਨਾ ਕੋਈ ਹਰ ਸ਼ਾਮ ਉਹਦੇ ਮੂਡ ਤੇ ਬੰਬ ਵਾਂਗ ਡਿਗਦਾ ਸੀ। ਮਿਸ ਸਲਮਾ ਜਿਹੜੀ ਬਚਪਨ ਵਿਚ ਕੇਵਲ ਸੱਲੋ ਅਖਵਾਉਂਦੀ ਸੀ, ਹਮੇਸ਼ਾ ਤੋਂ ਜ਼ਿੱਦਣ ਰਹੀ ਸੀ। ਉਹਦਾ ਮਿਜ਼ਾਜ ਸੂਤਲੀ ਦੀ ਚਾਰਪਾਈ ਵਾਂਗ ਸੀ, ਜਿਹੜੀ ਰਾਤ ਭਰ ਵਿਹੜੇ ਵਿਚ ਪਈ ਭਿਜਦੀ ਰਹੀ ਹੋਵੇ ਤੇ ਸਵੇਰੇ ਧੁੱਪ ਲੱਗਣ ਤੇ ਆਕੜ ਜਾਏ। ਉਹ ਬਿਲਕੁਲ ਛੋਟੀ ਜਿਹੀ ਸੀ ਜਦ ਸਿਰ ਤੋਂ ਪਿਉ ਦੀ ਛਾਂ ਖੁੱਸ ਗਈ। ਉਹਨੇ ਧੜਕਦੇ ਦਿਲ ਨਾਲ ਦੇਖਿਆ ਸੀ ਕਿ ਇਨਸਾਨ ਨੂੰ ਕਿਸ ਤਰ੍ਹਾਂ ਸਫ਼ੈਦ ਕੱਪੜਿਆਂ ਵਿਚ ਲਪੇਟ ਕੇ ਅੱਖਾਂ ਤੋਂ ਉਹਲੇ ਕਰ ਦਿੱਤਾ ਜਾਂਦਾ ਹੈ ਤੇ ਫੇਰ ਨਾ ਉਹਦਾ ਚਿਹਰਾ ਵਿਖਾਈ ਦਿੰਦਾ ਹੈ ਨਾ ਮੁਸਕਰਾਹਟ ਨਾ ਅੱਖਾਂ, ਤੇ ਨਾ ਉਹਦੀ ਆਵਾਜ਼ ਸੁਣਾਈ ਦਿੰਦੀ ਹੈ, ਨਾ ਠਹਾਕਾ, ਨਾ ਆਹਟ। ਫੇਰ ਸਭ ਕੁਝ ਕਿੰਨਾ ਉਜਾੜ ਤੇ ਵੀਰਾਨ ਲੱਗਣ ਲਗਦਾ ਹੈ। ਉਹ ਇਕੱਲੀ ਰੋਂਦੀ ਰਹਿ ਗਈ ਤੇ ਜਦੋਂ ਉਹਦੇ ਹੰਝੂ ਸੁੱਕੇ ਤਾਂ ਉਹ ਅੰਦਰ ਹੀ ਅੰਦਰ ਸੁੰਗੜ ਕੇ, ਆਕੜ ਗਈ। ਭੈਣਾਂ ਸਨ, ਮਾਂ ਸੀ, ਪਰ ਉਹ ਇਕੱਲੀ ਸੀ। ਉਹਨੂੰ ਇਉਂ ਲਗਦਾ ਸੀ ਕਿ ਕੋਈ ਵੀ ਕਦੇ ਵੀ ਸਫ਼ੈਦ ਕੱਪੜਿਆਂ ਵਿਚ ਗਵਾਚ ਸਕਦਾ ਹੈ। ਤਰਸਵਾਨ, ਮਿਹਰਬਾਨ, ਸਾਕਾਂ ਪਿਆਰਿਆਂ ਨੇ ਸਿਰ ਤੇ ਹੱਥ ਰੱਖਿਆ ਤੇ ਅੱਜ ਵੀ ਜਦ ਉਹਨਾਂ ਦੇ ਹੱਥ ਦੀ ਛੋਹ ਯਾਦ ਆ ਜਾਂਦੀ ਹੈ ਤਾਂ ਉਹਦੇ ਸਰੀਰ ਵਿਚੋਂ ਇਕ ਠੰਢੀ ਧੁੜਧੁੜੀ ਲੰਘ ਜਾਂਦੀ ਹੈ। ਬੜਾ ਖੁਲ੍ਹਾ ਵਿਹੜਾ ਹੈ, ਜਿਸ ਵਿਚ ਨਵਾਰ ਦੇ ਵੱਡੇ ਵੱਡੇ ਪਲੰਘ ਡੱਠੇ ਹੋਏ ਹਨ, ਜਿਥੇ ਬੇਲੇ ਤੇ ਜੂਹੀ ਦੀਆਂ ਕਿਆਰੀਆਂ ਹਨ, ਸ਼ਰੀਫ਼ੇ ਦਾ ਰੁੱਖ ਹੈ, ਰਾਤ ਦੀ ਰਾਣੀ

ਮਹਿਕ ਰਹੀ ਹੈ, ਤੇ ਤਪਾਈ ਉਤੇ ਸੁਰਾਹੀ ਰੱਖੀ ਹੈ, ਜਿਹਦੀ ਗਰਦਣ ਵਿਚ ਗਜਰਾ ਪਿਆ ਹੋਇਆ ਹੈ। ਤੇ ਇਕ ਪਾਸੇ ਜਿਧਰ ਰਸੋਈ ਹੈ, ਜਿਥੇ ਖੂੰਜੇ ਵਿਚ ਬੱਕਰੀ ਬਝਦੀ ਹੈ, ਛੋਟੀਆਂ ਛੋਟੀਆਂ ਮੰਜੀਆਂ ਡੱਠੀਆਂ ਹੋਈਆਂ ਹਨ, ਜਿਹਨਾਂ ਵਿਚੋਂ ਇਕ ਉਪਰ ਸੱਲੋ ਸੁੱਤਿਆਂ ਵਾਂਗ ਪਈ ਹੈ। ਉਹਨੇ ਮਲਮਲ ਦੇ ਮੈਲੇ ਕੁੜਤੇ ਦੀ ਆਸਤੀਨ ਨਾਲ ਅੱਖਾਂ ਛੁਪਾ ਲਈਆਂ ਹਨ ਤੇ ਦਰਖ਼ਤਾਂ ਦੇ ਉਪਰ ਤੈਰਦੇ ਚੰਦ ਦੀਆਂ ਕਿਰਨਾਂ ਦੇ ਨਾਲ ਉਹਦੀਆਂ ਨੀਂਦ-ਮੱਤੀਆਂ ਨਜ਼ਰਾਂ ਹੇਠਾਂ ਉਤਰ ਰਹੀਆਂ ਹਨ, ਜਿਥੇ ਉਹਦੀਆਂ ਰਿਸ਼ਤੇ ਦੀਆਂ ਛੋਟੀਆਂ ਛੋਟੀਆਂ ਭੈਣਾਂ ਸਫ਼ੈਦ ਚਾਦਰਾਂ ਤੇ ਸੌਂ ਰਹੀਆਂ ਹਨ, ਤੇ ਮਾਵਾਂ ਉਹਨਾਂ ਉੱਪਰ ਮੱਛਰਦਾਨੀਆਂ ਲਾ ਰਹੀਆਂ ਹਨ। ਤੇ ਮੱਛਰ ਹਨ ਕਿ ਉੱਡ ਉੱਡ ਕੇ ਏਧਰ ਹੀ ਆ ਰਹੇ ਹਨ ਜਿੱਧਰ ਸੱਲੋ ਤੇ ਉਹਦੀਆਂ ਭੈਣਾਂ ਸੌਂ ਰਹੀਆਂ ਹਨ, ਤੇ ਮਾਂ ਬੈਠੀ ਪਾਨ ਬਣਾ ਰਹੀ ਹੈ, ਕੁਝ ਸੋਚ ਰਹੀ ਹੈ, ਬੁੜਬੁੜਾ ਰਹੀ ਹੈ। ਮਾਂ ਵੀ ਚੰਦ ਵਿਚ ਬੈਠੀ ਬੁਢੀ ਜਿਹੀ ਨਜ਼ਰ ਆ ਰਹੀ ਹੈ, ਜਿਹੜੀ ਆਦ-ਜੁਗਾਦ ਤੋਂ ਚਰਖਾ ਕੱਤ ਰਹੀ ਹੈ। ਉਹਨੂੰ ਇਕ ਗੱਲ ਹੁਣ ਤੱਕ ਯਾਦ ਹੈ। ਉਹ ਦਸ ਗਿਆਰਾਂ ਸਾਲ ਦੀ ਹੋਵੇਗੀ। ਬਰਸਾਤ ਦੀ ਸ਼ਾਮ ਸੀ। ਬਾਗ਼ ਵਿਚ ਅੰਬਾਂ ਦੇ ਦਰਖ਼ਤਾਂ ਵਿਚ ਪੀਂਘ ਪਾਈ ਗਈ ਸੀ। ਰਿਸ਼ਤੇ ਦੀਆਂ ਭੈਣਾਂ ਪੀਂਘ ਝੂਟ ਰਹੀਆਂ ਸਨ, ਤੇ ਵਾਰੀ ਵਾਰੀ ਹੱਥਾਂ ਪੈਰਾਂ ਨੂੰ ਮਹਿੰਦੀ ਲਵਾ ਰਹੀਆਂ ਸਨ। ਅੰਤ ਵਿਚ ਉਹਦੇ ਲਈ ਮਹਿੰਦੀ ਨਹੀਂ ਸੀ ਬਚੀ। ਕਿਸੇ ਹੋਰ ਦੀ ਉਤਾਰੀ ਮਹਿੰਦੀ ਉਹਦੀਆਂ ਹਥੇਲੀਆਂ ਤੇ ਲਾਉਣ ਦੀ ਕੋਸ਼ਿਸ਼ ਕੀਤੀ ਗਈ ਤਾਂ ਉਹ ਉਠ ਕੇ ਨੱਸ ਗਈ ਤੇ ਅੰਬ ਦੇ ਦਰਖ਼ਤ ਹੇਠ ਚੁੱਪ ਚਾਪ ਜਾ ਖੜੋਤੀ। "ਮਹਿੰਦੀ ਬਿਨਾਂ ਜੀਉਂ ਨਹੀਂ ਸਕਦੀ ਮੈਂ ਕੀ!" ਬੱਚੀਆਂ ਪੀਂਘ ਝੂਟਦੀਆਂ ਰਹੀਆਂ, ਹਸਦੀਆਂ ਰਹੀਆਂ, ਉਹਨਾਂ ਦੀਆਂ ਹਥੇਲੀਆਂ ਤੋਂ ਮਹਿੰਦੀ ਉੱਤਰਦੀ ਰਹੀ, ਹਥੇਲੀਆਂ ਦੇ ਦੀਵੇ ਬਲਦੇ ਰਹੇ, ਚੁੰਨੀਆਂ ਉਡਦੀਆਂ ਰਹੀਆਂ, ਪਰ ਉਹਨੇ ਮੁੜ ਕੇ ਨਾ ਦੇਖਿਆ। ਉਹ ਰਾਤ ਲੱਥਣ ਤਕ ਅੰਬ ਦੇ ਰੁੱਖ ਹੇਠ ਇਕੱਲੀ ਖੜੀ ਰਹੀ। ਅਖ਼ੀਰ ਕੌਣ ਉਹਨੂੰ ਓਥੋਂ ਲੈ ਗਿਆ ਉਹਨੂੰ ਬਿਲਕੁਲ ਯਾਦ ਨਹੀਂ ਸੀ! ਹਾਂ ਉਹਨੂੰ ਏਨਾ ਚੇਤੇ ਸੀ ਕਿ ਉਹ ਸਾਰੀ ਰਾਤ ਚਾਰਪਾਈ ਤੇ ਲੇਟੀ ਰੋਂਦੀ ਰਹੀ ਤੇ ਜਦ ਸਵੇਰੇ ਉਹਦੀ ਅੱਖ ਖੁਲ੍ਹੀ ਉਹ ਬੁਖ਼ਾਰ ਨਾਲ ਸੜ ਰਹੀ ਸੀ।

ਉਸ ਘਟਨਾ ਪਿਛੋਂ ਵਰ੍ਹੇ ਬੀਤ ਗਏ ਸਨ। ਉਹ ਕੀ ਦੀ ਕੀ ਹੋ ਗਈ ਸੀ। ਪਰ ਉਹਨੂੰ ਅਕਸਰ ਏਹੋ ਮਹਿਸੂਸ ਹੋਇਆ ਸੀ ਕਿ ਕੋਈ ਉਹਦੀਆਂ ਹਥੇਲੀਆਂ ਤੇ ਉਤਰੀ ਹੋਈ ਮਹਿੰਦੀ ਲਾਉਣ ਦਾ ਜਤਨ ਕਰ ਰਿਹਾ ਹੈ ਤੇ ਉਹ ਹੱਥ ਝਟਕ ਕੇ ਅਲਗ ਜਾ ਖੜੋਤੀ ਹੈ। ਤਦੇ ਯੂਨੀਵਰਸਿਟੀ ਦੇ ਜ਼ਮਾਨੇ ਵਿਚ ਕਈ ਗੱਭਰੂ ਕੇਵਲ ਇਸ ਲਈ 'ਰਿਜੈਕਟ' ਹੋ ਗਏ ਸਨ ਕਿ ਉਹ ਪਹਿਲਾਂ ਕਿਸੇ ਹੋਰ ਨੂੰ 'ਪ੍ਰੋਪੋਜ਼' ਕਰਕੇ 'ਰਿਜੈਕਟ' ਹੋ ਚੁੱਕੇ ਸਨ। ਜੇ ਉਹਨੂੰ ਕੋਈ ਅਜਿਹਾ ਮਿਲ ਜਾਂਦਾ ਜਿਹੜਾ

ਬਿਲਕੁਲ ਕੋਰਾ ਘੜਾ ਹੁੰਦਾ ਤਾਂ ਅੱਜ ਉਹਦੀ ਜ਼ਿੰਦਗੀ ਦਾ ਰੰਗ ਕੁਝ ਹੋਰ ਹੀ ਹੁੰਦਾ। ਉਹ ਆਪਣੀਆਂ ਹਥੇਲੀਆਂ ਤੇ ਸੁੱਚਾ ਰੰਗ ਚਾਹੁੰਦੀ ਸੀ, ਚੋਖਾ। ਵੈਸੇ ਮੂੰਹੋਂ ਕੁਝ ਹੋਰ ਕਹਿੰਦੀ ਸੀ। "ਉਂ-ਹ, ਸ਼ਾਦੀ ਵਿਚ ਕੀ ਰੱਖਿਆ ਹੈ। ਸ਼ਾਦੀ ਤਾਂ ਸਭ ਹੀ ਕਰਦੇ ਹਨ, ਤੇ ਇਹ ਉਹਨਾਂ ਲਈ ਜ਼ਰੂਰੀ ਵੀ ਹੈ ਜਿਹਨਾਂ ਦੇ ਦਿਮਾਗ ਵਿਚ ਤੂੜੀ ਭਰੀ ਹੋਵੇ।"

ਉਹਦਾ ਖ਼ਿਆਲ ਸੀ ਕਿ ਉਹ ਸਭ ਕੁਝ ਦੇਖ ਚੁਕੀ ਹੈ, ਬਹੁਤ ਕੁਝ ਖੋ ਚੁਕੀ ਹੈ, ਲੱਭਣ ਨੂੰ ਕੁਝ ਵੀ ਨਹੀਂ ਸੀ। ਜ਼ਿੰਦਗੀ ਤਲਾਸ਼ ਹੀ ਸੀ ਨਿਰੀ। ਤਲਾਸ਼ ਵੀ ਕੀ, ਬਸ ਇਕ ਅਮਿਟ ਪਿਆਸ! ਤਲਾਸ਼ ਜਿਹਦੇ ਸੋਮੇ ਕਿਤਾਬਾਂ ਵਿਚੋਂ ਫੁਟਦੇ ਹਨ, ਜਿਹੜੀਆਂ ਸੋਫ਼ੇ ਤੇ ਬੈਠ ਕੇ, ਜਾਂ ਫ਼ਰਸ਼ ਤੇ ਲੇਟ ਕੇ ਜਾਂ ਮਛਹਿਰੀ ਨਾਲ ਸਿਰ ਜੋੜ ਕੇ ਬੜੇ ਮਜ਼ੇ ਨਾਲ ਪੜ੍ਹੀਆਂ ਜਾ ਸਕਦੀਆਂ ਹਨ। ਉਹਦਾ ਗ਼ੁੱਸਾ ਨੱਕ ਉਤੇ ਹੀ ਧਰਿਆ ਰਹਿੰਦਾ, ਲਾਵਾ ਫੁਟਦਾ ਤੇ ਸਭ ਤੋਂ ਪਹਿਲਾਂ ਉਹ ਆਪ ਉਹਦੀ ਜ਼ੱਦ ਵਿਚ ਆ ਜਾਂਦੀ। ਹਰ ਹਾਲਤ ਵਿਚ ਸਿਸਕੀਆਂ ਅਤੇ ਹੰਝੂਆਂ ਤੇ ਤਾਨ ਟੁਟਦੀ। ਕਦੇ ਇਕੱਲੀ ਹਨੇਰੇ ਕਮਰੇ ਵਿਚ, ਕਦੇ ਪੀ ਕੇ ਕਿਸੇ ਸਹੇਲੀ ਦੀਆਂ ਬਾਹਵਾਂ ਵਿਚ, ਕਦੇ ਭੈਣ ਦੀ ਬਗਲ ਵਿਚ। "ਦੇਖਦੀ ਨਹੀਂ, ਮੈਂ ਕਿੰਨੀ ਇਕੱਲੀ ਹਾਂ। ਮੈਂ ਆਪਣੇ ਆਪ ਨਾਲੋਂ ਵੀ ਕਟ ਕੇ ਅਲੱਗ ਹੋ ਗਈ ਹਾਂ। ਮੈਂ ਦੂਜਿਆਂ ਲਈ ਜਿਉਂਦੀ ਹਾਂ। ਮੇਰੇ ਲਈ ਕੌਣ ਜਿਉਂਦਾ ਹੈ, ਦਸੋ?" ਅਜਿਹੇ ਛਿਣਾਂ ਵਿਚ ਉਹ ਬਿਲਕੁਲ ਬੱਚਿਆਂ ਵਾਂਗ ਰੋਂਦੀ ਸੀ ਤੇ ਉਹਦੀ ਭੈਣ ਸੋਚਦੀ ਰਹਿ ਜਾਂਦੀ ਕਿ ਇਹ ਦੂਜਿਆਂ ਲਈ ਜਿਉਂਦੀ ਹੈ ਜਾਂ ਕੇਵਲ ਆਪਣੇ ਲਈ। ਮਾਯੂਸੀ ਦੇ ਸ਼ੀਸ਼ੇ ਵਿਚ ਹਰ ਚੀਜ਼ ਉਲਟੀ ਦਿਖਾਈ ਦਿੰਦੀ ਹੈ।

ਅਜਿਹੇ ਮੌਕਿਆਂ ਤੇ ਅੰਜਲੀ ਉਹਦੇ ਵਲ ਬੜੀ ਸ਼ਰਾਰਤ ਨਾਲ ਦੇਖਦੀ ਸੀ ਤੇ ਸੋਚਦੀ ਸੀ, "ਕਿੰਨੀ ਫ਼ਰਸਟਰੇਟਿਡ ਹੈ ਇਹ ਕੁੜੀ!" ਮੋਨਿਕਾ ਜਿਹਦੀਆਂ ਅੱਖਾਂ ਵਿਚ ਸਾਰੇ ਜਹਾਨ ਦਾ ਦਰਦ ਝਲਕਦਾ ਸੀ ਕੇਵਲ ਇਹ ਸੋਚ ਕੇ ਚੁਪ ਹੋ ਜਾਂਦੀ ਸੀ—'ਪੂਅਰ ਓਲਡ ਮੇਡ!' ਤੇ ਉਹਦੇ ਮੋਢੇ ਥਾਪੜਨ ਲਗਦੀ। ਪਰ ਇਹ ਸਭੇ ਜਾਣਦੇ ਸਨ ਕਿ ਮਿਸ ਸਲਮਾ ਜਲੀਸ ਇਹ ਮੰਨਣ ਨੂੰ ਤਿਆਰ ਨਹੀਂ ਕਿ ਉਹ ਫ਼ਰਸਟਰੇਸ਼ਨ ਦਾ ਸ਼ਿਕਾਰ ਹੈ।

"ਜੀ ਨਹੀਂ, ਮੁਆਫ਼ ਕਰੋ, ਮੈਂ ਬਿਲਕੁਲ ਠੀਕ ਹਾਂ। ਆਪਣੀ ਖ਼ੈਰ ਮਨਾਓ, ਇਲਾਜ ਕਰਾਓ। ਪਤਾ ਨਹੀਂ ਤੁਹਾਡੇ ਮੂੰਹ ਤੋਂ ਕਿਉਂ ਲਾਲਾਂ ਟਪਕਦੀਆਂ ਰਹਿੰਦੀਆਂ ਹਨ।"

ਚੁਭਵੀਂ, ਦਿਲ ਤੋੜਨ ਵਾਲੀ ਗੱਲ ਆਖਣ ਵਿਚ ਕੋਈ ਉਹਦਾ ਵਾਰਾ ਨਹੀਂ ਸੀ ਲੈ ਸਕਦਾ। ਸਭ ਤੋਂ ਬਹੁਤੀ ਸ਼ਾਮਤ ਉਹਦੀ ਆਉਂਦੀ ਸੀ ਜਿਹੜਾ ਬਦਕਿਸਮਤੀ

ਨਾਲ ਉਹਦੇ ਤੇ ਆਸ਼ਕ ਹੋਣ ਦੀ ਕੋਸ਼ਿਸ਼ ਕਰਦਾ—ਦੇਖੋ ਮਿਸ ਸਲਮਾ ਜਲੀਸ ਨਾਲ ਇਸ਼ਕ ਕਰਨ ਜਾ ਰਹੇ ਹੋ, ਤਾਂ ਪੁੱਤ ਜੀ ਸਿਰ ਤੇ ਕੱਫਣ ਬੰਨ੍ਹ ਕੇ ਜਾਣਾ। ਇਹ ਨੇਕ ਮਸ਼ਵਰਾ ਹਰ ਸ਼ਰੀਫ਼ ਆਦਮੀ ਦੂਜੇ ਸ਼ਰੀਫ਼ ਆਦਮੀ ਨੂੰ ਦਿਆ ਕਰਦਾ ਸੀ, ਭਾਵੇਂ ਕਿ ਸੱਚ ਇਹ ਹੈ ਮਿਸ ਸਲਮਾ ਨੂੰ ਹਮੇਸ਼ਾ ਇਹ ਅਹਿਸਾਸ ਰਹਿੰਦਾ ਕਿ ਉਹ ਕੱਚ ਦੇ ਚੁਸਤ ਬਿਆਮ ਵਿਚ ਬੰਦ ਹੈ, ਜਿਹੜਾ ਕਿਸੇ ਨੂੰ ਦਿਖਾਈ ਨਹੀਂ ਦਿੰਦਾ। ਪਰ ਜੇ ਕੋਈ ਪੱਥਰ ਆ ਵਰ੍ਹਿਆ ਤਾਂ।

ਟੈਕਸੀ ਤੋਂ ਉਤਰ ਕੇ ਜਦ ਉਹ ਬਰਾਮਦੇ ਵਿਚ ਪਹੁੰਚੀ ਤਾਂ ਮਿਸਟਰ ਸਕਸੇਨਾ ਆਪ ਹੀ ਬਾਹਰ ਨਿਕਲ ਆਏ। ਛੱਤ ਤੇ ਕੁਝ ਕੁਰਸੀਆਂ ਡੱਠੀਆਂ ਹੋਈਆਂ ਸਨ, ਵਿਚਕਾਰ ਇਕ ਗੋਲ ਮੇਜ਼ ਸੀ। ਵਾਤਾਵਰਣ ਤੋਂ ਸਾਫ਼ ਜ਼ਾਹਰ ਸੀ ਕਿ ਕੋਈ ਵਡਾ 'ਸ਼ੋ' ਨਹੀਂ। ਪਰ ਹਾਂ ਮੁਕੇਸ਼ ਕੁਝ ਪੂਰਨ ਰੂਪ 'ਚ ਹੀ ਮੌਜੂਦ ਸੀ। ਮੁਕੇਸ਼ ਦਾ ਕੱਦ ਛੋਟਾ ਸੀ। ਉਹਦਾ ਏਹੋ ਵਸਫ਼ ਸਭ ਤੋਂ ਉੱਭਰਵਾਂ ਸੀ, ਤੇ ਇਹ ਹੋਰ ਵੀ ਉੱਭਰਵਾਂ ਇਸ ਲਈ ਹੋ ਗਿਆ ਕਿ ਉਹਦਾ ਸਿਰ ਬਹੁਤ ਵੱਡਾ ਸੀ ਤੇ ਵਾਲ ਸੰਘਣੇ। ਉਹਦੀਆਂ ਅੱਖਾਂ ਵਿਚ ਚਮਕ ਪੈਦਾ ਹੋਈ ਤੇ ਉਹ ਫੁਦਕ ਕੇ ਮਿਸਿਜ਼ ਸਕਸੇਨਾ ਕੋਲ ਚਲਾ ਗਿਆ ਜਿਹੜੀ ਆਪਣੇ ਗੰਜੇ, ਸ਼ਰੀਫ਼, ਤੇ ਗੋਲ ਮਟੋਲ ਪਤੀ ਨੂੰ ਕਹਿ ਰਹੀ ਸੀ, "ਦੇਖਿਆ, ਮੈਂ ਕਿਹਾ ਨਹੀਂ ਸੀ ਕਿ ਜ਼ਰੂਰ ਆਵੇਗੀ।" ਇਹ ਪਹਿਲਾ ਮੌਕਾ ਸੀ ਕਿ ਉਹਨਾਂ ਦੇ ਘਰ ਵਿਚ ਮਿਸ ਸਲਮਾ ਜਲੀਸ ਤੇ ਮੁਕੇਸ਼ ਤੋਂ ਬਿਨਾਂ ਹੋਰ ਕੋਈ ਮਹਿਮਾਨ ਨਹੀਂ ਸੀ। ਇਹ ਗੱਲ ਮਿਸ ਸਲਮਾ ਜਲੀਸ ਨੂੰ ਬੁਰੀ ਤਰ੍ਹਾਂ ਰੜਕ ਰਹੀ ਸੀ।

"ਆਖ਼ਰ ਇਹ ਕੀ ਬੇਤੁਕਾਪਣ ਹੈ ?"

ਇਕ ਤਾਂ ਸਰਦਾਰ ਜੀ ਨੇ ਟੈਕਸੀ ਵਿਚ ਝਟਕੇ ਦੇ ਦੇ ਕੇ ਉਹਦਾ ਮੂਡ ਖ਼ਰਾਬ ਕਰ ਦਿਤਾ ਸੀ ਤੇ ਹੁਣ ਇਹ ਮੁਕੇਸ਼—ਇਹ ਮੱਕੜਾ! ਉਹਦਾ ਲਹੂ ਜੰਮਣ ਲੱਗਾ, ਸਰੀਰ ਆਕੜਨ ਲੱਗਾ। ਆਖ਼ਰ ਇਹ ਕਿੱਸਾ ਕੀ ਹੈ ਕਿ ਏਸ ਬੋਰ ਨੂੰ—ਬੋਰਨਵਾਜ਼ੀ ਦੀ ਵੀ ਇਕ ਹੱਦ ਹੁੰਦੀ ਹੈ। ਉਂਝ ਉਹ ਬੜਾ ਸਹਿਮਿਆ ਹੋਇਆ ਲੱਗ ਰਿਹਾ ਹੈ। ਕਿੱਸਾ ਕੀ ਹੈ ? ਉਹ ਅਚਵੀਂ ਵਿਚ ਆਪਣੇ ਨੌਂਹ ਖਰੋਲਣ ਲੱਗੀ। ਮਿਸਟਰ ਸਕਸੇਨਾ ਨੇ ਬੜੀ ਨਰਮੀ ਤੇ ਮੁਹੱਬਤ ਨਾਲ ਮੁਕੇਸ਼ ਨੂੰ ਲੈ ਜਾ ਕੇ ਮਿਸ ਸਲਮਾ ਜਲੀਸ ਕੋਲ ਬੈਠਾ ਦਿਤਾ। ਮਿਸਿਜ਼ ਸਕਸੇਨਾ ਚਾਹ ਬਣਾਉਣ ਲੱਗੀ।

"ਕਿਉਂ ਜੀ, ਚੀਨੀ ਕਿੰਨੀ ਪਾਵਾਂ ?"

"ਤੁਸੀਂ ਬਣਾ ਰਹੇ ਹੋ ਤਾਂ ਚੀਨੀ ਦੀ ਕੀ ਲੋੜ ਹੈ ?" ਮੁਕੇਸ਼ ਨੇ ਆਪਣਾ ਘਸਿਆ ਹੋਇਆ ਵਾਕ ਹਜ਼ਾਰਵੀਂ ਵਾਰ ਦੁਹਰਾਇਆ।

ਮਿਸਟਰ ਸਕਸੇਨਾ ਨੇ ਮਿਸ ਸਲਮਾ ਜਲੀਸ ਦਾ ਰਉਂ ਬਦਲਦਾ ਤੱਕਿਆ ਤੇ ਪੁੱਛਿਆ, "ਤੁਸੀਂ ਸਤੀਸ਼ ਗੁਜਰਾਲ ਦੀ ਨੁਮਾਇਸ਼ ਵੇਖੀ ?"

''ਮੈਂ ਤਾਂ ਪਹਿਲੇ ਹੀ ਦਿਨ ਦੇਖ ਲਈ ਸੀ'' ਮੁਕੇਸ਼ ਦੇ ਮੂੰਹੋਂ ਟਪਕਿਆ, ''ਰੰਗ ਬੜਾ ਔਰਿਜਿਨਲ ਹੈ।''

''ਪਰ ਸਟਾਈਲ ਤਾਂ ਉਹੀਓ ਅੱਗੇ ਵਾਲਾ ਹੀ ਹੈ—ਉਹ ਜੇਲ੍ਹ ਤੇ ਲਾਸਟ ਸਪਰ...''

''ਸਟੇਟਸਮੈਨ ਨੇ ਵੀ ਇਸੇ ਤਰ੍ਹਾਂ ਦਾ ਹੀ ਕੁਝ ਲਿਖਿਆ ਹੈ।'' ਮਿਸ ਸਲਮਾ ਨੇ ਆਹਿਸਤਾ ਜਿਹੇ ਕਿਹਾ।

ਮੁਕੇਸ਼ ਬੌਖਲਾ ਗਿਆ। ਉਹਦੀ ਬੌਖਲਾਹਟ ਦੇਖ ਕੇ ਮਿਸ ਸਲਮਾ ਦੇ ਦਿਲ ਦੀ ਕਲੀ ਖਿੜ ਗਈ। ਮੁਕੇਸ਼ ਪਾਸਾ ਬਦਲਦਿਆਂ ਬੋਲਿਆ,

''ਉਥੇ ਕਸ਼ਮੀਰ ਦੇ ਮਹਾਰਾਜਾ ਵੀ ਸਨ, ਤੇ ਉਹ ਕੋਕਾ ਕੋਲਾ ਪੀ ਰਹੇ ਸਨ।''

ਮਿਸ ਸਲਮਾ ਜਲੀਸ ਨੂੰ ਹਸੀ ਆ ਗਈ। ਮੁਕੇਸ਼ ਚੁੱਪ ਹੋ ਗਿਆ।

ਹੇਠੋਂ ਮਿਸਟਰ ਸਕਸੇਨਾ ਦੇ ਪਿਤਾ ਜੀ ਦੇ ਖੰਘਣ ਤੇ ਥੁੱਕਣ ਦੀ ਆਵਾਜ਼ ਆ ਰਹੀ ਸੀ। ਉਹ ਏਸ ਕੁੜੀ ਨਾਲ ਬਹੁਤ ਨਾਰਾਜ਼ ਸਨ, ਜਿਸ ਵਿਚ ਭਾਰਤੀ ਕਲਚਰ ਦੀ ਕੋਈ ਵੀ ਗੱਲ ਨਹੀਂ ਸੀ। ਉਹ ਇਹਨੂੰ ਸਿਗਰਟ ਪੀਂਦਿਆਂ ਦੇਖ ਚੁਕੇ ਸਨ।

ਏਹੋ ਨਹੀਂ ਇਕ ਵਾਰ ਉਹਨਾਂ ਦੀ ਮੌਜੂਦਗੀ ਵਿਚ ਕੋਕਾ ਕੋਲਾ ਕਲਚਰ, ਟੈੱਡੀ ਕਲਚਰ, ਤੇ ਨਾਈਲੌਨ ਕਲਚਰ ਤੇ ਬਹਿਸ ਹੋ ਰਹੀ ਸੀ ਤੇ ਮਿਸਟਰ ਸਕਸੇਨਾ ਦੇ ਪਿਤਾ ਜੀ ਵੀ ਏਸ ਬਹਿਸ ਵਿਚ ਕੁੱਦ ਪਏ ਸਨ, ਅੰਤ ਵਿਚ ਬੋਲੇ ਸਨ, ''ਇਹ ਕਿਉਂ ਭੁਲਦੇ ਹੋ ਕਿ ਅਸੀਂ ਕਿਹੜੇ ਸਾਧੂਆਂ ਸੰਤਾਂ ਦੀ ਸੰਤਾਨ ਹਾਂ, ਭਗਵਾਨ ਨੇ ਸਾਨੂੰ ਕੀ ਬਣਾਇਆ ਹੈ''—''ਜੀ ਹਾਂ, ਭਗਵਾਨ ਨੇ ਸਾਨੂੰ ਉੱਲੂ ਬਣਾਇਆ ਹੈ!'' ਮਿਸ ਸਲਮਾ ਨੇ ਉਹਨਾਂ ਦੀ ਗੱਲ ਕੱਟ ਦਿਤੀ ਸੀ।

ਹੁਣ ਇਹ ਸੀ ਕਿ ਏਧਰ ਏਸ ਮਲੇਛ ਕੁੜੀ ਨੇ ਘਰ ਵਿਚ ਪੈਰ ਰੱਖਿਆ, ਉਧਰ ਉਹਨਾਂ ਨੂੰ ਖਾਂਸੀ ਦਾ ਦੌਰਾ ਪਿਆ।

ਮਿਸਟਰ ਸਕਸੇਨਾ ਦੀਆਂ ਅੱਖਾਂ ਹੱਸ ਰਹੀਆਂ ਸਨ, ਤੇ ਉਹਨਾਂ ਦਾ ਗੋਲ ਚਿਹਰਾ ਚਮਕ ਰਿਹਾ ਸੀ। ਉਹਨਾਂ ਨੇ ਮਿਸਿਜ਼ ਸਕਸੇਨਾ ਨੂੰ ਬੁਲਾਇਆ, ''ਜ਼ਰਾ ਸੁਣਨਾ, ਬੇਬੀ ਰੋ ਰਹੀ ਹੈ.''

ਮਿਸਿਜ਼ ਸਕਸੇਨਾ ਨੇ ਇਕ ਖ਼ਾਸ ਨਜ਼ਰ ਨਾਲ (ਤੇ ਕੌਣ ਨਹੀਂ ਜਾਣਦਾ ਕਿ ਇਹ ਖ਼ਾਸ ਕੀ ਹੁੰਦੀ ਹੈ) ਦੋਹਾਂ ਨੂੰ ਦੇਖਿਆ ਤੇ ਮੁਸਕਰਾਉਂਦੀ ਹੋਈ ਕੁਰਸੀਆਂ ਤੋਂ ਬਚ ਕੇ ਹੇਠਾਂ ਚਲੀ ਗਈ।

''ਬਈ ਤੁਸੀਂ ਲੋਕ ਗੱਪਾਂ ਮਾਰੋ।''

ਦੋਵੇਂ ਚੁੱਪ ਹੋ ਗਏ ਤੇ ਏਧਰ ਉਧਰ ਦੇਖਣ ਲੱਗੇ। ਅਸਮਾਨ ਤੇ ਚੰਦ ਵੀ ਨਹੀਂ ਸੀ ਕਿ ਉਸੇ ਨੂੰ ਦੇਖ ਲੈਂਦੇ। ਤਾਰੇ ਕਿੰਨੇ ਝੁੰਡ ਦੇ ਝੁੰਡ ਸਨ, ਉਹਨਾਂ ਨੂੰ ਗਿਣਿਆ

ਨਹੀਂ ਸੀ ਜਾ ਸਕਦਾ, ਤੇ ਜਦ ਕੋਈ ਬੇਵਕੂਫ਼ ਕੋਲ ਬੈਠਾ ਜੁੱਤੇ ਖਟਖਟਾ ਰਿਹਾ ਹੋਵੇ ਤਾਂ ਉਸ ਹਾਲਤ ਵਿਚ ਤਾਰੇ ਵੀ ਨਹੀਂ ਗਿਣੇ ਜਾਂਦੇ। ਇਕੱਲ ਲੋੜੀਦੀ ਹੈ, ਖ਼ਾਮੋਸ਼ੀ ਲੋੜੀਦੀ ਹੈ।

"ਮਿਸ ਸਲਮਾ ਕਿੰਨੀ ਭਰਪੂਰ ਜ਼ਿੰਦਗੀ ਹੈ ਮਿਸਟਰ ਸਕਸੇਨਾ ਤੇ ਮਿਸਿਜ਼ ਸਕਸੇਨਾ ਦੀ!"

"ਹੂੰ!" ਮਿਸ ਸਲਮਾ ਦਾ ਲਹੂ ਉੱਬਲਣਾ ਤੇ ਸਰੀਰ ਲੱਕੜੀ ਹੋਣਾ ਸ਼ੁਰੂ ਹੋ ਗਿਆ ਸੀ। ਪਹਿਲਾਂ ਵੀ ਇਕ ਵਾਰ ਉਹਨੂੰ ਮੁਕੇਸ਼ ਨਾਲ ਥੀਏਟਰ ਵਿਚ ਇਸੇ ਤਰ੍ਹਾਂ ਚੁੱਪ ਚਾਪ ਬੈਠਾ ਦਿਤਾ ਗਿਆ ਸੀ। ਖ਼ਿਆਲ ਇਹ ਸੀ—ਦੋਸਤੀ ਪੈ ਜਾਵੇਗੀ। ਅਜਿਹੀ ਦੋਸਤੀ ਜਿਹੜੀ ਸ਼ਾਇਦ ਬਾਅਦ ਵਿਚ ਰੰਗ ਲੈ ਆਵੇ। ਪਰ ਇਹ ਠਿੰਗਣਾ ਜਿਹਾ ਗੋਰਾ ਚਿੱਟਾ 'ਨਰਵਸ' ਜਿਹਾ ਆਦਮੀ ਨਾਈਲੋਨ ਦੇ ਸ਼ਰਫ਼ ਵਿਚ ਕਿਸੇ ਅਲ੍ਹੜ ਕੁੜੀ ਵਾਂਗ ਬਦਨ ਸਕੋੜ ਕੇ ਬੈਠਾ ਰਿਹਾ। ਕੀ ਮਜਾਲ ਜੋ ਉਹਦਾ ਮੂੰਹ ਖੁਲ੍ਹਿਆ ਹੋਵੇ, ਤੇ ਉਹ ਉਡੀਕ ਕਰਦੀ ਰਹੀ। ਜਦ ਹਨੇਰਾ ਲੱਥਾ ਤੇ ਇਕ ਨਿਹਾਇਤ 'ਮਿਡਿਓਕਰ' ਕਿਸਮ ਦਾ ਨਾਟਕ ਚੱਲ ਪਿਆ ਤਾਂ ਮਿਸ ਸਲਮਾ ਨੇ ਉਹਦੇ ਕੰਨ ਵਿਚ ਕੁਝ ਕਿਹਾ, ਪਰ ਉਹਨੇ ਆਪਣਾ ਬੁਝਿਆ ਹੋਇਆ ਪਾਈਪ ਚੂਸਣਾ ਸ਼ੁਰੂ ਕਰ ਦਿਤਾ ਤੇ ਇਉਂ ਸੁੰਨ ਹੋ ਗਿਆ ਜਿਵੇਂ ਡਰਾਮੇ ਵਿਚ ਗਵਾਚ ਕੇ ਰਹਿ ਗਿਆ ਹੋਵੇ ਤੇ ਹੁਣ ਜਦ ਉਹ ਬੋਲਿਆ ਤਾਂ ਉਹਨੂੰ ਉਹੀਓ ਰਾਤ ਯਾਦ ਆ ਗਈ।

"ਕਿਸੇ ਦਿਨ ਕਿਸੇ ਪਿਕਨਿਕ ਦਾ ਪ੍ਰੋਗਰਾਮ ਬਣਾਈਏ", ਮੁਕੇਸ਼ ਨੇ ਦੋਬਾਰਾ ਕੁਤਬ ਮੀਨਾਰ ਤੇ ਚੜ੍ਹਨ ਦਾ ਜਤਨ ਕੀਤਾ।

"ਪਿਕਨਿਕ?" ਉਹਦੀ ਆਵਾਜ਼ ਵਿਚ ਇਕ ਅਜੀਬ ਕਿਸਮ ਦੀ ਬੇਜ਼ਾਰੀ ਭਰੀ ਹੋਈ ਸੀ।

"ਮੇਰਾ ਮਤਲਬ ਹੈ ਕਿਉਂ ਨਾ ਕੋਈ ਫ਼ਿਲਮ ਦੇਖੀਏ ਚੱਲ ਕੇ ਅੱਜ ਦੀ ਰਾਤ?"

"ਅੱਜ ਦੀ ਰਾਤ?"

"ਮੈਂ ਮਿਸ ਅੰਜਲੀ ਨੂੰ ਮਿਲਣਾ ਚਾਹੁੰਦਾ ਹਾਂ। ਉਹ ਤਾਂ ਕਿਤੇ ਕੋਲ ਹੀ ਰਹਿੰਦੀ ਹੈ ਨਾ?"

"ਕੀ...?"

ਮੁਕੇਸ਼ ਦੀ ਆਵਾਜ਼ ਥਿੜਕ ਗਈ ਤੇ ਉਹ ਬੇਤਹਾਸ਼ਾ ਮਿਸਿਜ਼ ਸਕਸੇਨਾ ਨੂੰ ਸੱਦਣ ਲੱਗਾ, ਜਿਵੇਂ ਉਹਨੂੰ ਕਿਸੇ ਬਿਛੂ ਨੇ ਡੰਗ ਮਾਰਿਆ ਹੋਵੇ, ਪਰ ਜਦ ਕੋਈ ਜਵਾਬ ਨਾ ਆਇਆ ਤਾਂ ਉਹ ਦਬੀ ਜ਼ੁਬਾਨ ਵਿਚ ਬੋਲਿਆ, "ਮਿਸਿਜ਼ ਸਕਸੇਨਾ ਦੇ ਬੱਚੇ ਕਿਨੇ ਪਿਆਰੇ ਤੇ ਭੋਲੇ ਹਨ।"

"ਬੱਚੇ ਤਾਂ ਹਮੇਸ਼ਾ ਭੋਲੇ ਤੇ ਪਿਆਰੇ ਹੀ ਹੁੰਦੇ ਹਨ", ਮਿਸ ਸਲਮਾ ਦੀ ਆਵਾਜ਼ ਵੀ ਰੁੰਧੀ ਜਾ ਰਹੀ ਸੀ। ਆਖ਼ਰ ਇਹ ਸ਼ਖ਼ਸ, ਇਹ ਗਧਾ, ਇਹ 'ਗੁੱਡ ਫ਼ਾਰ ਨਥਿੰਗ' ਜਿਹੜਾ ਬਰਮਾ ਸ਼ੈੱਲ ਵਿਚ ਕੰਮ ਕਰਦਾ ਹੈ ਤੇ ਜਿਹਦੇ ਕੱਪੜਿਆਂ ਤੇ ਗੱਲਾਂ ਵਿਚੋਂ ਪਟਰੋਲ ਦੀ ਬੂ ਆਉਂਦੀ ਹੈ, ਚਾਹੁੰਦਾ ਕੀ ਹੈ।

ਕੀ ਮੈਂ ਇਹਦੇ ਨਾਲ ਏਥੇ ਖੜ੍ਹੀ ਖੜ੍ਹੀ ਸ਼ਾਦੀ ਰਚਾ ਲਵਾਂ ਤੇ ਸਵੇਰ ਹੁੰਦੇ ਹੁੰਦੇ ਮਿਸਿਜ਼ ਸਕਸੇਨਾ ਵਾਂਗ ਇਕ ਚੋਥਾਈ ਫ਼ੁਟਬਾਲ ਟੀਮ ਦੀ ਮਾਂ ਬਣ ਜਾਵਾਂ!

ਮਿਸ ਸਲਮਾ ਜਲੀਸ ਦੇ ਹੋਠ ਸੜਨ ਲੱਗੇ ਤੇ ਦਮ ਘੁਟਣ ਲੱਗਾ। ਉਹਨੇ ਬੜੀ ਸੰਜੀਦਗੀ ਨਾਲ ਮੁਕੇਸ਼ ਤੋਂ ਪੁਛਿਆ ਜਿਹੜਾ ਹੁਣ ਤਕ ਉਸੇ ਰਫ਼ਤਾਰ ਨਾਲ ਬਿਨਾਂ ਕਿਸੇ ਤਾਲ ਦੇ ਜੁੱਤੇ ਖਟਖਟਾ ਰਿਹਾ ਸੀ, "ਮੁਕੇਸ਼ ਸਾਹਬ, ਕੀ ਤੁਸੀਂ ਦੱਸ ਸਕਦੇ ਹੋ ਕਿ ਇਹ ਕਿਸ ਕਿਸਮ ਦੀ ਚਾਹ ਹੈ ਜਿਸ ਵਿਚ ਮੇਜ਼ਬਾਨ ਆਪਣੇ ਦੋ ਸਨਮਾਨਯੋਗ ਮਹਿਮਾਨਾਂ ਨੂੰ ਛੱਡ ਕੇ ਗਧੇ ਦੇ ਸਿਰ ਦੇ ਸਿੰਗਾਂ ਵਾਂਗ ਗ਼ਾਇਬ ਹੋ ਗਏ ਹਨ।"

"ਬਈ ਗਧੇ ਦੇ ਸਿੰਗ, ਬਈ ਖ਼ੂਬ, ਮਿਸ ਸਲਮਾ ਤੁਸੀਂ ਗ਼ਜ਼ਬ ਕਰਦੇ ਹੋ—ਹਾਂ ਸੱਚਮੁਚ ਇਹ ਲੋਕ ਆਉਂਦੇ ਕਿਉਂ ਨਹੀਂ? ਮੈਂ ਵੀ ਏਹੋ ਸੋਚ ਰਿਹਾ ਹਾਂ।"

"ਅੱਛਾ, ਤੁਸੀਂ ਬਸ ਏਹੋ ਸੋਚ ਰਹੇ ਹੋ?"

ਮੁਕੇਸ਼ ਚੰਗੀ ਤਰ੍ਹਾਂ ਜਾਣਦਾ ਸੀ ਕਿ ਇਹ ਚਾਹ ਦਾ ਨਿਉਂਦਾ ਕਿਉਂ ਦਿਤਾ ਗਿਆ ਹੈ, ਉਹਦੀ ਯਾਦ ਸ਼ਕਤੀ ਏਨੀ ਕਮਜ਼ੋਰ ਨਹੀਂ ਸੀ। ਅਜੇ ਪਰਸੋਂ ਦੀ ਹੀ ਤਾਂ ਗੱਲ ਸੀ ਕਿ ਉਹਨੇ ਮਿਸਟਰ ਸਕਸੇਨਾ ਨੂੰ ਫ਼ੋਨ ਕੀਤਾ ਸੀ।

"ਬਈ, ਇਕ ਜ਼ਮਾਨੇ ਤੋਂ ਮਿਸ ਸਲਮਾ ਦੀ ਸੂਰਤ ਨਹੀਂ ਦਿੱਸੀ, ਕੀ ਉਹਦੀ ਸ਼ਾਦੀ ਕਰਵਾ ਦਿਤੀ?"

ਮਿਸਟਰ ਸਕਸੇਨਾ ਦੇ ਦਿਲ ਦੀ ਧੜਕਣ ਮਿਸ ਸਲਮਾ ਦਾ ਨਾਂ ਸੁਣ ਕੇ ਹਮੇਸ਼ਾ ਤੇਜ਼ ਹੋ ਜਾਂਦੀ ਸੀ। ਇਹ ਗੱਲ ਮੁਕੇਸ਼ ਵੀ ਚੰਗੀ ਤਰ੍ਹਾਂ ਜਾਣਦਾ ਸੀ। ਮਿਸਟਰ ਸਕਸੇਨਾ ਦੀ ਲਗਪਗ ਘਿੱਗੀ ਬੱਝ ਗਈ। "ਕਿਉਂ ਬਈ, ਕੀ ਗੱਲ ਹੈ?"

"ਕੁਝ ਨਹੀਂ, ਬਸ ਮਿਲਣ ਦਾ ਬਹਾਨਾ ਚਾਹੁੰਦਾ ਹਾਂ।"

"ਪਰ ਆਖ਼ਰ ਕਿਉਂ?" ਮਿਸਟਰ ਸਕਸੇਨਾ ਮਜ਼ੇ ਵਿਚ ਆ ਗਏ।

"ਉਹ ਗੱਲ ਇਹ ਹੈ ਕਿ ਕਈ ਰਾਤਾਂ ਤੋਂ ਨੀਂਦ ਨਹੀਂ ਆਈ।"

"ਅੱਛਾ, ਤਾਂ ਤੈਨੂੰ ਸਲੀਪਿੰਗ ਪਿਲਜ਼ ਚਾਹੀਦੀਆਂ ਨੇ...!"

"ਹੋਰ ਨਹੀਂ ਤਾਂ ਕੀ?" ਉਹਦੇ ਦਿਲ ਨੇ ਗਜ਼ ਗਜ਼ ਉੱਛਲ ਕੇ ਕਿਹਾ। "ਹਰਾਮਜ਼ਾਦਾ!"

ਮਿਸਟਰ ਸਕਸੇਨਾ ਨੇ ਜਦ ਰਿਸੀਵਰ ਰੱਖਿਆ ਤਾਂ ਉਹਦੇ ਗੰਜੇ ਸਿਰ ਤੇ ਪਸੀਨੇ ਦੀਆਂ ਬੂੰਦਾਂ ਚਮਕ ਰਹੀਆਂ ਸਨ।

ਤੇ ਹੁਣ ਮਿਸ ਸਲਮਾ ਆਪਣੀ 'ਫ਼ਾਰਮ' ਵਿਚ ਆ ਚੁਕੀ ਸੀ। ਉਹਦਾ ਸਰੀਰ ਆਕੜ ਚੁਕਿਆ ਸੀ ਤੇ ਉਹਦਾ ਨੱਕ ਸਾਹ ਦੀ ਗਰਮੀ ਨਾਲ ਜਲ ਰਿਹਾ ਸੀ, ਕਿਉਂਕਿ ਉਹਨੂੰ ਸਭ ਤੋਂ ਜ਼ਿਆਦਾ ਅਫ਼ਸੋਸ ਇਹ ਸੀ ਕਿ ਉਹਨੇ ਸ਼ਾਮ ਲਈ ਪਤਾ ਨਹੀਂ ਕਿੰਨਾ ਵਕਤ ਮੇਕ-ਅਪ ਤੇ ਖ਼ਰਚ ਕਰ ਦਿਤਾ ਤੇ ਏਥੇ ਆ ਕੇ ਮੁਕੇਸ਼ ਨਿਕਲਿਆ, ਕੰਬਖ਼ਤ !

"ਗੱਲ ਇਹ ਹੈ ਕਿ ਦੋਵੇਂ ਮੀਆਂ ਬੀਵੀ ਬੜੇ 'ਡਿਸਕਰੀਟ' ਹਨ। ਉਹਨਾਂ ਨੇ ਸਾਨੂੰ ਗੱਲਾਂ ਕਰਨ ਦਾ ਮੌਕਾ ਦਿਤਾ ਹੈ। ਉਹ ਖੜੇ ਪੁਤਲੀਆਂ ਦੀ ਖੇਡ ਖੇਡ ਰਹੇ ਹਨ। ਆਓ ਖੇਡੀਏ।"

ਮੁਕੇਸ਼ ਦੀਆਂ ਲੱਤਾਂ ਸੁੰਨ ਹੋ ਰਹੀਆਂ ਸਨ, ਤੇ ਸੁਖ ਇਹ ਸੀ ਕਿ ਉਥੇ ਚਾਨਣ ਨਹੀਂ ਸੀ, ਨਹੀਂ ਤਾਂ ਉਹਦਾ ਚਿਹਰਾ ਇਕ ਡੁਬਦੇ ਹੋਏ ਇਨਸਾਨ ਦਾ ਸਾਰਾ ਭੇਤ ਨੰਗਾ ਕਰ ਦਿੰਦਾ।

"ਖੇਡੀਏ ? ਕੀ ਖੇਡੀਏ ਮਿਸ ਸਲਮਾ ?"

"ਮਿਸਟਰ ਮੁਕੇਸ਼ ਉਹੀਓ ਇਕਰਾਰ ਤੇ ਇਨਕਾਰ ਦੀ ਖੇਡ—ਆਓ ਆਪਾਂ ਵੀ ਡਰਾਮਾ ਖੇਡੀਏ, ਤੇ ਆਪ ਹੀ ਤਮਾਸ਼ਾ ਦੇਖੀਏ।"

"ਹਾਊ ਅਨਫ਼ੌਰਚੂਨੇਟ", ਮੁਕੇਸ਼ ਨੇ ਬੱਚੇ ਵਾਂਗ ਤੁਤਲਾ ਕੇ ਕਿਹਾ।

ਕਾਲ ਉਚਿਤਤਾ ਨੂੰ ਵਿਚਾਰਦਿਆਂ ਕਾਫ਼ੀ ਢਿਲ ਦੇ ਕੇ ਜਦ ਮਿਸਟਰ ਤੇ ਮਿਸਿਜ਼ ਸਕਸੇਨਾ ਉੱਪਰ ਛੱਤ ਤੇ ਆਏ ਤਾਂ ਨਾਲ ਹੀ ਬੇਬੀ ਵੀ ਆ ਗਈ, ਜਿਹੜੀ ਸਾਧਾਰਨ ਤੋਂ ਉਲਟ ਬਹੁਤ ਚੰਗੇ ਮੂਡ ਵਿਚ ਸੀ। ਆਉਂਦਿਆਂ ਹੀ ਉਹਨੇ ਮਿਸ ਸਲਮਾ ਜਲੀਸ ਦੇ ਵਾਲ ਪੁੱਟੇ ਜਿਹਨੇ ਬੇਬੀ ਦਾ ਬੱਸ ਏਨਾ ਕੁ ਹੀ ਨੋਟਿਸ ਲਿਆ ਕਿ ਇਕ ਖੰਡ ਦਾ ਭਰਿਆ ਚਮਚਾ ਉਹਦੇ ਮੂੰਹ ਵਿਚ ਪਾ ਦਿੱਤਾ। ਮੁਕੇਸ਼ ਦੇ ਵਾਲ ਵੀ ਖਿਚੇ ਗਏ, ਨਕਟਾਈ ਵੀ ਪਰ ਉਹ ਜੁੱਤੇ ਖਟਖਟਾਉਂਦਾ ਰਿਹਾ। ਮੇਜ਼ਬਾਨਾਂ ਨੂੰ ਅੰਦਾਜ਼ਾ ਹੋ ਗਿਆ ਸੀ ਕਿ ਵਾਤਾਵਰਣ ਵਿਚ ਕਾਫ਼ੀ ਤਣਾਓ ਹੈ। ਮਿਸਟਰ ਸਕਸੇਨਾ ਬਹੁਤ ਖ਼ੁਸ਼ ਹੋਏ ਕਿਉਂਕਿ ਉਹਨਾਂ ਦੇ ਦਿਲ ਦੀ ਧੜਕਣ ਮਿਸ ਸਲਮਾ ਜਲੀਸ ਦਾ ਨਾਂ ਸੁਣਦਿਆਂ ਹੀ ਤੇਜ਼ ਹੋ ਜਾਂਦੀ ਸੀ। ਇਸ ਲਈ ਮਿਸਿਜ਼ ਸਕਸੇਨਾ ਨੇ ਜੇਤੂ ਸ਼ਾਨ ਨਾਲ ਮੁਕੇਸ਼ ਵਲ ਤੱਕਿਆ ਕਿ ਇਕ ਪਾਸੇ ਤਾਂ ਉਹ ਸਲਮਾ ਨੂੰ 'ਸਪਿਸਟਰ' ਸਮਝਦੀ ਸੀ ਤੇ ਦੂਜੇ ਪਾਸੇ ਉਹਦੀ ਜ਼ਿੰਦਗੀ ਵਿਚ ਕਈ ਛਿਣ ਅਜਿਹੇ ਵੀ ਆਉਂਦੇ ਸਨ ਜਦ ਉਹਦੀਆਂ ਉਦਾਸੀਆਂ ਦੇ ਬੇਅਰਥ ਛਿਣਾਂ ਨੂੰ ਮੁਕੇਸ਼ ਆਪਣੇ ਅੰਦਰ ਜਜ਼ਬ ਕਰ ਲੈਂਦਾ ਸੀ, ਜਿਵੇਂ ਸਪੰਜ ਪਾਣੀ ਨੂੰ ਸਮੇਟ ਲੈਂਦਾ ਹੈ। ਤੇ ਇਹ ਕੇਵਲ ਮੌਕੇ ਦੀ ਗੱਲ ਸੀ ਕਿ ਇਕ ਵਾਰ ਮਿਸ ਸਲਮਾ ਨੇ ਆਪਣੇ ਦੋਸਤਾਂ, ਅੰਜਲੀ ਤੇ ਮੋਨਿਕਾ ਨੂੰ ਕਿਹਾ ਸੀ, "ਉਹ...? ਤੁਸੀਂ ਵੀ ਹੱਦ ਕਰਦੀਆਂ ਹੋ...ਮੈਂ 'ਐਫ਼ੇਅਰ' ਵੀ ਕਰਾਂਗੀ ਤਾਂ ਉਸ ਸਪੰਜ ਨਾਲ !"

ਇਕ ਬੇਤੁਕੀ ਖ਼ਾਮੋਸ਼ੀ ਛਾਈ ਰਹੀ। ਪਿਆਲੀਆਂ ਵਿਚ ਚਮਚੇ ਘੁੰਮਦੇ ਰਹੇ। ਬੇਬੀ ਚਾਰ ਵੱਡਿਆਂ ਦੇ ਮਨ ਮੋਹਣ ਦੇ ਜਤਨ ਕਰਦੀ ਰਹੀ, ਤੇ ਉਹਨਾਂ ਚਾਰਾਂ ਨੂੰ ਦੇਖ ਕੇ ਬੇਆਵਾਜ਼ ਤਾੜੀਆਂ ਵਜਾਉਂਦੀ ਰਹੀ।

"ਮੈਂ ਕੋਈ ਐਸੀ ਵੈਸੀ ਨਹੀਂ ਹਾਂ", ਮਿਸ ਸਲਮਾ ਦੀ ਆਤਮਾ ਚੀਕ ਰਹੀ ਸੀ, "ਜੇ ਮੈਂ ਯੋਰਪ ਵਿਚ ਹੁੰਦੀ ਤਾਂ, ਲੰਡਨ ਜਾਂ ਪੈਰਿਸ ਵਿਚ ਹੁੰਦੀ ਤਾਂ ਅੱਜ..."

ਮਿਸਟਰ ਸਕਸੇਨਾ ਧੁੰਦਲਕੇ ਵਿਚ ਉਹਨੂੰ ਦੇਖਣ ਦੀ ਕੋਸ਼ਿਸ਼ ਕਰ ਰਹੇ ਸਨ, ਉਹ ਜਾਣਦੇ ਸਨ ਇਹ ਕੁੜੀ, ਇਹ ਬੇਕਰਾਰ ਤੇ ਉਦਾਸ ਕੁੜੀ ਆਪਣੇ ਹੋਠ ਕੱਟ ਰਹੀ ਹੈ ਤੇ ਸ਼ਾਇਦ ਕੋਈ ਭਿਆਨਕ ਗੱਲ ਸੋਚ ਰਹੀ ਹੈ, ਪਰ ਮੈਂ ਜਾਣਦਾ ਹਾਂ ਉਹਦੀ ਗੱਲ ਵਿਚ ਵੀ ਸੁੰਦਰਤਾ ਹੋਵੇਗੀ, ਸੁੰਦਰਤਾ ! ਤੇ ਉਸ ਵੇਲੇ, ਜਿਵੇਂ ਹਮੇਸ਼ਾ ਅਜਿਹੇ ਸਮੇਂ ਹੁੰਦਾ ਹੈ, ਮਿਸ ਸਲਮਾ ਜਲੀਸ ਬੈਠੀ ਰਹੀ ਤੇ ਹੈਰਾਨੀਆਂ ਅਖਾਂ ਨਾਲ ਆਪਣੇ ਆਪ ਨੂੰ ਤਕਦੀ ਰਹੀ। ਹੁਣ ਉਥੇ ਕੁਝ ਵੀ ਨਹੀਂ ਸੀ, ਨਾ ਮਿਸਟਰ ਤੇ ਮਿਸਿਜ਼ ਸਕਸੇਨਾ, ਨਾ ਮੁਕੇਸ਼। ਉਹ ਇਕ ਅਜਿਹੀ ਛੱਤ ਦੇ ਕਿਨਾਰੇ ਖੜੀ ਸੀ, ਜਿਹਦੇ ਹੇਠ ਕੋਈ ਥੰਮੀ ਨਹੀਂ ਸੀ। ਛੱਤ ਸਮੁੰਦਰ ਦੀਆਂ ਲਹਿਰਾਂ ਵਿਚ ਵਹਿ ਰਹੀ ਸੀ। ਏਸ ਸਮੁੰਦਰ ਦਾ ਕੋਈ ਕਿਨਾਰਾ ਨਹੀਂ ਸੀ। ਉੱਪਰ ਅਸਮਾਨ ਵੀ ਨਹੀਂ ਸੀ, ਚੰਦ ਵੀ ਨਹੀਂ ਸੀ, ਤਾਰੇ ਵੀ ਨਹੀਂ ਸਨ। ਉਹ ਸੀ ਤੇ ਛੱਤ ਸੀ, ਜਿਹੜੀ ਇਕ ਕਾ[illegible]ੁੰਦਰ ਦੀਆਂ ਲਹਿਰਾਂ ਤੇ ਵਹਿ ਰਹੀ ਸੀ, ਤੇ ਉਹ ਛੱਤ ਦੇ ਕਿਨਾਰੇ ਖੜੀ ਸ.

ਉਹਦਾ ਦਿਲ ਭਰ ਆਇਆ। ਉਹਨੇ ਪਰਸ ਸੰਭਾਲਿਆ ਤੇ ਉਠ ਖੜੀ ਹੋਈ।

"ਕਿਥੇ ? ਕਿਥੇ ?" ਮੇਜ਼ਬਾਨਾਂ ਨੇ ਪੁਛਿਆ।

ਮੁਕੇਸ਼ ਨੇ ਸੋਚਿਆ ਕਿ ਅਹੁਲ ਕੇ ਲਿਫ਼ਟ ਪੇਸ਼ ਕਰੇ। "ਮਾਰੋ ਗੋਲੀ। ਬਲਾ ਟਲੀ।" ਉਹ ਚੁਪ ਚੁਪੀਤਾ ਬੈਠਾ ਰਿਹਾ ਤੇ ਇਕ ਪਰਛਾਵੇਂ ਨੂੰ ਅੱਖੋਂ ਉਹਲੇ ਹੁੰਦਿਆਂ ਦੇਖਦਾ ਰਿਹਾ। ਇਸ ਲਈ ਕਿ ਉਹ ਜਾਣਦਾ ਸੀ ਕਿ ਇਹ ਪਰਛਾਵਾਂ ਨਾ ਜਾਣੇ ਕਿੰਨੀ ਵਾਰ ਉਹਦੀ ਲਿਫ਼ਟ ਦੀ ਪੇਸ਼ਕਸ਼ ਠੁਕਰਾ ਚੁਕਿਆ ਹੈ "ਏ ਮੈਡ-ਕੈਪ, ਗੋ ਟੂ ਹੈੱਲ !" ਉਹ ਦੰਦਾਂ ਨਾਲ ਨਹੁੰ ਕੁਤਰਦਾ ਰਿਹਾ।

"ਤੁਸੀਂ ਸਲਮਾ ਨੂੰ ਆਪਣੀ ਕਾਰ ਵਿਚ ਲਿਫ਼ਟ ਤਾਂ ਦੇ ਦਿੰਦੇ ?" ਮਿਸਿਜ਼ ਸਕਸੇਨਾ ਨੇ ਉਲਾਂਭਾ ਦਿਤਾ। "ਛਡੋ ਤੁਸੀਂ ਵੀ ਬਸ ਐਵੇਂ ਹੋ। ਰਤਾ ਹੌਸਲਾ ਨਹੀਂ..."

"ਮੈਂ ਦਿਆਂਗਾ ਲਿਫ਼ਟ ਮਿਸ ਸਲਮਾ ਨੂੰ ? ਬੜੀ ਬਦ ਦਿਮਾਗ ਤੇ ਵਾਹੀਆਤ ਔਰਤ ਹੈ।"

"ਔਰਤ ?" ਮਿਸਟਰ ਸਕਸੇਨਾ ਨੇ ਤ੍ਰਭਕ ਕੇ ਪੁਛਿਆ।

ਮੁਕੇਸ਼ ਉੱਠਿਆ ਤੇ ਕੋਟ ਦੇ ਕਾਲਰ ਉਤੇ ਹੱਥ ਫੇਰਦਾ ਪੌੜੀਆਂ ਵਲ ਨੱਸਿਆ ਤੇ ਉਹਨੇ ਦੇਖਿਆ ਉਹੀਓ ਪਰਛਾਵਾਂ ਚੁਪ ਚੁਪੀਤਾ ਲੈਂਪ-ਪੋਸਟ ਕੋਲ ਖੜੋਤਾ ਟੈਕਸੀ ਦੀ ਉਡੀਕ ਕਰ ਰਿਹਾ ਹੈ, ਜਿਵੇਂ ਕੋਈ ਔਰਤ ਮੀਂਹ ਵਿਚ ਭਿੱਜ ਰਹੀ ਹੋਵੇ। ਉਹਨੇ ਆਪਣੀ ਕਾਰ ਸਟਾਰਟ ਕੀਤੀ ਤੇ ਉਹਦੇ ਕੋਲ ਪਹੁੰਚ ਕੇ ਰੋਕ ਲਈ। ਦਰਵਾਜ਼ਾ ਖੋਲ੍ਹਿਆ ਤੇ ਬੜੀ ਆਜਜ਼ੀ ਨਾਲ ਭਿਖਾਰੀਆਂ ਜਿਉਂ ਬੋਲਿਆ, "ਆਓ ਮਿਸ ਸਲਮਾ, ਤੁਹਾਨੂੰ ਮੈਂ ਛੱਡ ਆਵਾਂ।"

ਮਿਸ ਸਲਮਾ ਬਹੁਤ ਆਹਿਸਤਾ ਆਹਿਸਤਾ ਮੁੜੀ ਤੇ ਚੁਪਕੇ ਜਿਹੇ ਕਾਰ ਵਿਚ ਬੈਠ ਗਈ। ਉਹਨੂੰ ਕਾਰ ਬੜੀ ਖ਼ੂਬਸੂਰਤ ਤੇ ਗੋਦੀ ਜਿਹੀ ਨਿੱਘੀ ਮਹਿਸੂਸ ਹੋਈ।

ਕਾਰ ਮਾਲ ਰੋਡ ਤੇ ਦੌੜ ਰਹੀ ਸੀ। ਮੁਕੇਸ਼ ਨੂੰ ਮਿਸ ਸਲਮਾ ਦਾ ਇਸ ਤਰ੍ਹਾਂ ਕੋਲ ਬੈਠਣਾ ਕੁਝ ਅਜੀਬ ਜਿਹਾ ਲੱਗ ਰਿਹਾ ਸੀ। ਉਹਦਾ ਜੀਅ ਕੀਤਾ ਪੁਛਾਂ, "ਮਿਸ ਸਲਮਾ, ਤੁਸੀਂ ਕਦੇ ਬੱਦਲ ਤੋਂ ਬਿਨਾਂ ਮੀਂਹ ਵਰ੍ਹਦਾ ਤੱਕਿਆ ਹੈ?" ਉਹ ਜਾਣਦਾ ਸੀ ਉਹਦਾ ਜਵਾਬ ਹੋਵੇਗਾ "ਸ਼ਟ ਅਪ!" ਅਚਨਚੇਤ ਉਹਦੇ ਦਿਲ ਵਿਚ ਪਤਾ ਨਹੀਂ ਕੀ ਆਇਆ ਕਿ ਉਹਨੇ ਨੀਵਾਂ ਹੋ ਕੇ ਪੁਛਿਆ, "ਮਿਸ ਸਲਮਾ, ਚੱਲੀਏ, ਜ਼ਰਾ ਰਿੰਗ ਰੋਡ ਤੇ ਡਰਾਈਵ ਹੋ ਜਾਏ। ਰਾਤ ਬੜੀ ਖ਼ੂਬਸੂਰਤ ਹੈ।"

ਮਿਸ ਸਲਮਾ ਨੇ ਕੋਈ ਜਵਾਬ ਨਾ ਦਿਤਾ। ਮੀਟੇ ਹੋਠੀਂ ਉਹਨੇ ਦਿਲ ਹੀ ਦਿਲ ਵਿਚ ਦੁਹਰਾਇਆ, "ਰਾਤ ਬੜੀ ਖ਼ੂਬਸੂਰਤ ਹੈ! ਤੇ ਤੂੰ? ਫ਼ਿਲਮ ਐਕਟਰ ਦਾ ਬੱਚਾ!" ਰਾਤ ਬਿਲਕੁਲ ਖ਼ੂਬਸੂਰਤ ਨਹੀਂ ਸੀ। ਹਨੇਰਾ ਸੀ, ਤੇ ਹਵਾ ਦਾ ਰੰਗ ਵੀ ਸਿਆਹ ਸੀ। ਹਵਾ ਚੀਕ ਰਹੀ ਸੀ ਤੇ ਬੰਨ੍ਹ ਤੋਂ ਅੱਗੇ ਜਮਨਾ ਦੇ ਸੀਨੇ ਤੇ ਰੇਤ ਦੇ ਟਿੱਲੇ ਸਨ ਤੇ ਉਹਨਾਂ ਦਾ ਕੋਈ ਰੰਗ ਨਹੀਂ ਸੀ। ਦੂਰ ਸ਼ਾਇਦ ਕੋਈ ਚਿਖ਼ਾ ਬਲ ਰਹੀ ਸੀ। ਨੌਰੰਗੀ ਤੇ ਨੀਲੇ ਭਾਂਬੜ ਸਨ ਤੇ ਪੀਲੇ ਪੀਲੇ ਪਰਛਾਵੇਂ। ਇਹ ਨਜ਼ਾਰਾ ਵੀ ਬੀਤੀ ਜਾਂਦਾ ਸੀ, ਜਿਸ ਤਰ੍ਹਾਂ ਸਾਰੇ ਨਜ਼ਾਰੇ ਬੀਤ ਜਾਂਦੇ ਹਨ। ਮੁਕੇਸ਼ ਦਾ ਦਿਲ ਧੜਕ ਰਿਹਾ ਸੀ। ਉਹਦੇ ਹੱਥ ਸਟੀਅਰਿੰਗ ਤੇ ਸਨ ਤੇ ਉਹ ਹਵਾ ਦੇ ਜ਼ੋਰ ਨੂੰ ਮਹਿਸੂਸ ਕਰ ਰਿਹਾ ਸੀ। ਇਹ ਕਿਸ ਕਿਸਮ ਦੀ 'ਡਰਾਈਵ' ਹੈ ਕਿ ਕੋਈ ਮੇਰੇ ਨਾਲ ਨਹੀਂ ਬੋਲਦਾ, ਕੋਈ ਮੇਰੇ ਵਲ ਨਹੀਂ ਤਕਦਾ। ਕਿਸੇ ਦਾ ਹੱਥ ਮੇਰੇ ਹੱਥ ਨੂੰ ਨਹੀਂ ਛੋਂਹਦਾ। ਕਿਸੇ ਦਾ ਸਿਰ ਮੇਰੇ ਮੋਢੇ ਤੇ ਨਹੀਂ ਡਿਗਦਾ। ਇਹ ਕੇਹੀ 'ਡਰਾਈਵ' ਹੈ, ਤੇ ਸੜਕ ਜਿਹੜੀ ਮੇਰੀ ਜ਼ਿੰਦਗੀ ਵਾਂਗ ਸਿੱਧੀ ਤੇ ਸਪਾਟ ਹੈ ਹਨੇਰੇ ਵਿਚ ਲਿਪਟੀ ਪਤਾ ਨਹੀਂ ਕਿਧਰ ਜਾ ਰਹੀ ਹੈ।

ਆਖ਼ਰ ਉਹਨੇ ਬੜੇ ਜ਼ੋਰ ਨਾਲ ਬਰੇਕ ਦੱਬਿਆ। ਕਾਰ ਸੜਕ ਦੇ ਕਿਨਾਰੇ, ਚੀਕਦੀ ਹਚਕੋਲਾ ਖਾ ਕੇ ਖੜੋ ਗਈ।

"ਮਿਸ ਸਲਮਾ ਤੁਹਾਨੂੰ ਇਸ਼ਕ ਕਰਦਾ ਹਾਂ ਮੈਂ।"

ਦੂਰ ਜਗਮਗਾਉਂਦੀਆਂ ਰੋਸ਼ਨੀਆਂ ਇਕਦਮ ਗੁੱਲ ਹੋ ਗਈਆਂ। ਹਨੇਰਾ ਹੋਰ ਜ਼ਿਆਦਾ ਹਨੇਰਾ ਹੋ ਗਿਆ।

"ਰੋਜ਼ ਰਾਤ ਨੂੰ ਏਥੇ ਬਿਜਲੀ ਕਿਉਂ ਫ਼ਿਹਲ ਹੋ ਜਾਂਦੀ ਹੈ ?"

ਮੁਕੇਸ਼ ਦੇ ਦਿਲ ਨੂੰ ਕੋਈ ਨਿੰਬੂ ਵਾਂਗ ਨਚੋੜੀ ਜਾ ਰਿਹਾ ਸੀ। ਜਦ ਮਿਸ ਸਲਮਾ ਨੂੰ ਯਕੀਨ ਹੋ ਗਿਆ ਕਿ ਉਹਦੇ ਹਮਸਫ਼ਰ ਦਾ ਹਾਰਟ ਫ਼ਿਹਲ ਹੋ ਗਿਆ ਹੈ ਤਾਂ ਉਹਨੇ ਹਨੇਰੇ ਵਿਚ ਮੁੜ ਕੇ ਉਸ ਵਲ ਤੱਕਿਆ। ਉਹਦੇ ਦੋਸਤ ਦਾ ਸਿਰ ਸਟੀਅਰਿੰਗ ਤੇ ਝੁਕਿਆ ਹੋਇਆ ਸੀ। ਉਹ ਗੁਣਗੁਣਾਉਣ ਲੱਗੀ, "ਦਿੱਲੀ ਜੋ ਏਕ ਸ਼ਹਿਰ ਹੈ ਆਲਮ ਮੇਂ ਇੰਤਖ਼ਾਬ!" ਰੋਸ਼ਨੀਆਂ ਫੇਰ ਜਗਮਗਾਉਣ ਲੱਗੀਆਂ। ਮੁਕੇਸ਼ ਨੇ ਕਾਰ ਮੋੜੀ ਤੇ ਸੱਠ ਸੱਤਰ ਮੀਲ ਪ੍ਰਤੀ ਘੰਟਾ ਦੀ ਰਫ਼ਤਾਰ ਨਾਲ ਉਹਨੂੰ ਨਸਾਉਣ ਲੱਗਾ। ਉਹਦੀਆਂ ਜਾਭਾਂ ਜਕੜੀਆਂ ਹੋਈਆਂ ਸਨ ਤੇ ਹਵਾ ਚੀਕ ਰਹੀ ਸੀ। ਸਲਮਾ ਦੇ ਵਾਲਾਂ ਦੀ ਲਿਟ ਖਿੜਕੀ ਤੋਂ ਬਾਹਰ ਝੂਲ ਰਹੀ ਸੀ, ਤੇ ਉਸਦੇ......।

ਉਹਦੀਆਂ ਪਲਕਾਂ ਵਿਚੋਂ ਪਾਣੀ ਲਹੂ ਵਾਂਗ ਟਪਕ ਰਿਹਾ ਸੀ। ਅਚਨਚੇਤ ਉਹਨੂੰ ਮਹਿਸੂਸ ਹੋਇਆ ਕਿ ਉਹ ਫੁੱਲ ਵਾਂਗ ਖਿੜ ਰਹੀ ਹੈ।

ਤੇ ਇਹ ਕੋਈ 'ਡਰਾਈਵ' ਹੈ। ਦੂਜੇ ਦੀ ਕਾਰ ਵਿਚ ਜਿਹੜਾ ਮੈਥੋਂ ਹਜ਼ਾਰਾਂ ਮੀਲ ਦੂਰ ਹੈ। ਇਹ 'ਡਰਾਈਵ!' ਜਿਵੇਂ ਕੋਈ ਆਪਣੀ ਜ਼ਿੰਦਗੀ ਵਿਚ ਨਹੀਂ ਸਗੋਂ ਕਿਸੇ ਹੋਰ ਦੀ ਜ਼ਿੰਦਗੀ ਵਿਚ ਜਿਉਂ ਰਿਹਾ ਹੋਵੇ।

ਉਹਨੇ ਸਿੱਧੀ ਸੜਕ ਵਲ ਤੱਕਿਆ ਜਿਸ ਉਤੇ ਕੁਝ ਰੋਸ਼ਨੀਆਂ ਤੇ ਕੁਝ ਪਰਛਾਵੇਂ ਤੈਰ ਰਹੇ ਸਨ।

"ਬਸ, ਕਾਰ ਰੋਕ ਦਿਉ। ਏਥੋਂ ਮੈਂ ਆਪਣੇ ਆਪ ਚਲੀ ਜਾਵਾਂਗੀ।"

ਮੁਕੇਸ਼ ਨੇ ਕਾਰ ਰੋਕ ਦਿਤੀ। ਮਿਸ ਸਲਮਾ ਜਲੀਸ ਉਤਰ ਗਈ, ਤੇ ਬੜੀ ਮੈਰੀਅਤ ਨਾਲ ਬੋਲੀ, "ਗੁਡ ਨਾਈਟ!"

ਮੁਕੇਸ਼ ਨੇ ਉਹਦੀ ਗੁਡ ਨਾਈਟ ਦਾ ਕੋਈ ਜਵਾਬ ਨਹੀਂ ਦਿੱਤਾ ਤੇ ਹਨੇਰੀ ਵਾਂਗ ਕਾਰ ਚਲਾਉਂਦਾ ਰਾਤ ਦੀ ਬੁੱਕਲ ਵਿਚ ਗੁੰਮ ਹੋ ਗਿਆ।

"ਬੜਾ ਭੋਲਾ ਆਦਮੀ ਹੈ ਇਹ ਮੁਕੇਸ਼" ਉਹ ਮੁਸਕਰਾਈ। "ਡਰਾਈਵ ਵੀ ਬੁਰੀ ਨਹੀਂ ਰਹੀ, ਰਿੰਗ ਰੋਡ, ਹਨੇਰਾ।" ਉਹਦੇ ਕਦਮ ਅੱਗੇ ਵਧੇ, ਰੁਕੇ, ਫੇਰ ਵਧੇ।

ਤੇ ਉਥੇ ਜਾ ਕੇ ਕੀ ਕਰਾਂਗੀ। ਨੀਂਦ ਤਾਂ ਉਡ ਚੁਕੀ ਹੈ। ਨਹੀਂ! ਮੈਨੂੰ ਨੀਂਦ ਆ ਰਹੀ ਹੈ। ਥਕਾਨ ਸੁਲਾ ਦੇਵੇਗੀ ਮੈਨੂੰ। ਪਰ ਬਈ ਕਾਹਦੀ ਥਕਾਨ। ਤੇ ਫੇਰ ਨੀਂਦ ਨਾ ਆਵੇ ਤਾਂ ? ਉਥੇ ਕੀ ਹੋਵੇਗਾ। ਉਹੀਓ ਸ਼ਿੰਗਾਰ ਮੇਜ਼ ਕੋਨੇ ਵਿਚ, ਉਹੀਓ ਵਿਚਾਲੇ ਗੋਲ ਮੇਜ਼ ਜਿਹਦੇ ਤੇ ਫੁੱਲਾਂ ਤੋਂ ਸੱਖਣੇ ਗੁਲਦਾਨ ਮੈਨੂੰ ਮੁਕੇਸ਼ ਵਾਂਗ ਤੱਕੀ ਜਾਣਗੇ। ਮੈਂ ਲੱਤਾਂ ਫੈਲਾਵਾਂਗੀ, ਸਿਗਰਟ ਸੁਲਗਾਵਾਂਗੀ, ਤੇ ਚਾਰੋਂ ਪਾਸੇ

ਦੇਖਾਂਗੀ । ਦੀਵਾਰਾਂ ਦਰਵਾਜ਼ਿਆਂ, ਤੇ ਪਰਦਿਆਂ ਤੋਂ ਬਿਨਾਂ ਕੀ ਨਜ਼ਰ ਆਵੇਗਾ ਉਥੇ...ਤੇ ਹਾਂ ਉਹ ਕਿਤਾਬ, ਉਸ ਇਕੱਲੇ ਇਨਸਾਨ ਦੀ ਕਹਾਣੀ ਜਿਹੜਾ ਐਵੇਂ ਜੀਵੀ ਜਾਂਦਾ ਹੈ, ਅਕਾਰਨ, ਫ਼ਜ਼ੂਲ ਜ਼ਿੰਦਗੀ......।

ਤੇ ਮੈਂ ਅਤੇ ਪਹਾੜੀ ਰਾਤ—ਰਿੰਗ ਰੋਡ ਪੂਰੇ ਸ਼ਹਿਰ ਤੋਂ ਬਾਹਰ, ਬਾਹਰ ਦੌੜਦੀ ਹੋਈ ਸੜਕ, ਵਿੱਥ, ਹਨੇਰਾ...ਨਹੀਂ...ਨਹੀਂ...ਉਹ ਨਹੀਂ...।

ਉਹ ਰੋਸ ਵਜੋਂ ਮੁੜੀ ਤੇ ਅੰਜਲੀ ਦੇ ਕਮਰੇ ਵਲ ਚੱਲ ਪਈ । ਸਾਰੇ ਰਾਹ ਬੀਂਡੇ ਚੀਕਦੇ ਰਹੇ, ਤੇ ਉਹ ਹੈਰਾਨ ਹੁੰਦੀ ਰਹੀ ਕਿ ਇਹ ਬੀਂਡੇ ਕਿੰਨੇ ਨਿਡਰ, ਕਿੰਨੇ ਬੇਬਾਕ, ਜ਼ਿੱਦੀ ਤੇ ਬੇਵਕੂਫ਼ ਹੁੰਦੇ ਹਨ ।

ਉਹ ਆਪਣੇ ਕਮਰੇ ਵਿਚ ਨਹੀਂ ਹੋਣੀ । ਉਹ ਏਸ ਵੇਲੇ ਆਪਣੇ ਕਮਰੇ ਵਿਚ ਨਹੀਂ ਹੁੰਦੀ । ਉਹਦੇ ਆਸ਼ਕਾਂ ਦੀ ਕਮੀ ਨਹੀਂ । ਸਾਰੀਆਂ ਮੇਰੇ ਵਰਗੀਆਂ ਨਹੀਂ । ਉਂਝ ਉਹ ਸਕੈਂਡਲ ਤੋਂ ਬਹੁਤ ਚਿੜਦੀ ਸੀ । ਪਰ ਕਿਸੇ ਔਰਤ ਨੂੰ ਕਿਸੇ ਮਰਦ ਨਾਲ ਮੁਸਕਰਾ ਕੇ ਗੱਲ ਕਰਦਿਆਂ ਵੀ ਦੇਖ ਲੈਂਦੀ ਤਾਂ ਇਹ ਸੋਚ ਕੇ ਬੜਾ ਮਜ਼ਾ ਆਉਂਦਾ ਕਿ ਚਲੋ ਅੱਜ ਕਲ੍ਹ ਇਹਨਾਂ ਦਾ "ਚੱਲ" ਰਿਹਾ ਹੈ ।

ਅੰਜਲੀ ਦੇ ਕਮਰੇ ਦਾ ਪਰਦਾ ਰੌਸ਼ਨ ਸੀ । ਉਹਨੇ ਪਰਦਾ ਚੁਕਿਆ ਤੇ ਦਸਤਕ ਦਿੱਤੀ । ਦਰਵਾਜ਼ਾ ਖੁਲ੍ਹਣ ਵਿਚ ਦੇਰ ਲੱਗੀ । ਉਹਦੇ ਜੀਅ ਵਿਚ ਉਲਝਣ ਪੈਦਾ ਹੋਣ ਲੱਗੀ । ਕੀ ਪਤਾ ਉਹਦੇ ਕੋਲ ਕੌਣ ਹੈ । ਮੈਂ ਜਾਣਦੀ ਹਾਂ ਉਹ ਆਪਣੀ ਸ਼ਾਮ ਅਜਾਈਂ ਨਹੀਂ ਗਵਾਉਂਦੀ । ਜਾਪਦਾ ਹੈ ਉਹ ਕਿਸੇ ਭੇਤ ਭਰੇ ਚੁਰਾਹੇ ਤੇ ਖੜ੍ਹੀ ਹੈ । ਕੀ ਖ਼ਬਰ ਕਿਥੋਂ ਕਿਥੋਂ ਮੁਸਾਫ਼ਰ ਆਉਂਦੇ ਹਨ ਤੇ ਉਹਤੋਂ ਰਸਤਾ ਪੁਛਦੇ ਹਨ, ਤੇ ਉਹ ਉਹਨਾਂ ਸਾਰਿਆਂ ਨੂੰ ਰਾਹ ਦੱਸ ਦਿੰਦੀ ਹੈ ਤੇ ਅਖ਼ੀਰ ਵਿਚ ਸਭ ਉਹਦੇ ਨਾਲ ਹੋ ਤੁਰਦੇ ਹਨ । ਤੇ ਮੈਂ ਕਿਥੇ ਖੜੀ ਹਾਂ । ਜਿੱਥੇ ਕੋਈ ਰਸਤਾ ਨਹੀਂ ਆਉਂਦਾ, ਜਿਥੋਂ ਕੋਈ ਰਸਤਾ ਨਹੀਂ ਨਿਕਲਦਾ......।

ਦਰਵਾਜ਼ਾ ਖੁਲ੍ਹਣ ਵਿਚ ਦੇਰ ਹੋਣ ਤੇ ਉਹ ਮੁੜ ਪਈ । ਉਹਨੇ ਕਮਰੇ ਵਿਚ ਗਲਾਸਾਂ ਦੇ ਖੜਕਣ ਦੀ ਆਵਾਜ਼ ਸੁਣੀ । "ਪੀ ਰਹੀ ਹੈ ਕਿਸੇ ਨਾਲ...ਬੜੀ ਫ਼ਲਰਟ ਹੈ ਇਹ ਅੰਜਲੀ !"

ਦਰਵਾਜ਼ਾ ਖੁਲ੍ਹ ਗਿਆ ਤੇ ਅੰਜਲੀ ਨੇ ਝਿਜਕਦੇ ਝਿਜਕਦੇ ਪਰਦਾ ਚੁਕਿਆ ।

"ਵਾਹ ਤੂੰ । ਕਮ ਇਨ, ਕਮ ਇਨ ।" ਉਹਨੇ ਸਲਮਾ ਜਲੀਸ ਦਾ ਹੱਥ ਫੜ ਲਿਆ । "ਤੈਂ ਨਾਂ ਕਿਉਂ ਨਾ ਦੱਸਿਆ । ਮੈਂ ਤਾਂ ਡਰ ਗਈ । ਆ । ਆ । ਜਾਣਦੀ ਹੈਂ ਮੈਂ ਇਸ ਵੇਲੇ ਸੋਚ ਰਹੀ ਸੀ ਕਿ ਜੇ ਤੂੰ ਮਿਲ ਜਾਂਦੀ ਤਾਂ ਤੇਰੀ ਬੋਟੀ ਬੋਟੀ ਕਰ ਦਿੰਦੀ—ਉਹ ਕੰਬਖ਼ਤ ਤੇਰਾ ਬੁਆਏ ਫ਼ਰੈਂਡ ਮੁਕੇਸ਼, ਪਟਰੋਲ ਵਾਲਾ, ਤੇ ਉਹ ਪ੍ਰੋਫ਼ਸਰ, ਕੀ ਨਾਂ ਹੈ ਉਹਦਾ ਭਲਾ ਜਿਹਾ, 'ਮਾਈ ਫ਼ੁਟ', ਦੋਹਾਂ ਨੇ ਕਨਾਟ ਪਲੇਸ ਵਿਚ ਅਜਿਹਾ ਘੇਰਿਆ, ਅਜਿਹਾ ਘੇਰਿਆ, ਤੇ ਕੋਕੇ ਕੋਲੇ ਦੇ ਲਾਭਾਂ ਤੇ ਅਜਿਹਾ

ਲੈਕਚਰ ਦਿੱਤਾ, ਅਜਿਹਾ ਲੈਕਚਰ ਦਿਤਾ...'ਸਕੈਂਡਲਸ', ਤੂੰ ਕਿਹਨਾਂ ਸੋਚਾਂ ਵਿਚ ਪੈ ਗਈ...!"

ਕਮਰੇ ਵਿਚ ਟੇਬਲ ਲੈਂਪ ਦੀ ਰੋਸ਼ਨੀ ਬਹੁਤ ਮੱਧਮ ਸੀ, ਜਿਹਦੇ ਤੇ ਪੀਲੇ ਰੰਗ ਦਾ ਸ਼ੇਡ ਪਾਇਆ ਹੋਇਆ ਸੀ। ਮੋਨਿਕਾ ਦੀ ਕਾਸ਼ਨੀ ਸਾੜ੍ਹੀ ਝਿਲਮਿਲਾਈ, ਤੇ ਉਹਦਾ ਮੂੰਹ ਖੁਲ੍ਹੇ ਦਾ ਖੁਲ੍ਹਾ ਰਹਿ ਗਿਆ। ਉਹ ਮਕੈਨਿਕੀ ਢੰਗ ਨਾਲ ਉੱਠੀ, ਤੇ ਫੇਰ ਸੋਫ਼ੇ ਵਿਚ ਧਸ ਗਈ। ਅੰਜਲੀ ਦਾ ਚਿਹਰਾ ਸੁਤਿਆ ਹੋਇਆ ਸੀ ਤੇ ਉਹਦੀ ਹਰ ਹਰਕਤ ਤੋਂ ਬੇਜ਼ਾਰੀ ਟਪਕ ਰਹੀ ਸੀ। ਅੱਜ ਦੀ ਸ਼ਾਮ ਉਹਨੇ ਫੇਰ ਧੋਖਾ ਖਾਧਾ ਸੀ। ਪਰ ਉਹ ਆਪਣੀਆਂ ਕਜਲਾਈਆਂ ਹੋਈਆਂ ਵੱਡੀਆਂ ਵੱਡੀਆਂ ਅੱਖਾਂ ਵਿਚ ਬੇਨਿਆਜ਼ੀ ਦਾ ਭਾਵ ਪੈਦਾ ਕਰ ਕੇ ਹੁਣ ਤਕ ਮੋਨਿਕਾ ਨੂੰ ਧੋਖਾ ਦਿੰਦੀ ਰਹੀ ਸੀ। ਮੋਨਿਕਾ ਬਹੁਤ ਦੁਖੀ ਸੀ। ਉਹਦੇ ਪ੍ਰੇਮੀ ਦੀ ਪਤਨੀ ਕਲਕੱਤੇ ਤੋਂ ਵਾਪਸ ਆ ਗਈ ਸੀ, ਤੇ ਉਹ ਬਿਲਕੁਲ ਇਕੱਲੀ ਸੀ।

ਰਾਤ ਜਿਹੜੀ ਜ਼ਹਿਰ ਦੇ ਪਿਆਲੇ ਵਾਂਗ ਖ਼ਾਮੋਸ਼ ਸੀ, ਉਹਨੂੰ ਘੂਰ ਰਹੀ ਸੀ। ਮਿਸ ਸਲਮਾ ਜਲੀਸ ਦੇ ਆਉਣ ਬਾਅਦ ਵੀ ਕਮਰੇ ਵਿਚ ਕੋਈ ਹਲਚਲ ਪੈਦਾ ਨਾ ਹੋਈ। ਘੁਟਨ ਤੇ ਇਕੱਲ ਕੁਝ ਵਧ ਹੀ ਗਈ। ਉਹ ਜਾਣਦੀ ਸੀ ਕਿ ਕੀ ਹੋਇਆ ਹੋਵੇਗਾ। ਪਰ ਉਹਨੇ ਆਪਣੀ ਆਵਾਰਾ ਲਿਟ ਨੂੰ ਕਟਾਰ ਬਣੀਆਂ ਭਵਾਂ ਉਤੋਂ ਹਟਾਉਂਦਿਆਂ ਪੁਛਿਆ, "ਕੀ ਹੋਇਆ ?"

ਏਸ ਸਵਾਲ ਦਾ ਜਵਾਬ ਨਾ ਮੋਨਿਕਾ ਨੇ ਦਿਤਾ ਤੇ ਨਾ ਅੰਜਲੀ ਨੇ। ਮੋਨਿਕਾ ਦੇ ਬਲਾਊਜ਼ ਦਾ ਗਲਾ ਬਹੁਤ ਵੱਡਾ ਸੀ, ਕਾਫ਼ੀ ਖੁਲ੍ਹਾ ਢਿਲਾ—ਇਸ ਲਈ ਜਦੋਂ ਉਹ ਸੋਫ਼ੇ ਦੇ ਹੇਠੋਂ ਕੁਝ ਕੱਢਣ ਲਈ ਝੁਕੀ ਤਾਂ ਜਿਵੇਂ ਚਾਨਣ ਉੱਬਲ ਪਿਆ। ਮਿਸ ਸਲਮਾ ਜਲੀਸ ਦਾ ਗਲਾ ਸੁੱਕਣ ਲੱਗਾ। ਇਹਨੂੰ ਕਹਿੰਦੇ ਹਨ ਔਰਤ ਦਾ ਸਰੀਰ। ਸੂਰਜ ਦੀ ਤਰ੍ਹਾਂ ਰੋਜ਼ ਡੁਬਦਾ ਹੈ, ਰੋਜ਼ ਉੱਭਰਦਾ ਹੈ। ਪਰ ਰੋਸ਼ਨੀ ਤੇ ਗਰਮੀ ਘੱਟ ਨਹੀਂ ਹੁੰਦੀ। ਮੋਨਿਕਾ ਨੇ 'ਜਿੰਨ' ਦੀ ਛੋਟੀ ਜਿਹੀ ਬੋਤਲ ਮੇਜ਼ ਤੇ ਰਖੀ। ਉਹਦੇ ਨਹੁੰ ਭਿੱਜੇ ਹੋਈ ਯਾਕੂਤ ਦੀ ਤਰ੍ਹਾਂ ਚਮਕ ਰਹੇ ਸਨ। ਉਹਨੇ ਦੋ ਅੱਧੇ ਭਰੇ ਹੋਏ ਗਲਾਸ ਰੱਖੇ। ਅੰਜਲੀ ਨੇ ਤੀਜਾ ਗਲਾਸ ਵੀ ਮੇਜ਼ ਤੇ ਰੱਖ ਦਿਤਾ। ਅੱਛਾ ਤਾਂ ਗੱਲ ਇਹ ਹੈ। ਇਹਨਾਂ ਬੋਹੀਮੀਅਨ ਕੁੜੀਆਂ ਦੇ ਫੇਰ ਸੱਟ ਵੱਜੀ। ਫੇਰ ਕਿਤੇ ਕੱਚ ਦਾ ਗਲਾਸ ਟੁੱਟਿਆ। ਇਹ ਸੋਚ ਕੇ ਮਿਸ ਸਲਮਾ ਜਲੀਸ ਨੂੰ ਬੜਾ ਮਜ਼ਾ ਆਇਆ ਤੇ ਤਸੱਲੀ ਵੀ ਹੋਈ। ਸੱਚ ਮੁਚ ਇਹ ਬੋਹੀਮੀਅਨ ਤੇ ਅੱਯਾਸ਼ ਕੁੜੀਆਂ ਕਿੰਨੀਆਂ ਟੁਟ ਫੁਟ ਕੇ ਰਹਿ ਗਈਆਂ ਹਨ। ਸ਼ੀਸ਼ਾ ਚਕਨਾਚੂਰ ਹੈ ਤੇ ਇਹਨਾਂ ਦਾ ਅਕਸ ਵੀ, ਇਕ ਮੈਂ ਹਾਂ।

ਅੰਜਲੀ ਨੇ ਲਚਕ ਕੇ ਤੇ ਬਿਨਾਂ ਕਾਰਨ ਹੱਸ ਕੇ ਛੋਟਾ ਜਿਹਾ ਜਿੰਨ ਦਾ ਗਲਾਸ, ਜਿਹਦਾ ਰੰਗ ਔਰੇਂਜ ਸਕੁਐਸ਼ ਨੇ ਜੈਤੂਨੀ ਬਣਾ ਦਿਤਾ ਸੀ, ਮਿਸ ਸਲਮਾ ਜਲੀਸ

ਵਲ ਵਧਾਇਆ ਤੇ ਹਮੇਸ਼ਾ ਵਾਂਗ ਉਹਨੂੰ ਆਪਣੇ ਦੋਸਤ ਦੇ ਵਧੇ ਹੋਏ ਨਾਜ਼ਕ ਹੱਥ ਉਤੇ ਉੱਭਰੀਆਂ ਹੋਈਆਂ ਨੀਲੀਆਂ ਰਗਾਂ ਦੇਖ ਕੇ ਬੜੀ ਖ਼ੁਸ਼ੀ ਹੋਈ।

"ਡਰਿੰਕ ਐਂਡ ਫ਼ੌਰਗੇਟ ਯੋਰ ਮਿਜ਼ਰੀ" (ਪੀਓ ਤੇ ਆਪਣਾ ਗ਼ਮ ਭੁੱਲ ਜਾਓ)

ਮਿਸ ਸਲਮਾ ਜਲੀਸ ਨੇ ਥਰਥਰਾਉਂਦੇ ਹੋਏ ਹੱਥ ਨਾਲ ਗਲਾਸ ਫੜ ਲਿਆ।

ਅੰਜਲੀ ਨੇ ਤਿੱਖੀਆਂ ਨਜ਼ਰਾਂ ਨਾਲ ਉਹਦੇ ਵਲ ਤੱਕਿਆ। ਇਹ ਮਿਸ ਸਾਹਿਬਾ ਆਪਣੇ ਆਪ ਨੂੰ ਦੁਰਲਭ ਸੈਂਟ ਦੀ ਸ਼ੀਸ਼ੀ ਸਮਝਦੀ ਹੈ, ਬਚਾ ਬਚਾ ਕੇ ਰਖਦੀ ਹੈ। ਕਾਰਕ ਬੰਦ, ਮੋਹਰ ਬੰਦ। ਤੇ ਦੇਖੋ, ਇਹਦੇ ਹੱਥਾਂ ਦੀਆਂ ਰਗਾਂ ਦੇਖੋ, ਤੇ ਅੱਖਾਂ ਦੁਆਲੇ ਝੁਰੜੀਆਂ ਦੇਖੋ। ਕੀ ਮੈਂ ਨਹੀਂ ਜਾਣਦੀ ਕਿ ਏਸ ਫਿੱਕੀ ਸੁਰਖੀ ਵਿਚ ਕਿੰਨਾ ਫਿੱਕਾ ਨੀਲਾ ਰੰਗ ਛੁਪਿਆ ਹੋਇਆ ਹੈ। ਕਮਰੇ ਵਿਚ ਰੱਖੇ ਹੋਏ ਕੈਕਟਸ ਵਿਚ ਤੇ ਮੈਦਾਨ ਵਿਚ ਉੱਗੇ ਦਰਖ਼ਤ ਵਿਚ ਬੜਾ ਫ਼ਰਕ ਹੁੰਦਾ ਹੈ। ਬੜੀ ਸਨੌਬ ਹੈ ਇਹ ਕੁੜੀ, ਪਰ ਇਹ ਰਗਾਂ ਤੇ ਝੁਰੜੀਆਂ। ਮੈਂ ਏਸ ਵੇਲੇ ਇਕ ਠੇਠ ਔਰਤ ਵਾਂਗ ਸੋਚ ਰਹੀ ਹਾਂ। ਏਹੋ ਹੁੰਦਾ ਸੀ। ਇਸ ਕਮਰੇ ਵਿਚ ਨਾ ਜਾਣੇ ਕਿੰਨੀ ਵਾਰ ਏਹੋ ਹੁੰਦਾ ਸੀ। ਇਹ ਤਿੰਨ ਕੁੜੀਆਂ, ਮੋਨਿਕਾ, ਅੰਜਲੀ ਤੇ ਮਿਸ ਸਲਮਾ ਜਲੀਸ, ਗ੍ਰਹਿਣ ਲੱਗੇ ਗ੍ਰਹਿ ਵਾਂਗੂੰ ਟਕਰਾ ਜਾਂਦੀਆਂ ਸਨ, ਰੋਂਦੀਆਂ ਸਨ ਤੇ ਅਲੱਗ ਹੋ ਜਾਂਦੀਆਂ ਸਨ। ਜ਼ਿੰਦਗੀ ਵਿਚ ਇਸ ਤੋਂ ਬਿਨਾਂ ਹੋਰ ਕੀ ਸੀ। ਤੇ ਜੋ ਕੁਝ ਸੀ ਤਾਂ ਉਹ ਕੌੜੀਆਂ ਗੱਲਾਂ ਹੀ ਸਨ। ਕੁਝ ਠੰਢੇ ਲਹੂ ਲੁਹਾਣ ਤਜਰਬੇ ਸਨ, ਕੁਝ ਵਿਦਰੋਹ ਦੀ ਥੱਕੀ ਹਾਰੀ ਇੱਛਾ ਸੀ, ਇਹ ਸੀ ਤੇ ਸ਼ਾਇਦ ਇਹ ਵੀ ਨਹੀਂ ਸੀ। ਕੇਵਲ ਇੰਝ ਪਰਤੀਤ ਹੁੰਦਾ ਸੀ। ਈਰਖਾ ਤੇ ਨਿਰਾਸ਼ਾ ਦਾ ਸੰਨਾਟਾ ਸੀ, ਤੇ ਸ਼ਾਇਦ ਸੰਨਾਟਾ ਵੀ ਨਹੀਂ ਸੀ।

ਮੋਨਿਕਾ ਨੇ ਅਚਨਚੇਤ ਰੋਂਦਿਆ ਕਿਹਾ, "ਮੈਂ ਅਠਾਰਾਂ ਸਾਲ ਦੀ ਸਾਂ, ਜਦ ਵਿਆਹ ਦਿੱਤੀ ਗਈ। ਮੈਨੂੰ ਭੁੱਲ ਨਹੀਂ ਸਕਦੀ ਉਹ ਰਾਤ! ਉਹਨੇ ਮੇਰੇ ਨਾਲ ਇਕ ਗੱਲ ਨਹੀਂ ਕੀਤੀ। ਉਹਨੇ ਮੈਨੂੰ ਛੋਹਿਆ ਵੀ ਨਹੀਂ। ਬੱਸ ਇਉਂ ਲੱਗਿਆ ਜਿਵੇਂ ਮੈਨੂੰ ਕਿਸੇ ਨੇ ਦਹਿਕਦੀ ਹੋਈ ਤਲਵਾਰ ਤੇ ਚੱਕ ਲਿਆ ਹੈ।"

ਉਹਨੇ ਗਲਾਸ ਹੋਠਾਂ ਨਾਲ ਲਾ ਲਿਆ। ਉਹਦੇ ਹੋਠ ਆਹਿਸਤਾ ਆਹਿਸਤਾ ਧੋਤੇ ਜਾ ਰਹੇ ਸਨ, ਤੇ ਅੱਖਾਂ ਡੁਬਡੁਬਾ ਰਹੀਆਂ ਸਨ। "ਤੇ ਜਦ ਮੈਂ ਉਹਨੂੰ ਛੱਡ ਕੇ ਨੱਸੀ—ਹੁਣ ਤਾਂ ਖ਼ੈਰ ਬਾਰਾਂ ਸਾਲ ਹੋ ਗਏ। ਤੇ ਹੁਣ..." ਉਹਦੇ ਹੰਝੂ ਟੱਪ ਟੱਪ ਜਾਮ ਵਿਚ ਡਿੱਗੀ ਗਏ ਤੇ ਉਹ ਅੱਖਾਂ ਬੰਦ ਕਰ ਕੇ ਜਾਮ ਨੂੰ ਹੋਠਾਂ ਨਾਲ ਲਾਉਂਦੀ ਰਹੀ, ਜਿਹਨਾਂ ਦੀ ਸੁਰਖੀ ਧੋਈਂਦੀ ਜਾ ਰਹੀ ਸੀ।

ਮਿਸ ਸਲਮਾ ਜਲੀਸ ਨੂੰ ਮੋਨਿਕਾ ਤੇ ਬੜਾ ਤਰਸ ਆਇਆ, "ਹਾਇ, ਇਹ ਤਰਾਸ਼ੇ ਹੋਏ ਹੋਠ! ਜੇ ਮੇਰੇ ਹੋਠ ਵੀ ਏਹੋ ਜੇਹੇ ਹੁੰਦੇ, ਰਾਹ ਜਾਂਦਿਆਂ ਨੂੰ ਆਵਾਜ਼ਾਂ ਮਾਰਨ ਵਾਲੇ ਹੋਠ।" ਮਿਸ ਸਲਮਾ ਜਲੀਸ ਤੇ ਅੰਜਲੀ ਨੇ ਇਹ ਦਾਸਤਾਨ

ਬਾਰ ਬਾਰ ਸੁਣੀ ਸੀ ਤੇ ਬਾਰ ਬਾਰ ਉਹਨੂੰ ਰੋਂਦਿਆਂ ਤੱਕਿਆ ਸੀ। ਪਰ ਉਹਨਾਂ ਨੂੰ ਇਹ ਪਤਾ ਨਹੀਂ ਸੀ ਕਿ ਅੱਜ ਤਕ ਇਕ ਵਾਰ ਵੀ ਮੋਨਿਕਾ ਨੇ ਆਪਣੇ ਪਰੇਮੀਆਂ ਵੱਲੋਂ ਬੇਵਫ਼ਾਈ ਦੀ ਸ਼ਿਕਾਇਤ ਨਹੀਂ ਸੀ ਕੀਤੀ, ਤੇ ਕਦੇ ਕਿਸੇ ਪਰੇਮੀ ਨੇ ਉਹਦੀਆਂ ਸੁੰਦਰ ਅੱਖਾਂ ਨੂੰ ਭਿਜਦਿਆਂ ਨਹੀਂ ਸੀ ਦੇਖਿਆ। ਮਿਸ ਸਲਮਾ ਚੁਪ ਸੀ। ਉਹ ਜਿਹੜੀ ਕਿ ਅਜਿਹੇ ਮੌਕਿਆਂ ਤੇ ਆਰਟ ਤੇ ਕਲਚਰ ਦੀਆਂ ਨਜ਼ਾਕਤਾਂ ਉੱਪਰ, ਇਨਸਾਨ ਦੀ ਅਜ਼ਲੀ ਇਕੱਲ ਤੇ ਪਰੇਮ ਦੇ 'ਇਲਿਉਜ਼ਨ' ਉੱਪਰ, ਨਾਟਕ ਦੀ ਤਕਨੀਕ ਤੇ ਭਾਰਤੀ ਸਾਹਿਤ ਯੂਰਪੀ ਸਾਹਿਤ ਦੀਆਂ ਨਕਲਾਂ ਉੱਪਰ, ਵੱਡੇ ਵੱਡੇ ਚਿੰਤਕਾਂ ਦੇ 'ਹੋਮੋਸੈਕਸੂਅਲ' ਜੀਵਨ ਉਪਰ ਲੱਛੇਦਾਰ ਅੰਦਾਜ਼ ਵਿਚ ਬੋਲਦੀ ਚਲੀ ਜਾਂਦੀ ਸੀ, ਉਸ ਵਕਤ ਖ਼ਾਮੋਸ਼ ਸੀ। ਉਹਦੇ ਦਿਲ ਵਿਚ ਬਾਰ ਬਾਰ ਕੋਈ ਕਹਿ ਰਿਹਾ ਸੀ, "ਮੁਕੇਸ਼ ਬੜਾ ਗਧਾ ਹੈ, ਪਰ ਏਨਾ ਬੁਰਾ ਨਹੀਂ ਜਿੰਨਾ ਅੰਜਲੀ ਉਹਨੂੰ ਸਮਝਦੀ ਹੈ।"

"ਤੂੰ ਕੀਹਦੇ ਬਾਰੇ ਸੋਚ ਰਹੀ ਹੈਂ ?" ਅੰਜਲੀ ਨੇ ਮਿਸ ਸਲਮਾ ਜਲੀਸ ਤੋਂ ਪੁਛਿਆ।

"ਆਪਣੇ ਬਾਰੇ।" ਉਹਨੇ ਗਲਾਸ ਹੋਠਾਂ ਨਾਲ ਲਾ ਲਿਆ।

"ਉਸ ਵਿਚ ਭਲਾ ਕੀ ਰੱਖਿਆ ਹੈ !" ਮੋਨਿਕਾ ਦੀ ਆਵਾਜ਼ ਹਜ਼ਾਰਾਂ ਮੀਲ ਦੂਰ ਤੋਂ ਆਈ। ਉਹਦੀਆਂ ਅੱਖਾਂ ਬੰਦ ਸਨ।

ਮਿਸ ਸਲਮਾ ਦਾ ਸਰੀਰ ਕੰਬ ਰਿਹਾ ਸੀ ਤੇ ਉਹ ਆਪਣੇ ਸਰੀਰ ਨਾਲ ਲੜ ਰਹੀ ਸੀ, ਤੇ ਸਰੀਰ ਅੰਦਰਲੇ ਕਿਸੇ ਤੂਫ਼ਾਨ ਨਾਲ...ਹਾ, ਮੈਂ ਆਪਣੇ ਬਾਰੇ ਸੋਚ ਸਕਦੀ ਹਾਂ। ਮੈਂ ਮਿਟੀ ਹੋਈ ਲਕੀਰ ਨਹੀਂ ਹਾਂ। ਉਹਦੀ ਆਵਾਜ਼ ਥਰਰਾ ਗਈ ਤੇ ਉਹ ਆਪਣੇ ਹੋਠ ਚੱਬਣ ਲੱਗੀ।

"ਹਰ ਕੋਈ ਆਪਣੇ ਲਈ ਜਿਉਂਦਾ ਹੈ, ਤੇ ਆਪਣੀ ਖ਼ੁਸ਼ੀ ਤਲਾਸ਼ ਕਰਦਾ ਹੈ, ਆਪਣੇ ਢੰਗ ਨਾਲ।"

ਮੋਨਿਕਾ ਦੀਆਂ ਅੱਖਾਂ ਬੰਦ ਸਨ, ਤੇ ਹੰਝੂ ਸੁੱਕ ਚੁਕੇ ਸਨ। ਉਹਦੀ ਸਾੜ੍ਹੀ ਮੋਢਿਆਂ ਤੋਂ ਢਿਲਕ ਕੇ ਸੋਫ਼ੇ ਅਤੇ ਫ਼ਰਸ਼ ਉਤੇ ਵਿਛ ਗਈ ਸੀ। ਅੰਜਲੀ ਨੇ ਉਹਦੇ ਵਲ ਤੱਕਿਆ ਤੇ ਬੜੀ ਹਕਾਰਤ ਨਾਲ ਸੋਚਣ ਲੱਗੀ, "ਜਦ ਇਹ ਝੱਲ ਨਹੀਂ ਸਕਦੀ ਤਾਂ ਪੀਂਦੀ ਕਿਉਂ ਹੈ।"

"ਰਤਾ ਤੁਸੀਂ ਉਸ ਗਧੇ ਦੀ ਸ਼ਕਲ ਦੇਖੋ", ਮੋਨਿਕਾ ਚੀਕੀ, ਓ ਗੌਡ, ਪੈਰਾਂ ਵਿਚ ਡਿਗ ਰਿਹਾ ਹੈ ਤੇ ਕਹਿ ਰਿਹਾ ਹੈ, 'ਮੈਨੂੰ ਛੱਡ ਕੇ ਨਾ ਜਾਹ' ਮੋਨਿਕਾ ਹੱਸਣ ਲੱਗੀ।

"ਕਦਾਚਿਤ ਕੋਈ ਤੇਰੇ ਪੈਰਾਂ ਵਿਚ ਨਹੀਂ ਡਿੱਗਿਆ ਹੋਣਾ। ਹੇਠਾਂ ਖੜੋਤਾ

ਇਨਸਾਨ ਉੱਚੀ ਚੱਟਾਨ ਤੋਂ ਡਿਗਦੇ ਝਰਨੇ ਨੂੰ ਰੋਕਦਾ ਨਹੀਂ, ਉਹ ਤਾਂ..." ਅੰਜਲੀ ਨੇ ਦਿਲ ਵਿਚ ਕਿਹਾ, ਕੁਝ ਸੋਚਿਆ ਤੇ ਮਿਸ ਜਲੀਸ ਨੂੰ ਬੋਲੀ, "ਜਾਣਦੀ ਹੈਂ, ਮੇਰਾ ਦਿਲ ਚਾਹੁੰਦਾ ਹੈ ਕਿ ਮੈਂ ਪੁਰਾਣੇ ਜਿੰਨਾਂ ਪਰੀਆਂ ਦੇ ਕਿੱਸੇ ਵਾਲੀ ਪਰੀ ਹੁੰਦੀ, ਹਰ ਰਾਤ ਕੋਈ ਰਾਹੀ ਲਿਆਂਦਾ ਜਾਂਦਾ ਗੱਭਰੂ ਜੁਆਨ, ਉਹਦੇ ਨਾਲ ਸ਼ਰਤ ਲਾਉਂਦੀ, ਆ ਮੈਥੋਂ ਜੋ ਚਾਹੇਂ ਲੈ ਲੈ, ਪਰ ਸਵੇਰੇ ਇਕ ਬੁਝਾਰਤ ਬੁੱਝਣੀ ਪਵੇਗੀ, ਨਾ ਬੁੱਝ ਸਕਿਆ ਤਾਂ ਤੇਰਾ ਸਿਰ ਧੜ ਤੋਂ ਜੁਦਾ ਹੋ ਜਾਵੇਗਾ, ਜਿਸ ਤਰ੍ਹਾਂ ਤੂੰ ਮੇਰੇ ਨਾਲੋਂ ਜੁਦਾ ਹੋ ਜਾਏਂਗਾ। ਤੇ ਜਦ ਉਹਦਾ ਸਿਰ ਉਡਦਾ ਤਾਂ ਉਸ ਤੋਂ ਇਕ ਛਿਣ ਪਹਿਲਾਂ ਉਹ ਸੋਚਦਾ, "ਬੁਝਾਰਤ ਨਾ ਬੁੱਝਣ ਵਿਚ ਵੀ ਕਿੰਨਾ ਸੁਆਦ ਹੈ—ਇਹ ਮਰਦ ਬੜੇ ਗਧੇ ਹੁੰਦੇ ਹਨ, ਕਿਉਂ ਸਲਮਾ ?"

"ਹੁੰਦੇ ਹੋਣਗੇ !" ਮਿਸ ਸਲਮਾ ਜਲੀਸ ਨੇ ਮੋਢੇ ਝਟਕਾਏ ਤੇ ਆਪਣੇ ਆਪ ਤੋਂ ਪੁੱਛਣ ਲੱਗੀ, "ਸੱਚ ਸੱਚ ਦੱਸ, ਤੂੰ ਕਿਸੇ ਮਰਦ ਨੂੰ ਜਾਣਦੀ ਹੈਂ ?"

"ਮੇਰੇ ਨਾਲ ਕਿਸੇ ਮਰਦ ਨੇ ਇਸ਼ਕ ਨਹੀਂ ਕੀਤਾ ਤੇ ਮੈਂ ਇਹਦੀ ਉਡੀਕ ਕਰਦੀ ਰਹੀ। ਪੈਂਤੀ ਸਾਲ ਬੜੇ ਹੁੰਦੇ ਹਨ। ਪੈਂਤੀ ਸਾਲਾਂ ਦੀ ਉਡੀਕ। ਮੈਂ ਕਿਤਾਬਾਂ ਪੜ੍ਹਦੀ ਰਹੀ, ਇਕ ਵਾਰ, ਚਿਰ ਹੋਇਆ, ਸ਼ਾਇਦ ਇਹ ਪਿਛਲੇ ਜਨਮ ਦੀ ਗੱਲ ਹੋਵੇ, ਕੇਵਲ ਇਕ ਵਾਰ ਮੈਨੂੰ ਇਕ ਮਰਦ ਨੇ ਚੁੰਮਿਆ ਸੀ—ਤੇ ਉਹ ਵੀ ਕਿਸ ਤਰ੍ਹਾਂ, ਨੱਸੀ ਜਾਂਦੀ ਗੱਡੀ ਤੋਂ ਉੱਤਰਦੇ ਹੋਏ, ਤੇ ਉਹ ਦੋਬਾਰਾ ਮੈਨੂੰ ਨਹੀਂ ਮਿਲਿਆ। ਪਤਾ ਨਹੀਂ ਕੌਣ ਸੀ, ਮੈਨੂੰ ਯਾਦ ਵੀ ਨਹੀਂ, ਉਹ ਪਹਿਲੀ ਮੁਲਾਕਾਤ ਸੀ ਤੇ ਆਖ਼ਰੀ ਵੀ। ਮੇਰੇ ਅਦਰ ਲੁਕੀ ਔਰਤ ਦੀ ਕਿਸੇ ਮਰਦ ਨਾਲ ਮੁਲਾਕਾਤ। ...ਹੁਣ ਕੁਝ ਯਾਦ ਨਹੀਂ। ਹਾਂ ਏਨਾ ਯਾਦ ਹੈ ਕਿ ਉਹਦੇ ਮੂੰਹ ਵਿਚੋਂ ਬੜੀ ਭੈੜੀ ਤੰਬਾਕੂ ਦੀ ਬੂ ਆ ਰਹੀ ਸੀ। ਮਰਦ ਮੇਰੇ ਕੋਲੋਂ ਹਮੇਸ਼ਾ ਪਰਛਾਵਿਆਂ ਵਾਂਗੂੰ ਲੰਘਦੇ ਰਹੇ, ਡਰਦੇ, ਲਰਜ਼ਦੇ—ਤੇ ਕੈਮਰਿਜ ਦੀ ਸ਼ਾਮ ਜਦ ਮੈਂ ਪਹਿਲੀ ਵਾਰ ਸ਼ੈਰੀ ਚੱਖੀ, ਤੇ ਮੇਰਾ ਸਿਰ ਚਕਰਾਇਆ, ਮੈਂ ਸਮਝੀ ਨਸ਼ਾ ਆ ਰਿਹਾ ਹੈ। ਮੈਂ ਕੋਲ ਪਈ ਕੁਰਸੀ ਤੇ ਹੱਥ ਰੱਖਣਾ ਚਾਹਿਆ ਤੇ ਮੇਰਾ ਹੱਥ ਇਕ ਭਰਵੇਂ ਮੋਢੇ ਤੇ ਜਾ ਟਿਕਿਆ—ਤੇ ਉਸ ਗੱਭਰੂ ਦਾ ਉਹ ਅਲ੍ਹੜੇ ਵਾਂਗੂੰ ਉੱਠਣਾ ਤੇ ਮੈਨੂੰ ਨਾਚ ਦੇ ਭੰਵਰ ਵਲ ਲੈ ਤੁਰਨਾ—ਤੇ ਮੈਂ ਸਮਝੀ ਮੈਨੂੰ ਨਸ਼ਾ ਆ ਰਿਹਾ ਹੈ, ਹਾਊ ਫ਼ੂਲਿਸ਼—ਭਲਾ ਸ਼ੈਰੀ ਨਾਲ ਵੀ ਕਿਸੇ ਨੂੰ ਨਸ਼ਾ ਚੜ੍ਹ ਸਕਦਾ ਹੈ !"

ਮੋਨਿਕਾ ਨੇ ਅੱਖ ਖੋਲ੍ਹੀ। ਅੰਜਲੀ ਕਮਰੇ ਵਿਚ ਨਹੀਂ ਸੀ। ਉਹਨੇ ਮਿਸ ਸਲਮਾ ਨੂੰ ਪਛਾਨਣ ਦੀ ਕੋਸ਼ਿਸ਼ ਕੀਤੀ, ਜਿਹਦੀਆਂ ਅੱਖਾਂ ਮੁੰਦੀਆਂ ਹੋਈਆਂ ਸਨ, ਉਹਦੇ ਪਤਲੇ ਪਤਲੇ ਹੋਠ ਕੰਬ ਰਹੇ ਸਨ। ਮੋਨਿਕਾ ਨੇ ਬੜੇ ਇਤਮੀਨਾਨ ਨਾਲ ਪਰਸ ਖੋਲ੍ਹਿਆ ਤੇ ਉਸ ਵਿਚੋਂ ਨੀਂਦ ਦੀਆਂ ਗੋਲੀਆਂ ਦੀ ਸ਼ੀਸ਼ੀ ਕੱਢੀ ਤੇ ਸਾਰੀਆਂ ਗੋਲੀਆਂ ਜਾਮ ਵਿਚ ਸੁੱਟ ਕੇ ਉਹਨੂੰ ਨਚਾਉਣ ਲੱਗੀ। ਜਾਮ ਹਵਾ ਵਿਚ ਨੱਚ

ਰਿਹਾ ਸੀ ਤੇ—ਜਾਮ ਵਿਚ ਸ਼ਰਾਬ, ਤੇ ਸ਼ਰਾਬ ਵਿਚ ਗੋਲੀਆਂ। ਜਦੋਂ ਨੂੰ ਅੰਜਲੀ ਕਮਰੇ ਵਿਚ ਆਈ, ਉਹ ਜਾਮ ਖ਼ਾਲੀ ਕਰ ਚੁਕੀ ਸੀ।

ਮੋਨਿਕਾ ਆਹਿਸਤਾ ਆਹਿਸਤਾ ਸੋਫ਼ੇ ਤੇ ਲੇਟ ਗਈ।

ਮਿਸ ਸਲਮਾ ਜਲੀਸ ਉੱਠੀ ਤੇ ਬੋਲੀ, "ਗੁਡ ਨਾਈਟ।"

"ਏਥੇ ਹੀ ਸੌਂ ਜਾ। ਉਸ ਉਜਾੜ ਕਮਰੇ ਵਿਚ ਕਿਹੜਾ ਕੋਈ ਉਡੀਕ ਕਰ ਰਿਹਾ ਹੈ ਤੇਰੀ", ਅੰਜਲੀ ਨੇ ਉਹਨੂੰ ਥੱਕੀ ਹੋਈ ਆਵਾਜ਼ ਵਿਚ ਰੋਕਿਆ।

"ਨਹੀਂ, ਕਮਰਾ ਮੇਰੀ ਉਡੀਕ ਕਰ ਰਿਹਾ ਹੈ", ਮਿਸ ਸਲਮਾ ਜਲੀਸ ਨੇ ਹਮੇਸ਼ਾ ਵਾਂਗ ਕਿਹਾ।

ਉਹ ਬਾਹਰ ਨਿਕਲੀ ਤੇ ਛਾਂ ਵਾਂਗ ਆਪਣੇ ਕਮਰੇ ਵਲ ਤੁਰਨ ਲੱਗੀ, ਜਿਥੇ ਰੁੱਖਾਂ ਵਿਚ ਹਵਾ ਸਰਸਰਾ ਰਹੀ ਸੀ।

ਅੰਜਲੀ ਨੇ ਬੱਤੀ ਬੁਝਾ ਦਿੱਤੀ ਤੇ ਕੁਰਸੀ ਤੇ ਡਿੱਗ ਪਈ।

ਮੋਨਿਕਾ ਦਾ ਦਿਲ ਬਹੁਤ ਨਿੰਮ੍ਹਾ ਨਿੰਮ੍ਹਾ ਧੜਕ ਰਿਹਾ ਸੀ। ਉਹ ਨਾ ਆਪਣੇ ਦਿਲ ਦੀ ਧੜਕਣ ਸੁਣ ਰਹੀ ਸੀ ਤੇ ਨਾ ਉਸ ਦਿਲ ਦੀ ਜਿਹੜਾ ਉਹਦੀ ਕਮਰ ਤੋਂ ਹੇਠ ਧੜਕਣ ਤੋਂ ਅੱਗੇ ਹੀ ਖ਼ਾਮੋਸ਼ ਹੋ ਗਿਆ ਸੀ।

ਨੀਂਦ ਦੀਆਂ ਗੋਲੀਆਂ ਚੁਪ ਚਾਪ ਆਪਣਾ ਕੰਮ ਕਰ ਰਹੀਆਂ ਸਨ।

ਅੰਜਲੀ ਹਨੇਰੇ ਵਿਚ ਸੋਚ ਰਹੀ ਸੀ, "ਐਤਕਾਂ ਮੋਨਿਕਾ ਫਸ ਗਈ। ਪੂਅਰ ਥਿੰਗ।" ਉਹਨੇ ਖਿੜਕੀ ਤੋਂ ਬਾਹਰ ਤੱਕਿਆ, "ਤੇ ਉਹ ਸਨੌਬ ਦੀ ਬੱਚੀ!"

ਦੂਜੀ ਮੰਜ਼ਲ ਤੇ ਬੱਤੀ ਬਲੀ ਤੇ ਇਕ ਕਮਰੇ ਵਿਚ ਚਾਨਣ ਹੋ ਗਿਆ। ਅੰਜਲੀ ਨੇ ਮਿਸ ਸਲਮਾ ਜਲੀਸ ਨੂੰ ਆਪਣੀ ਸਾੜ੍ਹੀ ਸਰੀਰ ਤੋਂ ਪੁੱਟ ਕੇ ਸੁਟਦਿਆਂ, ਤੇ ਵਾਲਾਂ ਦੇ ਪਿੰਨ ਕਢਦਿਆਂ ਵੇਖਿਆ। ਫੇਰ ਬੱਤੀ ਬੁਝ ਗਈ ਤੇ ਹਰ ਪਾਸੇ ਖ਼ਾਮੋਸ਼ੀ ਛਾ ਗਈ, ਭਾਵੇਂ ਸਲਮਾ ਜਲੀਸ ਹਨੇਰੇ ਵਿਚ ਕੰਧਾਂ ਨਾਲ ਗੱਲਾਂ ਕਰ ਰਹੀ ਸੀ।

"ਓਹੀਓ ਸ਼ਿੰਗਾਰ ਮੇਜ਼, ਉਹੀਓ ਕਿਤਾਬਾਂ, ਉਹੀਓ ਗੁਲਦਾਨ, ਉਹੀਓ ਬਿਸਤਰ......"

# ਜਦੋਂ ਅਸੀਂ ਨਹੀਂ ਹੋਵਾਂਗੇ !

## ਬਸ਼ੇਸ਼ਰ ਪ੍ਰਦੀਪ

ਇਹ ਗਰਮ ਕੋਟ ਉਹਦੇ ਚੱਲ ਵਸੇ ਪਤੀ ਦਾ ਸੀ। ਪਿਛਲੀਆਂ ਸਰਦੀਆਂ ਵਿਚ ਉਹ ਇਹ ਗਰਮ ਕੋਟ ਪਹਿਨਿਆ ਕਰਦਾ ਸੀ। ਉਂਝ ਇਹ ਗਰਮ ਕੋਟ ਲਗਭਗ ਅੱਠ ਵਰ੍ਹੇ ਪੁਰਾਣਾ ਸੀ। ਰਿਟਾਇਰ ਹੋਣ ਬਾਅਦ ਇਹ ਪਹਿਲਾ ਤੇ ਆਖ਼ਰੀ ਕੋਟ ਸੀ ਜਿਹੜਾ ਉਹਦੇ ਪਤੀ ਨੇ ਬਣਵਾਇਆ ਸੀ। ਉਹਨੇ ਅੱਠ ਸਾਲ ਨਿਰੰਤਰ ਇਹਨੂੰ ਪਹਿਨਿਆ ਸੀ। ਹੁਣ ਇਹਦਾ ਰੰਗ ਵੀ ਫਿੱਕਾ ਪੈ ਗਿਆ ਸੀ। ਤਿੰਨ ਚਾਰ ਥਾਵਾਂ ਤੋਂ ਤਰੁੱਪਿਆ ਵੀ ਜਾ ਚੁਕਾ ਸੀ। ਦੋ ਤਿੰਨ ਥਾਵਾਂ ਤੇ ਰਫ਼ੂ ਵੀ ਹੋਇਆ ਸੀ। ਇਹ ਮੁਰੰਮਤ ਉਹ ਸਮੇਂ ਸਮੇਂ ਆਪ ਹੀ ਕਰਦੀ ਰਹੀ ਸੀ। ਉਦੋਂ ਤਿੰਨ ਬਟਣਾਂ ਵਿਚੋਂ ਕੇਵਲ ਇਕ ਹੀ ਲਾਉਣਾ ਸੀ, ਪਰ ਉਹਨੂੰ ਕੋਈ ਬਟਣ ਹੀ ਨਾ ਮਿਲੇ। ਤੇ ਹੁਣ ਇਹਨਾਂ ਸਰਦੀਆਂ ਵਿਚ ਉਹ ਆਪ ਏਥੇ ਨਹੀਂ ਸੀ, ਉਹ ਜਿਹੜਾ ਇਹਨੂੰ ਪਹਿਨਿਆ ਕਰਦਾ ਸੀ। ਹੁਣ ਉਹ ਇਹਨੂੰ ਕਦੇ ਨਹੀਂ ਦੇਖ ਸਕੇਗਾ। ਕਦੇ ਨਹੀਂ !

ਉਹਦੀ ਬੁਢੀ ਛਾਤੀ ਵਿਚ ਧੜਕਦੇ ਦਿਲ ਨੂੰ ਜਿਵੇਂ ਕਿਸੇ ਨੇ ਜ਼ੋਰ ਨਾਲ ਮਸਲ ਦਿਤਾ ਹੋਵੇ, ਉਹਦੇ ਸੁੱਕੇ ਹੋਠ ਫੜਫੜਾ ਉਠੇ। ਉਹਨਾਂ ਵਿਚੋਂ ਇਕ ਲੰਮਾ ਠੰਢਾ ਹੌਂਕਾ ਨਿਕਲਿਆ ਤੇ ਉਹਦੀਆਂ ਬਿਰਧ ਅੱਖਾਂ ਸੇਜਲ ਹੋ ਗਈਆਂ। ਉਹਨਾਂ ਅੱਖਾਂ ਦੇ ਕੋਨਿਆਂ ਵਿਚੋਂ ਹੰਝੂਆਂ ਦੇ ਦੋ ਤੁਪਕੇ ਪ੍ਰਗਟ ਹੋਏ ਤੇ ਉਹਨੇ ਪੀੜ ਦੀ ਸ਼ਿੱਦਤ ਨਾਲ ਅੱਖਾਂ ਬੰਦ ਕਰ ਲਈਆਂ, ਤਾਂ ਉਹ ਦੋ ਤੁਪਕੇ ਉਥੋਂ ਨਿਕਲ ਕੇ ਉਹਦੀਆਂ ਝੁਰੜੀਆਂ ਭਰੀਆਂ ਗਲ੍ਹਾਂ ਤੇ ਵਗਣ ਲੱਗ ਪਏ।

ਉਹ ਉਪਰ ਵਾਲੇ ਕਮਰੇ ਵਿਚ ਰੱਖੇ ਵੱਡੇ ਟਰੰਕ ਵਿਚੋਂ ਕੱਪੜੇ ਕੱਢ ਰਹੀ ਸੀ। ਆਪਣੇ ਸਜਾਏ ਪੋਤੇ ਲਈ ਕਿਸੇ ਉਤਾਰ ਸਵੈਟਰ ਦੀ ਤਲਾਸ਼ ਵਿਚ ਕੱਪੜੇ ਕਢਦਿਆਂ ਅਚਾਨਕ ਟਰੰਕ ਦੇ ਇਕ ਕੋਨੇ ਵਿਚੋਂ ਇਹ ਖੁੱਸਿਆ ਗਰਮ ਕੋਟ ਨਿਕਲ ਆਇਆ ਸੀ ਤੇ ਉਸ ਕੋਟ ਨੇ ਉਹਨੂੰ ਉਹਦਾ ਪਤੀ ਚੇਤੇ ਕਰਵਾ ਦਿਤਾ ਸੀ।

ਉਹਦੀਆਂ ਨਜ਼ਰਾਂ ਦੇ ਸਾਹਮਣੇ ਉਹਦੇ ਪਤੀ ਦਾ ਚਿਹਰਾ ਘੁੰਮ ਗਿਆ। ਝੁਰੜੀਆਂ ਭਰਿਆ ਕਮਜ਼ੋਰ ਜਿਹਾ ਚਿਹਰਾ, ਵਧੀ ਹੋਈ ਸਫ਼ੈਦ ਦਾੜ੍ਹੀ, ਸਿਰ ਦੇ ਚਾਰੋਂ ਪਾਸੇ ਛਿੱਦੇ ਛਿੱਦੇ ਸਫ਼ੈਦ ਵਾਲ, ਵਿਚਕਾਰੋਂ ਤਾਂ ਉਹਦਾ ਸਿਰ ਬਿਲਕੁਲ ਖ਼ਾਲੀ ਸੀ, ਤੇ

ਉਥੋਂ ਦੀ ਪੀਲੀ ਪਈ ਚਮੜੀ ਤੇਲ ਲਾਉਣ ਨਾਲ ਚਮਕਣ ਲੱਗੀ ਸੀ। ਪਿਛਲੀਆਂ ਸਰਦੀਆਂ ਵਿਚ ਉਹ ਪੈਂਹਠ ਸਾਲ ਦਾ ਹੋ ਗਿਆ ਸੀ, ਤੇ ਉਹਦੀ ਆਪਣੀ ਉਮਰ ਉਸ ਵੇਲੇ ਸੱਠ ਸਾਲ ਦੀ ਸੀ। ਚਾਲੀ ਵਰ੍ਹੇ, ਕਿੰਨਾ ਲੰਮਾ ਅਰਸਾ ਹੁੰਦਾ ਹੈ। ਚਾਲੀ ਵਰ੍ਹੇ! ਪਰ ਕਿੰਨੇ ਥੋੜੇ ਜਿਹੇ ਮਹਿਸੂਸ ਹੁੰਦੇ ਹਨ। ਉਸ ਵੇਲੇ ਚਾਲੀ ਸਾਲਾਂ ਦਾ ਉਹ ਲੰਮਾ ਅਰਸਾ ਇਕੋ ਵਾਰ ਉਹਦੀਆਂ ਅੱਖਾਂ ਅਗੋਂ ਘੁੰਮ ਗਿਆ। ਏਨਾ ਲੰਮਾ ਅਰਸਾ ਸਿਮਟ ਕੇ ਉਸ ਇਕ ਛਿਣ ਵਿਚ ਸਮਾ ਗਿਆ। ਚਾਲੀ ਵਰ੍ਹਿਆਂ ਦੀ ਸਾਂਝੀ ਜ਼ਿੰਦਗੀ ਦੀਆਂ ਝਾਕੀਆਂ ਬੜੀ ਤੇਜ਼ੀ ਨਾਲ ਬਿਨਾਂ ਕਿਸੇ ਤਰਤੀਬ ਦੇ ਉਹਦੀਆਂ ਨਜ਼ਰਾਂ ਅਗੋਂ ਲੰਘ ਗਈਆਂ, ਤੇ ਫੇਰ ਇਕ ਵਿਰਾਮ ਜਿਹਾ ਆ ਗਿਆ ਜਿਵੇਂ ਉਹਦੇ ਜ਼ਿਹਨ ਦਾ ਪਰਦਾ ਅਚਾਨਕ ਖ਼ਾਲੀ ਹੋ ਗਿਆ ਹੋਵੇ, ਫ਼ਿਲਮ ਦੀ ਇੰਟਰਵਲ ਵਿਚ ਸਿਨਮੇ ਦੇ ਪਰਦੇ ਵਾਂਗ। ਉਹ ਕੋਟ ਫੜੀ ਕੋਲ ਪਏ ਇਕ ਛੋਟੇ ਜਿਹੇ ਟਰੰਕ ਤੇ ਬੈਠ ਗਈ। ਉਦਾਸ ਜਿਹੀ, ਨਿਢਾਲ ਜਿਹੀ, ਖੋਈ ਜਿਹੀ। ਉਹੋ ਝਾਕੀਆਂ ਉਹਨੂੰ ਮੁੜ ਨਜ਼ਰ ਆਉਣ ਲੱਗੀਆਂ। ਪਰ ਐਤਕਾਂ ਇਹ ਝਾਕੀਆਂ ਆਹਿਸਤਾ ਆਹਿਸਤਾ, ਇਕ ਇਕ ਕਰ ਕੇ ਉਹਦੇ ਸਾਹਮਣਿਓਂ ਲੰਘ ਰਹੀਆਂ ਸਨ—ਇਹ ਉਹਦੇ ਵਿਆਹ ਦਾ ਦਿਨ ਸੀ। ਉਹ ਦੁਲਹਨ ਬਣੀ ਸੀ ਤੇ ਉਹ ਉਹਨੂੰ ਵਿਆਹੁਣ ਆਇਆ ਸੀ। ਇਉਂ ਪ੍ਰਤੀਤ ਹੁੰਦਾ ਸੀ ਜਿਵੇਂ ਇਹ ਕਲ੍ਹ ਦੀ ਗੱਲ ਹੋਵੇ। ਪਰ ਉਹ ਕਲ੍ਹ ਤਾਂ ਗੁਜ਼ਰ ਗਿਆ ਸੀ, ਤੇ 'ਕਲ੍ਹ' ਜਦ ਗੁਜ਼ਰ ਜਾਂਦਾ ਹੈ ਫੇਰ ਕਦੇ ਵਾਪਸ ਨਹੀਂ ਆਉਂਦਾ ਭਾਵੇਂ ਉਹਨੂੰ ਗੁਜ਼ਰਿਆਂ ਚੌਵੀ ਘੰਟੇ ਹੀ ਕਿਉਂ ਨਾ ਹੋਏ ਹੋਣ। ਸਹੇਲੀਆਂ ਦਾ ਝੁਰਮਟ, ਸ਼ਾਦੀ ਦਾ ਹੰਗਾਮਾ, ਬਰਾਤ ਦੇ ਆਉਣ ਦਾ ਸ਼ੋਰ, ਮਾਂ ਬਾਪ ਦੇ ਘਰੋਂ ਉਹਦੀ ਵਿਦਾਇਗੀ, ਨਵਾਂ ਘਰ—ਸੁਹਾਗ ਰਾਤ—ਸਭ ਕੁਝ ਹੀ ਤਾਂ ਉਹਨੂੰ ਯਾਦ ਹੈ—ਇਕ ਗੱਲ ਵੀ ਤਾਂ ਉਹਨੂੰ ਨਹੀਂ ਭੁੱਲੀ—ਗੱਲ ਬੀਤ ਜਾਂਦੀ ਹੈ, ਉਹਦੀ ਯਾਦ ਰਹਿ ਜਾਂਦੀ ਹੈ—ਪਤਾ ਨਹੀਂ ਕਿਉਂ?

ਸ਼ਾਦੀ ਤੋਂ ਬਾਅਦ ਉਹ ਉਹਨੂੰ ਕਿੰਨਾ ਪਿਆਰ ਕਰਦਾ ਸੀ। ਕਹਿੰਦਾ ਹੁੰਦਾ ਸੀ, "ਜਮਨਾ—ਅਸੀਂ ਦੋਵੇਂ ਇਕੱਠੇ ਹੀ ਜੀਵਾਂਗੇ, ਇਕੱਠੇ ਹੀ ਮਰਾਂਗੇ।" ਉਸ ਤੋਂ ਜੁਦਾਈ ਦਾ ਖ਼ਿਆਲ ਵੀ ਉਹਨੂੰ ਉਦਾਸ ਕਰ ਦਿੰਦਾ ਸੀ। ਜਦੋਂ ਵੀ ਉਹ ਪੇਕੇ ਜਾਣ ਲਈ ਤਿਆਰ ਹੁੰਦੀ, ਉਹ ਅੱਖਾਂ ਵਿਚ ਹੰਝੂ ਭਰ ਲੈਂਦਾ, ਤੇ ਫੇਰ ਉਹ ਵੀ ਬਹੁਤੀ ਦੇਰ ਪੇਕੇ ਨਾ ਰਹਿ ਸਕਦੀ। ਕੁਝ ਹੀ ਦਿਨਾਂ ਬਾਅਦ ਪਰਤ ਆਉਂਦੀ। ਪਰ ਉਹ ਉਹਨਾਂ ਥੋੜੇ ਜਿਹੇ ਦਿਨਾਂ ਵਿਚ ਹੀ ਕਿੰਨੇ ਸਾਰੇ ਖ਼ਤ ਲਿਖ ਮਾਰਦਾ, ਲੰਮੇ ਲੰਮੇ ਖ਼ਤ—ਉਹ ਬਹੁਤੀ ਪੜ੍ਹੀ ਲਿਖੀ ਨਹੀਂ ਸੀ, ਕਿੰਨਾ ਕਿੰਨਾ ਚਿਰ ਲੱਗ ਜਾਂਦਾ ਉਹਨੂੰ ਚਿੱਠੀ ਪੜ੍ਹਨ ਵਿਚ। ਉਹਤੋਂ ਬੜੀ ਔਖ ਨਾਲ ਥੋੜਾ ਜਿਹਾ ਲਿਖਿਆ ਜਾਂਦਾ। ਕੇਵਲ ਇਕ ਦੋ ਚਿੱਠੀਆਂ ਹੀ ਲਿਖਦੀ ਸੀ ਉਹ। ਤੇ ਇਹ ਉਹਨੂੰ ਹਮੇਸ਼ਾ ਜਤਾਉਂਦਾ ਰਹਿੰਦਾ।

"ਤੇਰੇ ਦਿਲ ਵਿਚ ਤਾਂ ਮੇਰੇ ਲਈ ਪਿਆਰ ਹੈ ਹੀ ਨਹੀਂ, ਨਹੀਂ ਤਾਂ ਹਰ ਚਿੱਠੀ ਦਾ ਜਵਾਬ ਨਾ ਦਿੰਦੀ।"

ਤੇ ਉਹ ਕੇਵਲ ਹੱਸ ਕੇ ਰਹਿ ਜਾਂਦੀ। ਕੀ ਦਿਨ ਸਨ ਉਹ ਵੀ। ਓਹ! ਉਹਦੇ ਦਿਲ ਵਿਚ ਇਕ ਹੂਕ ਜਿਹੀ ਉਠੀ ਤੇ ਉਹਨੇ ਪੀੜ ਤੇ ਰੜਕ ਨਾਲ ਆਪਣੀਆਂ ਅੱਖਾਂ ਮੀਟ ਲਈਆਂ। ਸਿਰ ਨੂੰ ਨਿੰਮ੍ਹਾ ਜਿਹਾ ਝਟਕਾ ਦੇ ਕੇ ਉਹਨੇ ਉਹਨਾਂ ਬੀਤੇ ਦਿਨਾਂ ਦੀ ਯਾਦ ਨੂੰ ਜ਼ਿਹਨ ਤੋਂ ਦੂਰ ਰੱਖਣ ਦੀ ਕੋਸ਼ਿਸ਼ ਕੀਤੀ। ਪਰ ਯਾਦ ਸੀ ਕਿ ਦਿਮਾਗ਼ ਵਿਚ ਵੱਸੀ ਹੋ ਤੁਰੀ ਆ ਰਹੀ ਸੀ। ਦੂਜੇ ਹੀ ਪਲ ਉਹ ਫੇਰ ਯਾਦਾਂ ਦੇ ਵਸ ਪੈ ਗਈ।

ਸ਼ਾਦੀ ਤੋਂ ਠੀਕ ਡੇਢ ਸਾਲ ਬਾਅਦ ਉਹਨਾਂ ਦਾ ਬੱਚਾ ਪੈਦਾ ਹੋਇਆ, ਉਹਨਾਂ ਦਾ ਪਹਿਲਾ ਬੱਚਾ। ਹੂਬਹੂ ਆਪਣੇ ਬਾਪ ਦੀ ਸ਼ਕਲ ਦਾ ਸੀ ਉਹ। ਜਦ ਉਹ ਉਹਨੂੰ ਗੋਦੀ ਵਿਚ ਲੈ ਕੇ ਬਹਿੰਦੀ ਤਾਂ ਉਹਨੂੰ ਇਉਂ ਮਹਿਸੂਸ ਹੁੰਦਾ ਜਿਵੇਂ ਉਹ ਆਪ ਛੋਟਾ ਜਿਹਾ, ਨਿੱਕਾ ਜਿਹਾ ਬੱਚਾ ਬਣ ਕੇ ਉਹਦੀ ਗੋਦੀ ਵਿਚ ਆ ਬੈਠਾ ਹੋਵੇ। ਤੇ ਏਸ ਖ਼ਿਆਲ ਦੇ ਆਉਂਦਿਆਂ ਹੀ ਉਹ ਬੱਚੇ ਦਾ ਮੂੰਹ ਚੁੰਮ ਲੈਂਦੀ। ਉਹਨੂੰ ਬੇਤਹਾਸ਼ਾ ਚੁੰਮਣ ਲਗਦੀ। ਉਹਨੂੰ ਵੀ ਤਾਂ ਉਹ ਬਹੁਤ ਪਿਆਰਾ ਲਗਦਾ ਸੀ। ਜਦ ਕਦੇ ਬੀਮਾਰ ਹੁੰਦਾ ਤਾਂ ਉਹਨੂੰ ਖਾਣਾ ਪੀਣਾ ਭੁੱਲ ਜਾਂਦਾ। ਕੰਮ ਤੇ ਵੀ ਨਾ ਜਾਂਦਾ। ਡਾਕਟਰਾਂ ਕੋਲ ਚੱਕਰ ਤੇ ਚੱਕਰ ਮਾਰਦਾ। ਰਾਤ ਨੂੰ ਉੱਠ ਉੱਠ ਕੇ ਉਹਨੂੰ ਦੇਖਦਾ। ਉਹ ਬੱਚਾ ਸੀ ਵੀ ਤਾਂ ਬਹੁਤ ਪਿਆਰਾ। ਮੁੰਨਾ ਮੁੰਨਾ ਜਿਹਾ। ਪਿਆਰ ਵਿਚ ਉਹ ਉਹਨੂੰ 'ਭੋਲਾ' ਕਹਿ ਕੇ ਸਦਦੇ ਸਨ। ਉਹਦਾ ਨਾਂ ਤਾਂ ਅਜੇ ਰੱਖਿਆ ਹੀ ਨਹੀਂ ਸੀ। ਉਹਦੀ ਗੋਦੀ ਵਿਚ ਪਿਆ ਟਿਆਊਂ ਟਿਆਊਂ ਕਰੀ ਜਾਂਦਾ। ਰੋਂਦਾ ਬਹੁਤ ਸੀ ਉਹ—ਸੁਣੋ ਉਹੀਓ ਭੋਲਾ ਜਿਹੜਾ ਹੁਣ ਉਹਨਾਂ ਦਾ ਵੱਡਾ ਪੁੱਤਰ ਹੈ, ਜਿਹੜਾ ਕਾਲਜ ਵਿਚ ਪ੍ਰੋਫ਼ੈਸਰ ਹੈ, ਪ੍ਰੋਫ਼ੈਸਰ ਦੀਨਾ ਨਾਥ—ਜਿਹਦਾ ਹੁਣ ਆਪਣਾ ਤੀਜਾ ਬੱਚਾ ਪੈਦਾ ਹੋਇਆ ਹੈ। ਹਾਂ ਉਹੀਓ। ਜਿਹੜਾ ਗੱਲ ਗੱਲ ਤੇ ਉਹਨੂੰ ਕਹਿੰਦਾ ਹੈ, "ਤੂੰ ਤਾਂ ਸਮਝਦੀ ਹੀ ਨਹੀਂ ਮਾਂ।" ਜਿਹੜਾ ਬਾਪ ਨੂੰ ਕਹਿੰਦਾ ਹੈ, "ਤੂੰ ਖ਼ਾਹਮਖ਼ਾਹ ਲੱਤ ਅੜਾਉਨੈਂ ਬਾਪੂ! ਤੂੰ ਚੁਪ ਕਰ ਕੇ ਪਿਆ ਰਿਹਾ ਕਰ।" ਇਹ ਮੁੰਡੇ ਜਦ ਵੱਡੇ ਹੋ ਜਾਂਦੇ ਹਨ, ਪੜ੍ਹ ਲਿਖ ਜਾਂਦੇ ਹਨ ਤਾਂ ਆਪਣੇ ਮਾਂ ਬਾਪ ਨੂੰ ਬੇਵਕੂਫ਼ ਸਮਝਣ ਲੱਗ ਪੈਂਦੇ ਹਨ। ਉਂਹ! ਉਹਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਉਹਦੇ ਪਤੀ ਨੇ ਆਪਣੇ ਪੁੱਤਾਂ ਦੀ ਵਿਦਿਆ ਲਈ ਆਪਣੀ ਜ਼ਮੀਨ ਵੇਚ ਦਿਤੀ ਸੀ। ਹਰ ਵਾਰ ਜਦ ਉਹਨੂੰ ਉਹਨਾਂ ਦੀ ਵਿਦਿਆ ਲਈ ਜ਼ਰੂਰਤ ਹੁੰਦੀ ਤਾਂ ਉਹ ਜ਼ਮੀਨ ਦਾ ਕੋਈ ਟੁਕੜਾ ਵੇਚ ਦਿੰਦਾ ਤੇ ਇਹ ਉਹਨੂੰ ਦਸਦਾ ਵੀ ਨਾ। ਉਹ ਸੋਚਦਾ, ਇਹ ਗੱਲ ਇਹਨੂੰ ਕੀ ਦੱਸਣੀ ਹੈ। ਪਰ ਫੇਰ ਵੀ ਉਹ ਜਾਣ ਜਾਂਦੀ ਤੇ ਜਾਣਨ ਤੋਂ ਬਾਅਦ ਉਹ ਦਿਲ ਹੀ ਦਿਲ ਵਿਚ ਖ਼ੁਸ਼ ਹੁੰਦੀ ਕਿ ਆਪਣੀ

ਔਲਾਦ ਦੇ ਭਵਿੱਖਤ ਲਈ ਉਹ ਆਪਣੀ ਜਾਇਦਾਦ ਦੀ ਵੀ ਪਰਵਾਹ ਨਹੀਂ ਕਰ ਰਿਹਾ। ਉਹਨੇ ਤਾਂ ਇਹ ਕਦੇ ਸੋਚਿਆ ਵੀ ਨਹੀਂ ਸੀ ਕਿ ਉਹੀਓ ਪੁੱਤ ਵੱਡੇ ਹੋ ਕੇ ਆਪਣੀ ਜਾਇਦਾਦ ਬਣਾਉਣ ਦੀ ਚਿੰਤਾ ਵਿਚ ਮਾਂ ਬਾਪ ਦੀਆਂ ਖ਼ੁਸ਼ੀਆਂ ਦੀ ਵੀ ਪਰਵਾਹ ਨਹੀਂ ਕਰਨਗੇ।

ਉਹਨੇ ਇਕ ਠੰਢਾ ਸਾਹ ਲਿਆ ਤੇ ਬੇਵਸ ਜਿਹੇ ਗੋਡਿਆਂ ਤੇ ਰੱਖੇ ਕੋਟ ਵਿਚ ਆਪਣਾ ਮੂੰਹ ਛੁਪਾ ਲਿਆ। ਕੋਟ ਵਿਚੋਂ ਉਹਨੂੰ ਇਕ ਜਾਣੀ ਪਛਾਣੀ ਜਿਹੀ ਗੰਧ ਆਈ। ਉਹਦੇ ਮਰਨ ਬਾਅਦ ਉਹ ਕੋਟ ਧੁਆਇਆ ਨਹੀਂ ਸੀ ਗਿਆ। ਉਸ ਵਿਚ ਰਚੀ ਵਸੀ ਖ਼ੁਸ਼ਬੂ ਹੁਣ ਵੀ ਆ ਰਹੀ ਸੀ। ਉਹ ਕਿੰਨਾ ਚਿਰ ਕੋਟ ਵਿਚ ਮੂੰਹ ਛੁਪਾਈ ਬੈਠੀ ਰਹੀ। ਉਹਨੂੰ ਇਉਂ ਲਗਿਆ ਜਿਵੇਂ ਉਹਦਾ ਪਤੀ ਕੋਟ ਪਹਿਨ ਕੇ ਕਿਤੇ ਬਾਹਰ ਜਾਣ ਲਈ ਤਿਆਰ ਹੋਇਆ ਹੋਵੇ। ਜਾਣ ਲੱਗਿਆਂ ਉਹ ਉਸ ਵਲ ਆਪਣੀਆਂ ਬਾਹਵਾਂ ਫੈਲਾ ਦਿੰਦਾ ਹੈ ਤੇ ਉਹ ਉਹਦੀਆਂ ਬਾਹਵਾਂ ਵਿਚ ਸਮਾ ਜਾਂਦੀ ਹੈ। ਉਹਦੀ ਛਾਤੀ ਵਿਚ ਮੂੰਹ ਲੁਕਾ ਲੈਂਦੀ ਹੈ। ਉਹਦੀਆਂ ਨਾਸਾਂ ਵਿਚ ਉਹਦੇ ਪਤੀ ਦੀ ਖ਼ੁਸ਼ਬੂ ਆ ਵੱਸਦੀ ਹੈ। ਪਰ ਅਜਿਹਾ ਤਾਂ ਉਸ ਕੋਟ ਦੇ ਸਵਾਉਣ ਬਾਅਦ ਕਦੇ ਨਹੀਂ ਸੀ ਹੋਇਆ। ਇਹ ਤਾਂ ਉਸ ਕੋਟ ਤੋਂ ਪਹਿਲਾਂ ਵਾਲੇ ਕੋਟ ਸਗੋਂ ਉਸ ਤੋਂ ਵੀ ਪਹਿਲਾਂ ਵਾਲੇ ਕੋਟਾਂ ਦੇ ਸਮੇਂ ਦੀ ਗੱਲ ਹੈ। ਕੋਟ ਤੇ ਕੋਟ ਬਦਲਦਾ ਗਿਆ ਤੇ ਇਹ ਸਿਲਸਿਲਾ ਵੀ ਖ਼ਤਮ ਹੋ ਗਿਆ। ਉਹਨਾਂ ਦੇ ਬੱਚੇ ਜੋ ਵੱਡੇ ਹੋ ਗਏ ਸਨ।

ਉਹਨੇ ਇਕ ਲੰਮਾ ਸਾਹ ਲਿਆ ਤੇ ਬੇਬਸ ਜਿਹੀ ਹੋ ਕੇ ਕੋਟ ਤੋਂ ਮੂੰਹ ਹਟਾ ਲਿਆ। ਹੁਣ ਉਹ ਹਥੇਲੀ ਤੇ ਮੂੰਹ ਰਖ ਕੇ ਆਪਣੇ ਸਾਹਮਣੇ ਦੇਖ ਰਹੀ ਸੀ। ਪਹਿਲਾਂ ਵਾਂਗ ਹੀ ਯਾਦਾਂ ਵਿਚ ਡੁੱਬੀ ਹੋਈ। ਹੇਠਾਂ ਤੋਂ ਉਹਦੇ ਪੋਤੇ ਦੇ ਰੋਣ ਦੀ ਆਵਾਜ਼ ਆਈ, ਪਰ ਉਹ ਉਵੇਂ ਬੈਠੀ ਰਹੀ। ਉਹਨੂੰ ਇਹ ਆਵਾਜ਼ ਕਿਧਰੋਂ ਦੂਰੋਂ ਆਉਂਦੀ ਸੁਣਾਈ ਦਿੱਤੀ। ਉਹਨਾਂ ਯਾਦਾਂ ਦੀ ਪਿੱਠ-ਭੂਮੀ ਵਿਚ—ਤੇ ਉਹਨੇ ਉਸ ਧੀਮੀ ਜਿਹੀ ਬੇਅਰਥ ਜਿਹੀ ਆਵਾਜ਼ ਵਲ ਕੋਈ ਧਿਆਨ ਨਾ ਦਿਤਾ—ਜੇ ਉਹ ਏਸ ਵੇਲੇ ਹੇਠਾਂ ਹੁੰਦੀ ਤਾਂ ਉਹਨੂੰ ਆਪਣੇ ਰੋਂਦੇ ਪੋਤੇ ਨੂੰ ਗੋਦੀ ਚੁਕਣਾ ਪੈਂਦਾ। ਉਹਦੀ ਨੂੰਹ ਉਹਤੋਂ ਏਹੋ ਆਸ ਕਰਦੀ ਸੀ। ਏਸ ਵੇਲੇ ਉਹ ਯਾਦਾਂ ਵਿਚ ਗਵਾਚੀ ਨਾ ਹੁੰਦੀ ਤਾਂ ਪੋਤੇ ਨੂੰ ਉਤੋਂ ਹੀ ਪੁਚਕਾਰ ਦਿੰਦੀ, ਜਾਂ ਹੇਠ ਹੀ ਚਲੀ ਜਾਂਦੀ। ਪਰ ਹੁਣ ਉਹ ਉਸੇ ਤਰ੍ਹਾਂ ਬੈਠੀ ਹੋਈ ਸੀ। ਉਹ ਉਸ ਵੇਲੇ ਕਮਰੇ ਵਿਚ ਹੁੰਦਿਆਂ ਵੀ ਉਥੇ ਨਹੀਂ ਸੀ। ਉਹ ਸੋਚ ਰਹੀ ਸੀ ਉਹਦਾ ਪਤੀ ਭਾਵੇਂ ਸੁਭਾਅ ਦਾ ਨਰਮ ਸੀ ਪਰ ਕਦੇ ਕਦੇ ਉਹਨੂੰ ਬਹੁਤ ਗ਼ੁੱਸਾ ਆ ਜਾਂਦਾ ਤੇ ਜਦ ਉਹਨੂੰ ਗ਼ੁੱਸਾ ਆਉਂਦਾ ਉਦੋਂ ਉਹ ਅੱਗਾ ਪਿੱਛਾ ਨਹੀਂ ਸੀ ਦੇਖਦਾ। ਜਿਹਨਾਂ ਲੋਕਾਂ ਨੂੰ ਕਦੇ ਕਦੇ ਗ਼ੁੱਸਾ ਚੜ੍ਹਦਾ ਹੈ, ਉਹਨਾਂ ਦਾ ਗ਼ੁੱਸਾ ਬਹੁਤ ਤੇਜ਼ ਹੁੰਦਾ ਹੈ। ਇਕ ਵਾਰ ਤਾਂ

ਉਹਨੇ ਗ਼ੁੱਸੇ ਵਿਚ ਆ ਕੇ ਰੋਟੀ ਦੀ ਥਾਲੀ ਪਟਕ ਦਿਤੀ ਸੀ। ਇਸ ਗੱਲੋਂ ਕਿ ਤਰਕਾਰੀ ਸੁਆਦ ਨਹੀਂ ਸੀ ਬਣੀ। ਉਹਨੇ ਜਦ ਇਹ ਗੱਲ ਦੱਸੀ ਤਾਂ ਉਹ ਇਹਦਾ ਕਾਰਨ ਸਬਜ਼ੀ ਦਾ ਖ਼ਰਾਬ ਹੋਣਾ ਦੱਸਣ ਲੱਗੀ। ਤੇ ਉਹ ਚਿੜ ਗਿਆ। ਕਹਿਣ ਲੱਗਾ, "ਤੂੰ ਨਹੀਂ ਆਪਣਾ ਕਸੂਰ ਮੰਨਦੀ। ਆਪਣੀ ਗ਼ਲਤੀ ਮੇਰੇ ਸਿਰ ਮੜ੍ਹਦੀ ਹੈਂ। ਮੇਰੇ ਕੋਲੋਂ ਨਹੀਂ ਖਾਧੀ ਜਾਂਦੀ। ਕੁੱਤਿਆਂ ਨੂੰ ਪਾ ਦੇ।"

ਤੇ ਉਹਨੇ ਥਾਲੀ ਚੁਕ ਕੇ ਬਾਹਰ ਸੁੱਟ ਦਿਤੀ। ਉਹ ਬਿਲਕੁਲ ਕੁਝ ਨਾ ਬੋਲੀ।

ਤੇ ਥੋੜੀ ਦੇਰ ਬਾਅਦ ਵਾਯੂਮੰਡਲ ਸਾਫ਼ ਹੋ ਗਿਆ ਸੀ। ਜਦ ਵੀ ਉਹਨੂੰ ਗ਼ੁੱਸਾ ਆਉਂਦਾ ਉਹ ਖ਼ਾਮੋਸ਼ ਹੋ ਜਾਂਦੀ ਹੁੰਦੀ ਸੀ। ਨਹੀਂ ਤਾਂ ਗੱਲ ਵਧ ਸਕਦੀ ਸੀ। ਜਦ ਉਹ ਜਾਣਦੀ ਸੀ ਕਿ ਉਹਦਾ ਗ਼ੁੱਸਾ ਛਿਣ ਭਰ ਹੈ ਤਾਂ ਉਹ ਗੱਲ ਦਾ ਜਵਾਬ ਦੇ ਕੇ ਗੱਲ ਕਿਉਂ ਵਧਾਉਂਦੀ? ਤੇ ਫੇਰ ਉਹ ਉਹਨੂੰ ਪਿਆਰ ਵੀ ਕਰਦਾ ਸੀ। ਜ਼ਬਰਦਸਤੀ ਉਹਨੂੰ ਫੱਲ ਖਵਾਉਂਦਾ। ਜਦ ਕਦੇ ਉਹ ਬੀਮਾਰ ਪੈਂਦੀ ਉਹ ਬੇਕਰਾਰ ਹੋ ਜਾਂਦਾ। ਇਕ ਦਿਨ **ਜਦੋਂ** ਉਹ ਸਖ਼ਤ ਬੀਮਾਰ ਹੋਈ ਸੀ, ਭਾਵ ਜਦੋਂ ਉਹਦਾ ਦੂਜਾ ਲੜਕਾ ਪੈਦਾ ਹੋਇਆ ਸੀ, ਜਿਹੜਾ ਸਕੱਤਰੇਤ ਵਿਚ ਮੁਲਾਜ਼ਮ ਹੈ, ਤਾਂ ਡਾਕਟਰਾਂ ਨੇ ਜਵਾਬ ਦੇ ਦਿੱਤਾ ਸੀ। ਉਸ ਸਮੇਂ ਉਹ ਉਹਦੀ ਚਾਰਪਾਈ ਕੋਲ ਬੈਠਾ ਚੁਪ ਚੁਪੀਤੇ ਹੰਝੂ ਵਹਾਉਂਦਾ ਹੁੰਦਾ ਸੀ। ਉਹਨੇ ਘੂਕੀ ਦੀ ਹਾਲਤ ਵਿਚ ਉਹਨੂੰ ਆਪਣੀ ਮਾਂ ਭਾਵ ਇਹਦੀ ਸੱਸ ਨੂੰ ਕਹਿੰਦਿਆਂ ਸੁਣਿਆ ਸੀ, "ਜੇ ਜਮਨਾ ਨੂੰ ਕੁਝ ਹੋ ਗਿਆ ਤਾਂ ਮੈਂ ਇਹ ਦੁਨੀਆ ਹੀ ਛੱਡ ਦਿਆਂਗਾ। ਜੰਗਲ ਵਿਚ ਚਲਾ ਜਾਵਾਂਗਾ। ਉਜਾੜਾਂ ਵਿਚ ਜ਼ਿੰਦਗੀ ਗੁਜ਼ਾਰਾਂਗਾ। ਤੂੰ ਇਹਨਾਂ ਬੱਚਿਆਂ ਨੂੰ ਸੰਭਾਲ ਲਈਂ।"

ਪਰ ਉਹ ਮਰੀ ਨਾ। ਹੁਣ ਉਸ ਪਿਛੋਂ ਪੈਂਤੀ ਵਰ੍ਹੇ ਗੁਜ਼ਰ ਚੁਕੇ ਹਨ, ਤੇ ਉਹ ਅਜੇ ਜਿਉਂਦੀ ਹੈ, ਤੇ ਉਹ ਆਪ ਉਸ ਤੋਂ ਪਹਿਲਾਂ ਹੀ ਤੁਰਦਾ ਹੋਇਆ।

ਕਿੰਨੀ ਅਜੀਬ ਗੱਲ ਹੈ। ਜਦ ਉਹ ਉਸ ਤੋਂ ਦੂਰ ਚਲਾ ਜਾਂਦਾ ਸੀ, ਦਫ਼ਤਰ ਦੇ ਕਿਸੇ ਕੰਮ ਦੇ ਸਿਲਸਿਲੇ ਵਿਚ, ਤਾਂ ਉਹ ਕਿਸ ਬੇਸਬਰੀ ਨਾਲ ਉਹਦੀ ਉਡੀਕ ਕਰਦੀ ਸੀ। ਪਰ ਹੁਣ! ਹੁਣ ਉਹ ਨਾ ਜਾਣੇ ਕਿਸ ਕੰਮ ਚਲਾ ਗਿਆ। ਉਹਦਾ ਇਹ ਕੰਮ ਕਦੇ ਮੁੱਕਣਾ ਹੀ ਨਹੀਂ। ਕਦੇ ਵੀ ਨਹੀਂ। ਉਹ ਕਦੇ ਵਾਪਸ ਨਹੀਂ ਆਵੇਗਾ। ਕਦੇ ਵੀ ਨਹੀਂ।

ਤੇ ਉਹਦਾ ਦਿਲ ਭਰ ਆਇਆ। ਇਕ ਵਾਰ ਉਹਨੇ ਫੇਰ ਠੰਢਾ ਸਾਹ ਲਿਆ। ਇਕ ਵਾਰ ਫੇਰ ਉਹਦੀਆਂ ਗਲ੍ਹਾਂ ਉਤੇ ਹੰਝੂ ਵਹਿਣ ਲੱਗੇ। ਉਹਨੇ ਕੁਝ ਪਲ ਉਹਨਾਂ ਨੂੰ ਉਵੇਂ ਵਹਿਣ ਦਿੱਤਾ। ਫੇਰ ਉਹਨੇ ਆਪਣੀਆਂ ਸੁੱਕੀਆਂ ਉਂਗਲਾਂ ਨਾਲ ਆਪਣੀਆਂ ਗਲ੍ਹਾਂ ਪੂੰਝੀਆਂ। ਨੱਕ ਸਾਫ਼ ਕੀਤਾ। ਅੱਖਾਂ ਸੁਕਾਈਆਂ ਤੇ ਫੇਰ ਯਾਦਾਂ ਵਿਚ ਗਵਾਚ ਗਈ।

ਉਹਨੇ ਸਦਾ ਚੰਗੇ ਦਿਨਾਂ ਦੇ ਸੁਪਨੇ ਦੇਖੇ ਸਨ, ਪਰ ਚੰਗੇ ਦਿਨ ਕਦੇ ਨਾ ਆਏ। ਉਹ ਸਾਰੀ ਉਮਰ ਕਲਰਕ ਹੀ ਰਿਹਾ। ਏਥੋਂ ਤੱਕ ਕਿ ਪੈਨਸ਼ਨ ਹੋ ਗਈ। ਪੰਜਾਹ ਰੁਪਏ ਮਾਹਵਾਰ ਪੈਨਸ਼ਨ। ਪਰ ਹਾਂ ਉਹਦੇ ਪੁੱਤ ਜ਼ਰੂਰ ਅਮੀਰ ਹਨ। ਪਰ ਉਹਨੂੰ ਕੀ ? ਅਮੀਰ ਪੁੱਤਾਂ ਦੇ ਮਾਪੇ ਹੁੰਦਿਆਂ ਵੀ, ਉਹਨਾਂ ਕੋਲ ਰਹਿੰਦਿਆਂ ਹੋਇਆਂ ਵੀ ਉਹ ਆਪ ਗ਼ਰੀਬ ਸਨ। ਪੁੱਤਾਂ ਤੇ ਜੋ ਨਿਰਭਰ ਸਨ। ਕਿਸੇ ਸ਼ਾਦੀ ਜਾਂ ਤਿਉਹਾਰ ਤੇ ਆਪਣੀ ਮਰਜ਼ੀ ਅਨੁਸਾਰ ਖ਼ਰਚ ਨਹੀਂ ਸਨ ਕਰ ਸਕਦੇ। ਹੁਣ ਏਸੇ ਛੋਟੀ ਧੀ ਦੇ ਵਿਆਹ ਤੇ ਉਹਦੀ ਤੀਬਰ ਇੱਛਾ ਸੀ ਕਿ ਉਹਨੂੰ ਚੰਗੀ ਦਾਤ ਦੇਵੇ, ਤਾਂ ਜੋ ਉਹਦੀ ਧੀ ਆਪਣੇ ਸੋਹਰੇ ਘਰ ਸਿਰ ਉੱਚਾ ਰਖ ਸਕੇ। ਮਾਣ ਨਾਲ ਕਹਿ ਸਕੇ ਕਿ ਉਹ ਵੱਡੇ ਘਰ ਦੀ ਧੀ ਹੈ। ਵੱਡੀ ਧੀ ਦਾ ਵਿਆਹ ਉਹਨੇ ਆਪਣੀ ਹੈਸੀਅਤ ਦੇ ਹਿਸਾਬ ਨਾਲ ਬਹੁਤ ਚੰਗੀ ਤਰ੍ਹਾਂ ਕੀਤਾ ਸੀ। ਪਰ ਏਸ ਵਾਰ ਉਹਦੇ ਪੁੱਤਾਂ ਨੇ ਆਪਣੀ ਮਰਜ਼ੀ ਦਾ ਖ਼ਰਚ ਕੀਤਾ ਤੇ ਉਹ ਚੁਪ ਚਾਪ ਸਭ ਕੁਝ ਦੇਖਦਾ ਰਿਹਾ। ਉਸ ਵੇਲੇ ਉਹ ਰਿਟਾਇਰ ਹੋ ਚੁਕਾ ਸੀ। ਉਹਦੀ ਨਿੱਜੀ ਆਮਦਨੀ ਕੇਵਲ ਪੈਨਸ਼ਨ ਦੀ ਹੀ ਸੀ। ਉਹ ਕਰਦਾ ਵੀ ਕੀ ? ਤੇ ਹੁਣ ਉਹਦੀ ਧੀ ਦੁਖੀ ਹੈ। ਉਹ ਲੋਕ ਉਹਨੂੰ ਤਾਹਨੇ ਦਿੰਦੇ ਹਨ, ਵੱਡੇ ਘਰ ਦੀ ਕੰਜੂਸੀ ਦੇ ਤਾਹਨੇ। ਪਰ ਹੁਣ ਉਹਦੇ ਪੁੱਤਾਂ ਨੇ ਕਦੇ ਇਹਦੀ ਪਰਵਾਹ ਨਹੀਂ ਕੀਤੀ। ਜਿਵੇਂ ਉਹ ਉਹਨਾਂ ਦੀ ਭੈਣ ਹੀ ਨਾ ਹੋਵੇ। ਅਜਿਹੀਆਂ ਗੱਲਾਂ ਤੋਂ ਉਹਨੂੰ ਕਿੰਨਾ ਦੁਖ ਹੁੰਦਾ ਸੀ। ਕਦੇ ਕਦੇ ਤਾਂ ਉਹ ਉਸ ਦੁਖ ਨਾਲ, ਸੋਚਾਂ ਨਾਲ ਨਿਢਾਲ ਹੋ ਜਾਂਦਾ ਸੀ। ਤਦੇ ਤਾਂ ਉਹਦੀ ਸਿਹਤ ਛੇਤੀ ਖ਼ਰਾਬ ਹੋ ਗਈ ਸੀ, ਤੇ ਮੰਜੇ ਵਿਚ ਪੈ ਗਿਆ ਸੀ। ਪੁੱਤਾਂ ਦੇ ਖ਼ੁਸ਼ਹਾਲ ਹੋਣ ਨਾਲ ਆਪਣੀ ਖ਼ੁਸ਼ਹਾਲੀ ਵਿਚ ਫ਼ਰਕ ਨਾ ਪਵੇ ਤਾਂ ਕੀ ਲਾਭ ਅਜਿਹੀ ਔਲਾਦ ਦਾ।

ਉਹ ਬਿਮਾਰੀ ਵਿਚ ਕਿਹਾ ਕਰਦਾ ਸੀ, "ਮੇਰੇ ਮਰਨ ਬਾਅਦ ਇਹ ਪੰਜਾਹ ਰੁਪਏ ਮਹੀਨਾ ਦੀ ਪੈਨਸ਼ਨ ਵੀ ਬੰਦ ਹੋ ਜਾਵੇਗੀ। ਤੇਰੀ ਤਾਂ ਮਿੱਟੀ ਖ਼ਰਾਬ ਹੋ ਜਾਣੀ ਹੈ ਜਮਨਾ।"

ਤੇ ਉਹ ਉਹਨੂੰ ਦਲਾਸਾ ਦਿੰਦੀ, "ਤੁਸੀਂ ਠੀਕ ਹੋ ਜਾਉਗੇ।" ਪਰ ਉਹ ਠੀਕ ਨਾ ਹੋਇਆ। ਉਹਦੀ ਸਿਹਤ ਵਿਗੜਦੀ ਗਈ। ਤਿੰਨ ਸਾਲ ਨਿਰੰਤਰ ਬੀਮਾਰ ਰਿਹਾ। ਬਹੂਆਂ ਤਾਂ ਜਿਵੇਂ ਉਹਦੀ ਬੀਮਾਰੀ ਤੋਂ ਤੰਗ ਆ ਗਈਆਂ ਸਨ। ਉਹਦੀ ਖਾਂਸੀ ਨਾਲ ਜਦ ਉਹਨਾਂ ਲੋਕਾਂ ਦੀ ਜਾਗ ਖੁਲ੍ਹ ਜਾਂਦੀ ਤਾਂ ਉਹ ਕਿਵੇਂ ਬੁੜ ਬੁੜ ਕਰਦੀਆਂ ! ਹੇ ਭਗਵਾਨ, ਜਿਵੇਂ ਉਹਨਾਂ ਤੇ ਤਾਂ ਬੁਢਾਪਾ ਆਉਣਾ ਹੀ ਨਹੀਂ। ਕੁਝ ਬੀਮਾਰੀ ਦੇ ਕਾਰਨ, ਕੁਝ ਬਹੂਆਂ ਦੇ ਸਲੂਕ ਦੇ ਕਾਰਨ ਤੇ ਕੁਝ ਮੁੰਡਿਆਂ ਵਲੋਂ ਖ਼ਰਚ ਵਿਚ ਕੰਜੂਸੀ ਦੇ ਕਾਰਨ ਉਹ ਅਕਸਰ ਚੀਕ ਉਠਦਾ, "ਹੁਣ ਤਾਂ ਰੱਬ ਮੈਨੂੰ ਚੁੱਕ ਹੀ ਲਵੇ ਤਾਂ ਚੰਗਾ ਹੈ।"

ਤੇ ਉਹਦੀ ਵਧਦੀ ਜਾਂਦੀ ਤਕਲੀਫ਼ ਨੂੰ ਦੇਖ ਕੇ ਉਹ ਸੋਚਣ ਲਗਦੀ, "ਹੁਣ ਇਹਦੀ ਜ਼ਿੰਦਗੀ ਵੀ ਕੋਈ ਜ਼ਿੰਦਗੀ ਹੈ। ਏਸ ਦੁਖ ਪਾਉਣ ਤੋਂ ਤਾਂ ਏਹੋ ਚੰਗਾ ਹੈ ਕਿ ਇਹ ਮੁੱਕ ਜਾਵੇ।"

ਹਾਂ ਉਹ ਏਹੋ ਸੋਚਦੀ ਹੁੰਦੀ ਸੀ, ਉਹ ਜਿਹੜੀ ਉਹਦੇ ਬਗ਼ੈਰ ਰਹਿ ਨਹੀਂ ਸੀ ਸਕਦੀ। ਉਹ ਜਿਹੜੀ ਦੁਨੀਆ ਵਿਚ ਕੇਵਲ ਉਸੇ ਨੂੰ ਆਪਣਾ ਸਾਥੀ ਸਮਝਦੀ ਸੀ। ਉਹ ਵੀ ਚਾਹੁੰਦੀ ਸੀ ਕਿ ਉਹ ਮਰ ਜਾਏ। ਉਹੋ ! ਉਹ ਇਹ ਕੀ ਸੋਚਦੀ ਸੀ ? ਪਰ ਕਰਦੀ ਵੀ ਕੀ ? ਉਹਤੋਂ ਉਹਦੀ ਤਕਲੀਫ਼ ਜੋ ਨਹੀਂ ਸੀ ਦੇਖੀ ਜਾਂਦੀ। ਉਹ ਉਹਦੀ ਸੇਵਾ ਕਰਨ ਤੋਂ ਥੋੜਾ ਘਬਰਾਉਂਦੀ ਸੀ। ਜਦ ਉਹ ਚਾਰ ਮਹੀਨੇ ਨਿਰੰਤਰ ਹਸਪਤਾਲ ਦੇ ਜਨਰਲ ਵਾਰਡ ਵਿਚ ਪਿਆ ਰਿਹਾ ਤਾਂ ਉਹ ਕਿਸ ਬਾਕਾਇਦਗੀ ਨਾਲ ਦੋਵੇਂ ਵੇਲੇ ਉਹਦੇ ਕੋਲ ਜਾਂਦੀ ਸੀ ! ਕਿਸੇ ਦਿਨ ਤਾਂ ਪੈਦਲ ਹੀ ਏਨੀ ਦੂਰ... ਰਿਕਸ਼ੇ ਦੇ ਪੈਸੇ ਬਚਾਉਣ ਲਈ। ਇਹਨਾਂ ਬਚਾਏ ਹੋਏ ਪੈਸਿਆਂ ਵਿਚੋਂ ਕੋਈ ਉਹਦੇ ਲਈ ਫੱਲ ਖ਼ਰੀਦਣ ਖ਼ਾਤਰ। ਬੀਮਾਰੀ ਦੇ ਦਿਨਾਂ ਵਿਚ ਉਹ ਚਿੜਚਿੜਾ ਵੀ ਤਾਂ ਕੁਝ ਜ਼ਿਆਦਾ ਹੀ ਹੋ ਗਿਆ ਸੀ। ਚਿੜਚਿੜਾ ਤੇ ਜ਼ਿੱਦੀ। ਜਾਣ ਬੁਝ ਕੇ ਅਜਿਹਾ ਕੰਮ ਕਰਦਾ ਜਿਹਦੇ ਨਾਲ ਤਕਲੀਫ਼ ਵਧ ਜਾਵੇ। ਡਾਕਟਰ ਨੇ ਠੰਢੀ ਤਸੀਰ ਦੀਆਂ ਚੀਜ਼ਾਂ ਖਾਣ ਤੋਂ ਮਨ੍ਹਾ ਕੀਤਾ ਸੀ ਤੇ ਉਹਨੇ ਪਤਾ ਨਹੀਂ ਕਿਵੇਂ ਗੰਨੇ ਦਾ ਰਸ ਮੰਗਵਾ ਕੇ ਪੀ ਲਿਆ ਤੇ ਉਹਦੇ ਨਾਲ ਉਹਦਾ ਦੁਖ ਹੋਰ ਵਧ ਗਿਆ। ਉਦੋਂ ਗ਼ੁੱਸੇ ਵਿਚ ਉਹਨੇ ਵੀ ਤਾਂ ਉਹਨੂੰ ਬੁਰਾ ਭਲਾ ਕਿਹਾ ਸੀ ਪਰ ਫੇਰ ਇਹ ਸੋਚ ਕੇ ਚੁਪ ਵੱਟ ਲਈ ਕਿ ਇਸ ਵਿਚ ਉਹਦਾ ਕਸੂਰ ਨਹੀਂ। ਬੀਮਾਰੀ ਤੇ ਦਿਲ ਵਿਚ ਛੁਪੇ ਦਰਦ ਦੇ ਕਾਰਨ ਉਹ ਇਸ ਤਰ੍ਹਾਂ ਦੇ ਕੰਮ ਕਰਦਾ ਹੈ, ਜਿਵੇਂ ਕਿਸੇ ਤੋਂ ਬਦਲਾ ਲੈ ਰਿਹਾ ਹੋਵੇ, ਆਪਣੇ ਪੁੱਤਾਂ ਤੋਂ, ਆਪਣੀਆਂ ਨੂੰਹਾਂ ਤੋਂ, ਆਪਣੇ ਆਲੇ ਦੁਆਲੇ ਸਭ ਤੋਂ ਬਦਲਾ !

ਤੇ ਹੁਣ ਤਾਂ ਉਹਨੂੰ ਇਹ ਦੁਨੀਆ ਤਿਆਗਿਆਂ ਵੀ ਇਕ ਸਾਲ ਹੋ ਰਿਹਾ ਹੈ। ਘਰ ਦੇ ਦੂਜੇ ਜੀਆਂ ਨੂੰ ਤਾਂ ਜਿਵੇਂ ਕੁਝ ਫ਼ਰਕ ਹੀ ਮਲੂਮ ਨਹੀਂ ਹੋਣਾ। ਪਰ ਉਹਨੂੰ ਇਉਂ ਮਹਿਸੂਸ ਹੁੰਦਾ ਹੈ ਜਿਵੇਂ ਉਹ ਇਕੱਲੀ ਰਹਿ ਗਈ ਹੋਵੇ। ਏਸ ਘਰ ਵਿਚ, ਏਸ ਭਰੇ ਸੰਸਾਰ ਵਿਚ। ਪੁੱਤਾਂ ਧੀਆਂ, ਪੋਤੇ ਪੋਤੀਆਂ ਦੇ ਹੁੰਦੇ ਹੋਏ ਇਕੱਲੀ—ਇਕੱਲੀ ਤੇ ਬੇਸਹਾਰਾ।

ਉਹ ਕਹਿੰਦਾ ਹੁੰਦਾ ਸੀ, "ਮਰਨ ਤੋਂ ਬਾਅਦ ਆਦਮੀ ਦੇਖ ਵੀ ਤਾਂ ਨਹੀਂ ਸਕਦਾ ਕਿ ਪਿਛੇ ਉਹਦੇ ਪਿਆਰਿਆਂ ਦਾ, ਉਹਦੇ ਘਰ ਦਾ, ਉਹਦੇ ਸ਼ਹਿਰ ਦਾ ਕੀ ਹਾਲ ਹੈ ? ਸ਼ਾਇਦ ਮਰਨ ਵਾਲੇ ਦੇਖਣ ਆਉਂਦੇ ਹੋਣ ? ਕਿਉਂ ?"

ਪਰ ਉਹ ਚੁਪ ਹੀ ਰਹਿੰਦੀ ਸੀ। ਉਹ ਕੀ ਜਾਣੇ ? ਇਹ ਤਾਂ ਕੁਦਰਤ ਦਾ ਗੋਰਖ ਧੰਦਾ ਹੈ। ਉਹ ਤਾਂ ਬਸ ਏਨਾ ਜਾਣਦੀ ਹੈ ਕਿ ਉਹਨੂੰ ਉਹਦੀ ਬਹੁਤ ਯਾਦ

ਆਉਂਦੀ ਹੈ। ਉਹਨੂੰ ਆਪਣੀ ਜ਼ਿੰਦਗੀ ਬਿਲਕੁਲ ਥੋਥੀ ਪ੍ਰਤੀਤ ਹੁੰਦੀ ਹੈ। ਏਸ ਬੁਢਾਪੇ ਵਿਚ ਉਹੀਓ ਉਹਦਾ ਸਹਾਰਾ ਸੀ।

ਉਹਨੇ ਕੋਟ ਨੂੰ ਉਲਟ ਪਲਟ ਕੇ ਦੇਖਿਆ ਤੇ ਮੁਸਕਰਾ ਪਈ। ਇਕ ਮਾਯੂਸੀ ਭਰੀ ਮੁਸਕਰਾਹਟ।

"ਦੇਖ ਲੈ ਬੁੱਢਿਆ ਤੈਨੂੰ ਕਿੰਨਾ ਯਾਦ ਕਰਦੀ ਹਾਂ!"

ਪਰ ਹੁਣ ਕਿਥੇ ਹੈ ਉਹ ਬੁੱਢਾ? ਉਫ਼! ਹੁਣ ਤਾਂ ਉਹਦਾ ਕੇਵਲ ਇਹ ਕੋਟ ਰਹਿ ਗਿਆ ਹੈ। ਉਹਦੇ ਵਰਤਣ ਦੀਆਂ ਸਾਰੀਆਂ ਚੀਜ਼ਾਂ ਖ਼ਤਮ ਹੋ ਗਈਆਂ ਸਨ, ਜਾਂ ਖ਼ਤਮ ਕਰ ਦਿੱਤੀਆਂ ਗਈਆਂ ਸਨ। ਕੇਵਲ ਇਹ ਕੋਟ ਬਚਿਆ ਸੀ। ਹੁਣ ਏਹੋ ਉਹਦੀ ਨਿਸ਼ਾਨੀ ਸੀ। ਏਸ ਕੋਟ ਨੂੰ ਉਹ ਏਵੇਂ ਹੀ ਏਸ ਟਰੰਕ ਵਿਚ ਪਿਆ ਰਹਿਣ ਦੇਵੇਗੀ। ਇਹਨੂੰ ਦੇਖ ਕੇ ਉਹਦੇ ਪਤੀ ਦੀ ਤਸਵੀਰ ਉੱਭਰ ਆਉਂਦੀ ਹੈ।

ਤੇ ਉਹਨੇ ਕੋਟ ਦੀ ਤਹਿ ਮਾਰ ਦਿਤੀ ਤਾਂ ਜੋ ਉਹਨੂੰ ਮੁੜ ਕੇ ਟਰੰਕ ਵਿਚ ਰਖ ਦੇਵੇ। ਅਜੇ ਉਹ ਉਹਨੂੰ ਟਰੰਕ ਵਿਚ ਹੀ ਰੱਖ ਰਹੀ ਸੀ ਕਿ ਉਹਦੀ ਵੱਡੀ ਨੂੰਹ ਉਪਰ ਕਮਰੇ ਵਿਚ ਆ ਗਈ।

"ਅੱਮਾਂ! ਮਿਲਿਆ ਕੋਈ ਸੁਐਟਰ?"

ਤੇ ਉਹਨੇ ਆਪਣੇ ਸਵਾਲ ਦਾ ਜਵਾਬ ਮਿਲਣ ਤੋਂ ਪਹਿਲਾਂ ਹੀ ਇਕ ਹੋਰ ਸਵਾਲ ਕਰ ਦਿਤਾ, "ਕਿਉਂ, ਇਹ ਕੋਟ ਤਾਂ ਬਾਬੂ ਜੀ ਦਾ ਹੈ ਨਾ? ਲਿਆਓ ਤਾਂ, ਇਹਦੇ ਵਿਚੋਂ ਨਿੱਕੇ ਦਾ ਇਕ ਕੋਟ ਨਿਕਲ ਸਕਦਾ ਹੈ। ਅਜੇ ਤਾਂ ਕਪੜੇ ਵਿਚ ਕਾਫ਼ੀ ਜਾਨ ਹੈ", ਤੇ ਉਹਨੇ ਹੱਥ ਵਧਾ ਕੇ ਉਹ ਕੋਟ ਫੜ ਲਿਆ। ਉਹਨੂੰ ਇਉਂ ਮਹਿਸੂਸ ਹੋਇਆ ਜਿਵੇਂ ਉਹਦੀ ਰਹੀ ਸਹੀ ਪੂੰਜੀ ਵੀ ਕਿਸੇ ਨੇ ਸਾਂਭ ਲਈ ਹੋਵੇ।

"ਨਹੀਂ ਬਹੂ, ਏਸ ਕੱਪੜੇ ਦਾ ਬਣਾਇਆ ਕੋਟ ਨਿੱਕੇ ਦੇ ਨਹੀਂ ਜਚਣਾ।" ਉਹਨੇ ਆਪਣੇ ਪਤੀ ਦੀ ਏਸ ਨਿਸ਼ਾਨੀ ਨੂੰ ਬਚਾਉਣ ਦੀ ਕੋਸ਼ਿਸ਼ ਕੀਤੀ। ਬਹੂ ਨੂੰ ਇਹ ਕਿਵੇਂ ਕਹੇ ਕਿ ਇਹ ਉਹਦੇ ਪਤੀ ਦੀ ਆਖ਼ਰੀ ਨਿਸ਼ਾਨੀ ਹੈ, ਇਹਨੂੰ ਏਸੇ ਰੂਪ ਵਿਚ ਬਚਿਆ ਰਹਿਣ ਦੇ।

ਉਹਨੇ ਹਸਰਤ ਭਰੀਆਂ ਨਜ਼ਰਾਂ ਨਾਲ ਕੋਟ ਵਲ ਤੱਕਿਆ। ਬਹੂ ਉਹਨੂੰ ਉਲਟ ਪਲਟ ਕੇ ਦੇਖ ਰਹੀ ਸੀ। ਸ਼ਾਇਦ ਬਹੂ ਨੂੰ ਉਹਦੀ ਗੱਲ ਸੱਚੀ ਪ੍ਰਤੀਤ ਹੋਈ ਜਾਂ ਉਹਨੂੰ ਕੋਈ ਹੋਰ ਖ਼ਿਆਲ ਆ ਗਿਆ। ਉਹ ਕੋਟ ਉਹਨੂੰ ਵਾਪਸ ਕਰਦਿਆਂ ਬੋਲੀ, "ਹਾਂ, ਰਹਿਣ ਦਿਓ, ਏਸ ਕੱਪੜੇ ਦਾ ਬਣਿਆ ਕੋਟ ਉਹਦੇ ਚੰਗਾ ਨਹੀਂ ਲੱਗਣਾ", ਤੇ ਬਹੂ ਦੂਜੇ ਟਰੰਕਾਂ ਵਿਚੋਂ ਕੁਝ ਭਾਲ ਕੇ ਚਲੀ ਗਈ। ਉਹਨੇ ਉਹ ਕੋਟ ਤਹਿ ਕਰ ਕੇ ਟਰੰਕ ਵਿਚ ਰੱਖ ਦਿਤਾ ਤੇ ਟਿਕੇ ਮਨ ਹੇਠਾਂ ਆ ਗਈ। ਆਪਣੇ ਸਭ ਤੋਂ ਛੋਟੇ ਪੋਤੇ ਦੀ ਚਾਰਪਾਈ ਕੋਲੋਂ ਲੰਘੀ ਤਾਂ ਉਹ ਉਹਨੂੰ ਸੁਪਨੇ ਵਿਚ ਹਸਦਾ ਵਖਾਈ ਪਿਆ। ਉਸੇ ਲਈ ਉਹ ਸਵੈਟਰ ਲੱਭਣ ਗਈ ਸੀ, ਕਿਸੇ ਦੂਜੇ ਪੋਤੇ ਦਾ

ਉੱਤਰਿਆ ਹੋਇਆ ਸਵੈਟਰ—ਸੁਪਨੇ ਵਿਚ ਉਹਨੂੰ ਹਸਦਾ ਵੇਖਿਆ ਤਾਂ ਉਹ ਠਿਠਕ ਗਈ। ਉਹਦੇ ਸਰ੍ਹਾਣੇ ਖੜੋ ਕੇ ਉਹ ਉਹਨੂੰ ਬੜੇ ਮੋਹ ਨਾਲ ਨਿਹਾਰਨ ਲੱਗੀ, ਤੇ ਫੇਰ ਜਿਵੇਂ ਮੋਹ ਦੀ ਮੱਲੀ ਨੇ ਉਹਨੇ ਬੱਚੇ ਨੂੰ ਚੁੰਮ ਲਿਆ, ਏਨੇ ਜ਼ੋਰ ਨਾਲ ਚੁੰਮਿਆ ਕਿ ਬੱਚਾ ਜਾਗ ਪਿਆ ਤੇ ਰੋਣ ਲੱਗਾ ਪਰ ਉਹ ਫੇਰ ਵੀ ਉਹਨੂੰ ਚੁੰਮੀ ਜਾ ਰਹੀ ਸੀ। ਥੋੜ੍ਹੀ ਦੇਰ ਬਾਅਦ ਉਹ ਆਪਣੇ ਪੋਤੇ ਨੂੰ ਗੋਦ ਵਿਚ ਲੈ ਕੇ ਜ਼ਮੀਨ ਤੇ ਸੁੱਟੀ ਚਟਾਈ ਉਪਰ ਬੈਠੀ ਆਪਣੇ ਪਤੀ ਦਾ ਉਹੀਓ ਗਰਮ ਕੋਟ ਕੈਂਚੀ ਨਾਲ ਕੱਟ ਰਹੀ ਸੀ। ਉਸ ਕੋਟ ਵਿਚੋਂ ਕੱਪੜਾ ਕੱਢਣ ਲਈ, ਉਸ ਕੱਪੜੇ ਨਾਲ ਆਪਣੇ ਪੋਤੇ ਦਾ ਕੋਟ ਬਣਾਉਣ ਲਈ। ਉਹਦੀ ਨੂੰਹ ਹੈਰਾਨ ਸੀ ਕਿ ਮੇਰੀ ਸੱਸ ਨੇ ਇਕਦਮ ਆਪਣੀ ਰਾਇ ਕਿਉਂ ਬਦਲ ਦਿਤੀ। ਅਜੇ ਥੋੜ੍ਹੀ ਦੇਰ ਪਹਿਲਾਂ ਤਾਂ ਕਹਿ ਰਹੀ ਸੀ ਏਸ ਕੱਪੜੇ ਦਾ ਬਣਿਆ ਕੋਟ ਨਿੱਕੇ ਨੂੰ ਸਜੇਗਾ ਨਹੀਂ, ਤੇ ਹੁਣ ? ਨੂੰਹ ਦੀਆਂ ਨਜ਼ਰਾਂ ਵਿਚ ਭਰੀ ਹੈਰਾਨੀ ਉਹਨੇ ਪਛਾਣ ਲਈ, ਪਰ ਉਹ ਉਹਨੂੰ ਕਿਵੇਂ ਦਸਦੀ ਕਿ ਨਿੱਕੇ ਦੇ ਰੂਪ ਵਿਚ ਉਹਨੂੰ ਆਪਣਾ ਸਵਰਗਵਾਸੀ ਪਤੀ ਦਿੱਸ ਰਿਹਾ ਸੀ।

# ਚੰਦ ਤੇ ਕਮੰਦ

## ਬਲਵੰਤ ਸਿੰਘ

ਜਲਹਨ ਕਸਬੇ ਦਾ ਥਾਣੇਦਾਰ ਨਵਾਬ ਸਿੰਘ ਵਰਦੀ ਪਹਿਨ ਲੈਣ ਪਿਛੋਂ ਸਵੇਰ ਦਾ ਨਾਸ਼ਤਾ ਕਰ ਰਿਹਾ ਸੀ ਕਿ ਥਾਣੇ ਦਾ ਇਕ ਸਿਪਾਹੀ ਢਿੱਲਮ ਢਿੱਲੀ ਪੱਗ ਤੇ ਉਲਝੀ ਉਲਝੀ ਦਾੜ੍ਹੀ ਵਾਲੇ ਇਕ ਅਧਖੜ੍ਹ ਆਦਮੀ ਨੂੰ ਨਾਲ ਲੈ ਕੇ ਆ ਪਹੁੰਚਿਆ। ਆਉਂਦਿਆਂ ਹੀ ਉਸ ਨੇ ਕਿਹਾ, "ਇਹਦਾ ਨਾਉਂ ਕਰਤਾਰ ਸਿੰਘ ਹੈ। ਧੰਮੀਵਾਲੇ ਤੋਂ ਆਇਆ ਹੈ।" ਧੰਮੀਵਾਲਾ ਪਿੰਡ ਨਵਾਬ ਸਿੰਘ ਦੇ ਇਲਾਕੇ ਵਿਚ ਹੀ ਸੀ। ਅੰਗਰੇਜ਼ੀ ਹਕੂਮਤ ਦੇ ਦੌਰ ਵਿਚ ਘਾਗ ਬਦਮਾਸ਼ਾਂ ਨੂੰ ਛੱਡ ਕੇ ਆਮ ਪੇਂਡੂ ਪੁਲਿਸ ਦੇ ਸਿਪਾਹੀ ਤੱਕ ਤੋਂ ਥਰ ਥਰ ਕੰਬਦੇ ਸਨ, ਤੇ ਏਥੇ ਤਾਂ ਕਰਤਾਰ ਸਿੰਘ ਦੇ ਸਾਹਮਣੇ ਪੁਲਿਸ ਅਫ਼ਸਰ ਸੀ, ਪੁਲਿਸ ਅਫ਼ਸਰ ਵੀ ਨਵਾਬ ਸਿੰਘ ਵਰਗਾ ਜਿਹਨੇ ਰੜ੍ਹੇ ਕੜ੍ਹੇ ਗੁੰਡਿਆਂ ਦੇ ਗੜ੍ਹ ਜਲਹਨ ਵਿਚ ਆਪਣੀ ਧਾਕ ਬੈਠਾ ਰਖੀ ਸੀ। ਨਵਾਬ ਸਿੰਘ ਨੇ ਆਪਣੇ ਜ਼ਿਹਨ ਤੇ ਜ਼ੋਰ ਪਾਉਂਦਿਆਂ ਕਰਤਾਰ ਸਿੰਘ ਤੋਂ ਪੁਛਿਆ, "ਇਹ ਧੰਮੀਵਾਲਾ ਉਹੀਓ ਹੈ ਨਾ, ਜਲਹਨ ਤੋਂ ਦੋ ਕੋਹ ਪੂਰਬ ਪਾਸੇ?" ਥਾਣੇਦਾਰ ਦੀ ਨਜ਼ਰ ਪੈਂਦਿਆਂ ਹੀ ਕਰਤਾਰ ਸਿਘ ਇਉਂ ਲੜਖੜਾ ਗਿਆ ਜਿਵੇਂ ਕਿਸੇ ਨੇ ਉਹਦੀ ਵੱਖੀ ਵਿਚ ਗੁੱਦਾ ਠੋਕ ਦਿਤਾ ਹੋਵੇ। ਉਹ ਹੱਥ ਬੰਨ੍ਹ ਕੇ ਹਕਲਾਉਂਦਾ ਬੋਲਿਆ, "ਆਹੋ ਜੀ—ਸਰਕਾਰ! ਉਹੀਓ ਧੰਮੀਵਾਲਾ। ਮੈਂ ਉਥੋਂ ਦਾ ਨੰਬਰਦਾਰ ਹਾਂ।" ਨੰਬਰਦਾਰ ਦੇ ਅਚਾਨਕ ਨਾਜ਼ਲ ਹੋਣ ਦਾ ਮਤਲਬ ਏਹੋ ਹੋ ਸਕਦਾ ਸੀ ਕਿ ਉਹਦੇ ਪਿੰਡ ਵਿਚ ਕਤਲ ਹੋਇਆ ਹੈ, ਜਾਂ ਕੋਈ ਹੋਰ ਸੰਗੀਨ ਵਾਰਦਾਤ। ਉਹਨੇ ਪੁਛਿਆ, "ਸੁੱਖ ਤਾਂ ਹੈ?"

"ਸਭ ਸੁੱਖ ਹੈ ਜੀ...ਮੈਂ ਤਾਂ ਇਹ ਦੱਸਣ ਆਇਆ ਹਾਂ ਕਿ ਕਲ੍ਹ ਆਥਣ ਤੋਂ ਸੂਰਤ ਸਿੰਘ ਸਾਡੇ ਪਿੰਡ ਵਿਚ ਹੈ।" ਨਵਾਬ ਸਿੰਘ ਨੇ ਗਾੜ੍ਹੀ ਲੱਸੀ ਨਾਲ ਤਰ ਆਪਣੀਆਂ ਚੀਕਣੀਆਂ ਮੁੱਛਾਂ ਨੂੰ ਪਰਨੇ ਨਾਲ ਪੂੰਝਦਿਆਂ ਸਿਪਾਹੀ ਵਲ ਤੱਕਿਆ, "ਇਹ ਸੂਰਤ ਸਿੰਘ ਕੌਣ ਹੈ?"

ਸਿਪਾਹੀ ਕਾਫ਼ੀ ਸਮੇਂ ਤੋਂ ਏਸ ਇਲਾਕੇ ਵਿਚ ਕੰਮ ਕਰ ਰਿਹਾ ਸੀ ਤੇ ਇਸ ਲਈ ਉਹਨੂੰ ਏਥੋਂ ਦੀ ਢੇਰ ਵਾਕਫ਼ੀ ਸੀ। ਨਵਾਬ ਸਿੰਘ ਨੂੰ ਸਰਕਾਰ ਨੇ ਕੁਝ ਹੀ ਮਹੀਨੇ

ਪਹਿਲਾਂ ਜਲਹਨ ਦੇ ਬਦਮਾਸ਼ਾਂ ਨੂੰ ਕਾਬੂ ਕਰਨ ਲਈ ਏਥੇ ਭੇਜਿਆ ਸੀ। ਸਿਪਾਹੀ ਬੋਲਿਆ, "ਹਜ਼ੂਰ ! ਸੂਰਤ ਸਿੰਘ ਚੰਗਾ ਸੁਣੱਖਾ ਤੇ ਤਕੜਾ ਗੱਭਰੂ ਹੈ। ਉਹਦੇ ਖੰਭ ਹੁਣੇ ਹੁਣੇ ਫੁੱਟੇ ਹਨ। ਅਜੇ ਤੱਕ ਉਹਨੇ ਕੋਈ ਕਤਲ ਜਾਂ ਹੋਰ ਵੱਡਾ ਅਪਰਾਧ ਨਹੀਂ ਕੀਤਾ। ਪਰ ਕੁਝ ਛੋਟੀਆਂ ਮੋਟੀਆਂ ਚੋਰੀਆਂ ਨਾਲ ਉਹਦਾ ਸੰਬੰਧ ਹੈ। ਭਾਵੇਂ ਉਹ ਰਹਿੰਦਾ ਧੰਮੀਵਾਲੇ ਹੈ, ਪਰ ਉਹਦਾ ਘਰ ਕਿਸੇ ਅਜਿਹੇ ਪਿੰਡ ਵਿਚ ਹੈ ਜਿਹੜਾ ਸਾਡੇ ਇਲਾਕੇ ਤੋਂ ਬਾਹਰ ਹੈ।"

ਸਿਪਾਹੀ ਕੁਝ ਕਹਿੰਦਾ ਕਹਿੰਦਾ ਝਿਜਕ ਗਿਆ। ਨਵਾਬ ਸਿੰਘ ਜਾਣਨਾ ਚਾਹੁੰਦਾ ਸੀ ਕਿ ਸੂਰਤ ਸਿੰਘ ਧੰਮੀਵਾਲੇ ਆਇਆ ਕਿਉਂ ਸੀ। "ਜੀ..." ਨੰਬਰਦਾਰ ਨੇ ਹੌਂਸਲੇ ਤੋਂ ਕੰਮ ਲੈਂਦਿਆਂ ਕਿਹਾ, "ਸਰਕਾਰ ! ਧੰਮੀਵਾਲੇ ਸੂਰਤ ਸਿੰਘ ਆਪਣੀ ਮਸ਼ੂਕ ਨੂੰ ਮਿਲਣ ਆਇਆ ਸੀ। ਉਸ ਕੁੜੀ ਦਾ ਨਾਉਂ ਪਰਸਿੰਨੀ ਹੈ, ਪਰਸਿੰਨੀ।"

ਨਾ ਸਿਪਾਹੀ ਨੂੰ ਤੇ ਨਾ ਨੰਬਰਦਾਰ ਨੂੰ ਏਸ ਗੱਲ ਦਾ ਅਹਿਸਾਸ ਹੋ ਸਕਿਆ ਕਿ ਪਰਸਿੰਨੀ ਦੇ ਨਾਉਂ ਨੇ ਨਵਾਬ ਸਿੰਘ ਦੀ ਛਾਤੀ ਵਿਚ ਕੇਹੀ ਹਲਚਲ ਮਚਾ ਦਿਤੀ ਹੈ। ਉਹਦੇ ਚਿਹਰੇ ਤੋਂ ਕੁਝ ਵੀ ਪ੍ਰਗਟ ਨਾ ਹੋਇਆ। ਉਹਨੇ ਭਰਵੀਂ ਆਵਾਜ਼ ਵਿਚ ਸਵਾਲ ਕੀਤਾ, "ਤਾਂ ਕੀ ਇਹ...ਪਰਸਿੰਨੀ ਧੰਮੀਵਾਲੇ ਰਹਿੰਦੀ ਹੈ ?"

"ਨਹੀਂ ਸਰਕਾਰ !" ਨੰਬਰਦਾਰ ਨੇ ਜਵਾਬ ਦਿੰਦਿਆਂ ਕਿਹਾ, "ਕੁੜੀ ਵੀ ਕਿਸੇ ਹੋਰ ਥਾਉਂ ਦੀ ਰਹਿਣ ਵਾਲੀ ਹੈ। ਸਾਡੇ ਪਿੰਡ ਉਹਦੀ ਵਿਧਵਾ ਮਾਸੀ ਰਹਿੰਦੀ ਹੈ। ਉਹ ਉਸੇ ਵਲ ਆਉਂਦੀ ਹੈ।"

ਨਾਸ਼ਤਾ ਖ਼ਤਮ ਹੋ ਗਿਆ। ਡੀਲ ਡੌਲ ਵਾਲਾ ਨਵਾਬ ਸਿੰਘ ਚਾਰਪਾਈ ਤੋਂ ਉਠ ਖੜੋਤਾ ਤੇ ਸਿਪਾਹੀ ਨੂੰ ਮੁਖ਼ਾਤਬ ਹੋ ਕੇ ਬੋਲਿਆ, "ਮੇਰਾ ਘੋੜਾ ਤਿਆਰ ਕਰੋ।"

"ਤੁਸੀਂ ਕਿੰਨੇ ਸਿਪਾਹੀ ਆਪਣੇ ਨਾਲ ਲੈ ਜਾਓਗੇ ?"

"ਮੈਂ ਇਕੱਲਾ ਹੀ ਜਾਵਾਂਗਾ।"

ਨਵਾਬ ਸਿੰਘ ਮਰਦਾਵੀਂ ਜੁਆਨੀ ਤੇ ਸੁੰਦਰਤਾ ਦਾ ਨਮੂਨਾ ਸੀ। ਉਹਦਾ ਕੱਦ ਕਾਠ, ਡੀਲ ਡੌਲ ਤੇ ਰੁਹਬ ਦੇਖ ਕੇ ਵੱਡਿਆਂ ਵੱਡਿਆਂ ਦਾ ਪਿੱਤਾ ਪਾਣੀ ਹੋ ਜਾਂਦਾ ਸੀ। ਰੰਗ ਬੇਸ਼ੱਕ ਕਣਕਵੰਨਾ ਸੀ ਤੇ ਚਿਹਰੇ ਤੇ ਕਦੇ ਕਦੇ ਕਰੋਧ ਝਲਕ ਪੈਂਦਾ। ਸਮੁਚੇ ਤੌਰ ਤੇ ਉਹਦੀ ਝਾਤ ਖ਼ਾਸੀ ਮਨ ਭਾਉਣੀ ਸੀ। ਉਹਦੇ ਦਬਦਬੇ ਦੀ ਤਾਂ ਕੋਈ ਹੱਦ ਹੀ ਨਹੀਂ ਸੀ। ਇਲਾਕੇ ਭਰ ਦੇ ਨੌਜਵਾਨ ਤੇ ਵਿਗੜੇ ਹੋਏ ਗ਼ੁੰਡਿਆਂ ਦੇ ਦਿਲ ਦਹਿਲ ਕੇ ਰਹਿ ਜਾਂਦੇ ਸਨ ਤੇ ਉਹ ਉਹਦੇ ਇਕੋ ਥ਼ਪੜ ਨਾਲ ਲਹੂ ਥੁੱਕਣ ਲੱਗ ਪੈਂਦੇ ਸਨ। ਇਹ ਸਭ ਕੁਝ ਜਾਣਦਿਆਂ ਹੋਇਆਂ ਵੀ ਪੁਲਿਸ ਦਾ ਸਿਪਾਹੀ ਨਹੀਂ ਸੀ ਚਾਹੁੰਦਾ ਕਿ ਉਹ ਇਕੱਲਾ ਸੂਰਤ ਸਿੰਘ ਨੂੰ ਗ੍ਰਿਫ਼ਤਾਰ ਕਰਨ ਜਾਵੇ ਕਿਉਂਕਿ ਉਹ ਬਦਮਾਸ਼ ਨਾ ਕੇਵਲ ਆਪਣੀ ਸਰੀਰਕ ਸ਼ਕਤੀ ਲਈ ਮਸ਼ਹੂਰ ਸੀ ਸਗੋਂ ਉਹ ਮੂੰਹ-ਫਟ ਤੇ ਹੱਥ-ਛਪਟ ਵੀ ਸੀ।

ਸਿਪਾਹੀ ਨੂੰ ਦੁਵਿਧਾ ਵਿਚ ਪਿਆ ਦੇਖ ਕੇ ਨਵਾਬ ਸਿੰਘ ਦੇ ਮੱਥੇ ਤੇ ਡੂੰਘੇ ਵਲ ਪੈ ਗਏ।

ਥੋੜੀ ਦੇਰ ਬਾਅਦ ਆਪਣੇ ਤੇਜ਼ ਤਰਾਰ ਘੋੜੇ ਤੇ ਸਵਾਰ ਨਵਾਬ ਸਿੰਘ ਧੰਮੀਵਾਲੇ ਵਲ ਹਵਾ ਹੋਇਆ ਜਾ ਰਿਹਾ ਸੀ।

ਧੰਮੀਵਾਲੇ ਪਿੰਡ ਦੇ ਬਾਹਰ ਨੰਬਰਦਾਰ ਦਾ ਛੋਟਾ ਭਾਈ ਖੇਤਾਂ ਵਿਚ ਖੜਾ ਬੇਚੈਨੀ ਨਾਲ ਆਪਣੀ ਦਾੜ੍ਹੀ ਖੁਜਲਾ ਰਿਹਾ ਸੀ। ਇਹ ਤਾਂ ਉਹ ਜਾਣਦਾ ਸੀ ਕਿ ਉਹਦਾ ਭਾਈ ਥਾਣੇ ਵਿਚ ਰਿਪੋਟ ਦੇਣ ਬਾਅਦ ਸ਼ਹਿਰ ਚਲਾ ਜਾਵੇਗਾ ਤਾਂ ਜੋ ਸੂਰਤ ਸਿੰਘ ਨੂੰ ਉਹਦੇ ਤੇ ਸ਼ੱਕ ਨਾ ਹੋਵੇ, ਹੁਣ ਉਹ ਬਦਮਾਸ਼ ਪਿੰਡੋਂ ਖਿਸਕਣ ਹੀ ਵਾਲਾ ਸੀ, ਸੋ ਉਹ ਖੇਤਾਂ ਵਿਚ ਖੜਾ ਬੇਸਬਰੀ ਨਾਲ ਪੁਲਿਸ ਦੇ ਆਉਣ ਦੀ ਉਡੀਕ ਕਰ ਰਿਹਾ ਸੀ। ਅੰਤ ਤੇਜ਼ ਧੁੱਪ ਵਿਚ ਉਹਨੂੰ ਇਕ ਇਕੱਲਾ ਘੁੜ-ਸਵਾਰ ਆਉਂਦਾ ਵਿਖਾਈ ਦਿਤਾ। ਉਸ ਸਮੇਂ ਗਲੀ ਵਿਚ ਖੜੇ ਇਕ ਬਾਰਾਂ ਸਾਲ ਦੇ ਮੁੰਡੇ ਨੇ ਇਸ਼ਾਰੇ ਨਾਲ ਦੱਸਿਆ ਕਿ ਸੂਰਤ ਸਿੰਘ ਪਿੰਡ ਦੇ ਦੂਜੇ ਪਾਸੇ ਨਿਕਲ ਗਿਆ ਸੀ, ਤੇ ਰੁਖ਼ਸਤ ਹੋਣ ਹੀ ਵਾਲਾ ਸੀ। ਇਸ ਲਈ ਜਦੋਂ ਨਵਾਬ ਸਿੰਘ ਨੇੜੇ ਪਹੁੰਚਿਆ ਉਹਨੇ ਪਹਿਲਾਂ ਹੱਥ ਜੋੜ ਕੇ ਸਤਿ ਸ੍ਰੀ ਅਕਾਲ ਬੁਲਾਈ ਤੇ ਫੇਰ ਕਿਹਾ, "ਸਰਕਾਰ, ਉਹ ਬਦਮਾਸ਼ ਪਿੰਡ ਦੇ ਪਰਲੇ ਪਾਸੇ ਖਿਸਕ ਗਿਆ ਹੈ।" ਸੰਭਵ ਸੀ ਕਿ ਸੂਰਤ ਸਿੰਘ ਨੂੰ ਉਹਦੇ ਆਉਣ ਦੀ ਖ਼ਬਰ ਮਿਲ ਗਈ ਸੀ। ਨਵਾਬ ਸਿੰਘ ਨੇ ਲਗਾਮ ਨੂੰ ਝਟਕਾ ਦਿਤਾ ਤੇ ਘੋੜਾ ਪਿੰਡ ਦੇ ਪਾਸੇ ਪਰਨਿਓਂ ਦੌੜਨ ਲੱਗਾ ਤੇ ਉਹਦੇ ਸੁੰਮਾਂ ਨਾਲ ਗਿੱਲੀ ਜ਼ਮੀਨ ਵਿਚੋਂ ਨਿੱਕੇ ਨਿੱਕੇ ਪੇਡੇ ਉਖੜ ਕੇ ਏਧਰ ਓਧਰ ਉੱਡਣ ਲੱਗੇ। ਕੁਝ ਕੁੱਤਿਆਂ ਨੇ ਵੀ ਐਵੇਂ ਜੀਅ ਪਰਚਾਵੇ ਲਈ ਸਵਾਰ ਦੇ ਨਾਲ ਨਾਲ ਦੌੜਨਾ ਸ਼ੁਰੂ ਕਰ ਦਿਤਾ। ਜਦ ਸਵਾਰ ਪਿੰਡ ਦੇ ਦੂਜੇ ਵੰਨੇ ਅੱਪੜ ਕੇ ਰੁਕ ਗਿਆ ਤਾਂ ਕੁੱਤੇ ਵੀ ਅਜੀਬ ਕਲੰਦਰੀ ਅੰਦਾਜ਼ ਤੇ ਬੇਪਰਵਾਹੀ ਨਾਲ ਖੱਬੇ ਸੱਜੇ ਖਿੰਡ ਗਏ।

ਪਿੰਡ ਰਤਾ ਕੁ ਉੱਚੀ ਥਾਂ ਤੇ ਵਸਿਆ ਹੋਇਆ ਸੀ। ਨਵਾਬ ਸਿੰਘ ਦੀ ਉਕਾਬੀ ਨਜ਼ਰ ਝੱਟ ਸੂਰਤ ਸਿੰਘ ਤੇ ਜਾ ਟਿਕੀ। ਪਰਸਿੰਨੀ ਉਹਦੇ ਕੋਲ ਖੜੀ ਸੀ। ਘੋੜਾ ਨਾਸਾਂ ਫੜਕਾਉਂਦਾ ਚਾਂਭਲ ਰਿਹਾ ਸੀ। ਅੱਜ ਇਕ ਮੁੱਦਤ ਤੋਂ ਬਾਅਦ ਉਹਦੀਆਂ ਤੇ ਪਰਸਿੰਨੀ ਦੀਆਂ ਅੱਖਾਂ ਚਾਰ ਹੋਈਆਂ ਸਨ। ਉਹ ਜਿੰਨੀ ਸੋਹਣੀ ਸੀ ਉਤਨੀ ਹੀ ਮਾਸੂਮ ਪ੍ਰਤੀਤ ਹੁੰਦੀ ਸੀ। ਹੁਣ ਵੀ ਉਹਦਾ ਉਹੀਓ ਹਾਲ ਸੀ। ਨਵਾਬ ਸਿੰਘ ਨੇ ਕਦੇ ਖੁਲ੍ਹ ਕੇ ਉਹਦੇ ਅੱਗੇ ਆਪਣਾ ਪਿਆਰ ਪ੍ਰਗਟ ਨਹੀਂ ਸੀ ਕੀਤਾ। ਅਜਿਹਾ ਕਰਨਾ ਉਹਦੇ ਵਕਾਰ ਤੇ ਸਲੀਕੇ ਦੇ ਵਿਰੁੱਧ ਸੀ। ਫੇਰ ਵੀ ਪਰਸਿੰਨੀ ਚੰਗੀ ਤਰ੍ਹਾਂ ਜਾਣਦੀ ਸੀ ਕਿ ਉਹ ਉਹਦੇ ਤੇ ਮਰਦਾ ਹੈ। ਉਹਨੇ ਜਾਣ ਬੁੱਝ ਕੇ ਸੂਰਤ ਸਿੰਘ ਨੂੰ ਉਹਦੇ ਉਤੇ ਤਰਜੀਹ ਦਿੱਤੀ ਸੀ। ਉਹਦਾ ਕਾਰਨ ਵੀ ਚਿੱਟੇ ਦਿਨ ਵਾਂਗ ਸਪਸ਼ਟ ਸੀ। ਸੂਰਤ ਸਿੰਘ ਸੱਚ ਮੁਚ ਉਤਨਾ ਹੀ ਸੋਹਣਾ ਸੀ, ਜਿਨਾ ਕੋਈ ਚੜ੍ਹਦੀ ਜੁਆਨੀ

ਵਾਲਾ ਵਿਅਕਤੀ ਹੋ ਸਕਦਾ ਹੈ। ਫੇਰ ਵੀ ! ਥਾਣੇਦਾਰ ਦੀ ਸ਼ਕਲ ਦੇਖਦੇ ਹੀ ਸੂਰਤ ਸਿੰਘ ਆਪਣੀ ਪ੍ਰੇਮਿਕਾ ਤੋਂ ਵਿਦਾ ਹੋ ਕੇ ਲੰਮੀਆਂ ਲੰਮੀਆਂ ਡਿੰਘਾਂ ਭਰਦਾ ਖੇਤਾਂ ਵਲ ਚੱਲ ਪਿਆ। ਇਹ ਦੇਖ ਕੇ ਨਵਾਬ ਸਿੰਘ ਨੇ ਘੋੜੇ ਨੂੰ ਅੱਡੀ ਦਿਤੀ ਤੇ ਪਲਕ ਝਪਕਣ ਵਿਚ ਭਗੌੜਾ ਹੁੰਦੇ ਜੁਆਨ ਨੂੰ ਜਾ ਲਿਆ, ਤੇ ਘੋੜਾ ਉਹਦੇ ਅੱਗੇ ਰੋਕ ਕੇ ਬੋਲਿਆ, "ਕੀ ਤੇਰਾ ਨਾਂ ਸੂਰਤ ਸਿੰਘ ਹੈ ?" "ਆਹੋ", ਸੂਰਤ ਸਿੰਘ ਨੇ ਹਾਮੀ ਭਰੀ। ਨਵਾਬ ਸਿੰਘ ਉਹਨੂੰ ਧਿਆਨ ਨਾਲ ਦੇਖ ਰਿਹਾ ਸੀ। ਉਹਦੀ ਨਵੀਂ ਉੱਗੀ ਦਾੜ੍ਹੀ ਦੇ ਵਾਲ ਭੂਰੇ ਤੇ ਨਰਮ ਸਨ। ਕੰਨਾਂ ਵਿਚ ਨੱਤੀਆਂ ਸਨ, ਤੇ ਛਾਤੀ ਦੇ ਨਿਕੇ ਨਿਕੇ ਵਾਲਾਂ ਤੇ ਸੋਨੇ ਦਾ ਕੰਠਾ ਲਟਕ ਰਿਹਾ ਸੀ। ਉਹਨਾਂ ਵੇਲਿਆਂ ਦੇ ਬਾਂਕਿਆਂ ਦੇ ਢੰਗ ਨਾਲ ਪੱਗ ਵਿਚੋਂ ਉਹਦੇ ਕੇਸਾਂ ਦਾ ਵੱਡਾ ਸਾਰਾ ਜੂੜਾ ਬਾਹਰ ਵਲ ਉੱਠਿਆ ਹੋਇਆ ਸੀ, ਤੇ ਉਹਦੇ ਉੱਤੇ ਕਸ ਕੇ ਬੰਨ੍ਹੀ ਜਾਲੀ ਦੇ ਫੁੱਲ ਕੰਨ ਕੋਲ ਝੂਲ ਰਹੇ ਸਨ। ਹੈਰਾਨੀ ਦੀ ਗੱਲ ਤਾਂ ਇਹ ਸੀ ਕਿ ਉਹ ਵੀ ਬਹੁਤ ਭੋਲਾ ਨਜ਼ਰ ਆਉਂਦਾ ਸੀ। ਪੁਲਿਸ ਦਾ ਰਿਕਾਰਡ ਸਾਹਮਣੇ ਹੋਵੇ ਤਾਂ ਵੀ ਯਕੀਨ ਨਾ ਆਵੇ ਕਿ ਇਹ ਬੰਦਾ ਖ਼ਤਰਨਾਕ ਅਪਰਾਧੀ ਹੋ ਸਕਦਾ ਹੈ। ਸੂਰਤ ਸਿੰਘ ਦੇ ਚਿਹਰੇ ਤੇ ਡਰ ਦੇ ਚਿੰਨ੍ਹ ਵਿਖਾਈ ਦਿੰਦੇ ਸਨ। ਨਵਾਬ ਸਿੰਘ ਨੇ ਸਪਾਟ ਆਵਾਜ਼ ਵਿਚ ਕਿਹਾ, "ਤੈਨੂੰ ਮੇਰੇ ਨਾਲ ਥਾਣੇ ਚੱਲਣਾ ਹੋਵੇਗਾ।" ਏਨੇ ਵਿਚ ਪਰਸਿੰਨੀ ਵੀ ਉਹਦੇ ਕਰੀਬ ਪਹੁੰਚ ਗਈ। ਕੁਝ ਫ਼ਾਸਲੇ ਤੇ ਕਈ ਪੇਂਡੂ ਰੂੜੀਆਂ ਤੇ ਚੜ੍ਹ ਕੇ ਇਹ ਤਮਾਸ਼ਾ ਦੇਖ ਰਹੇ ਸਨ। ਪੁਲਿਸ ਅਫ਼ਸਰ ਦੀ ਗੱਲ ਸੁਣ ਕੇ ਸੂਰਤ ਸਿੰਘ ਦੀ ਸੱਜੀ ਖਾਖ ਮੁਸਕਰਾਹਟ ਵਜੋਂ ਖਿਚ ਗਈ, ਤੇ ਉਹਦੇ ਦੰਦਾਂ ਵਿਚ ਜੜੀਆਂ ਸੋਨੇ ਦੀਆਂ ਮੇਖਾਂ ਦਮਕ ਪਈਆਂ। ਉਹ ਘੋੜ ਸਵਾਰ ਨੂੰ ਆਪਣੀਆਂ ਭੂਰੀਆਂ ਅੱਖਾਂ ਨਾਲ ਨਿਹਾਰਦਾ ਬੋਲਿਆ, "ਹਤ ਥਾਣੇਦਾਰਾ, ਇਹ ਕੋਈ ਗੱਲ ਤਾਂ ਨਾ ਹੋਈ ! ਤੁਰਦੇ ਬੰਦੇ ਨੂੰ ਤੂੰ ਘੋੜਾ ਨਸਾ ਕੇ ਫੜ ਲਿਆ", ਨਵਾਬ ਸਿੰਘ ਨੇ ਦੇਖਿਆ ਕਿ ਪਰਸਿੰਨੀ ਦੇ ਚਿਹਰੇ ਤੇ ਹੁਣ ਘਬਰਾਹਟ ਦੀ ਥਾਂ ਮਾਣ ਤੇ ਬੇਪਰਵਾਹੀ ਝਲਕ ਰਹੀ ਸੀ। ਉਹ ਘੋੜੇ ਤੋਂ ਉਤਰ ਪਿਆ। ਸੂਰਤ ਸਿੰਘ ਕੱਦਾਵਰ ਸੀ, ਪਰ ਨਵਾਬ ਸਿੰਘ ਉਹਤੋਂ ਵੀ ਲੰਮਾ ਸੀ। ਸੂਰਤ ਸਿੰਘ ਦਾ ਸਰੀਰ ਨਾਜ਼ਕ ਨਹੀਂ ਸੀ, ਕਮਾਇਆ ਹੋਇਆ ਸੀ, ਪਰ ਨਵਾਬ ਸਿੰਘ ਦਾ ਜੁੱਸਾ ਉਹਦੇ ਨਾਲੋਂ ਨਿੱਗਰ ਸੀ। ਪ੍ਰੇਮੀ ਪ੍ਰੇਮਿਕਾ ਦੇ ਦੇਖਦੇ ਦੇਖਦੇ ਥਾਣੇਦਾਰ ਨੇ ਕੋਲ ਹੀ ਕਿੱਕਰ ਦੀ ਟਾਹਣੀ ਵਿਚ ਘੋੜੇ ਦੀ ਲਗਾਮ ਅੜ੍ਹਕਾ ਦਿਤੀ, ਤੇ ਖੇਤ ਦੀ ਵੱਟ ਤੇ ਬੈਠ ਕੇ ਆਪਣੇ ਵਜ਼ਨਦਾਰ ਬੂਟਾਂ ਦੇ ਤਸਮੇ ਖੋਲ੍ਹਦਾ ਬੋਲਿਆ, "ਸੂਰਤ ਸਿਆਂ, ਹੁਣ ਆਪਣੇ ਤੇ ਮੇਰੇ ਵਿਚਕਾਰ ਜਿੰਨੀ ਵਿੱਥ ਪਾਉਣੀ ਚਾਹੇਂ ਪਾ ਲੈ। ਇਕ ਖੇਤ ਪਿਛੋਂ, ਦੋ ਪਿਛੋਂ, ਜਾਂ ਜਿਥੋਂ ਤੇਰਾ ਜੀਅ ਚਾਹੇ ਮੈਨੂੰ ਅਵਾਜ਼ ਮਾਰ ਕੇ ਨੱਸ ਪਈਂ।"

ਥਾਣੇਦਾਰ ਬਿਲਕੁਲ ਗੰਭੀਰ ਦਿਖਾਈ ਦੇ ਰਿਹਾ ਸੀ, ਤੇ ਉਹਦੀ ਆਵਾਜ਼ ਵਿਚ

ਮਜ਼ਾਕ ਦਾ ਲੇਸ ਨਹੀਂ ਸੀ। ਉਹਦੀ ਗੱਲ ਸੁਣ ਕੇ ਪਹਿਲਾਂ ਤਾਂ ਸੂਰਤ ਸਿੰਘ ਨੂੰ ਅਚੰਭਾ ਹੋਇਆ ਤੇ ਫੇਰ ਖ਼ੁਸ਼ੀ ਦੇ ਮਾਰੇ ਉਹਦਾ ਚਿਹਰਾ ਦਮਕ ਉੱਠਿਆ। ਉਹਨੇ ਪਰਸਿੰਨੀ ਵਲ "ਫੇਰ ਮਿਲਾਂਗੇ" ਦੇ ਅੰਦਾਜ਼ ਵਿਚ ਝਾਤ ਪਾਈ ਤੇ ਖੇਤਾਂ ਦੇ ਰਾਹ ਪੈ ਗਿਆ। ਇਸ ਦੌਰਾਨ ਵਿਚ ਨਵਾਬ ਸਿੰਘ ਤੇ ਪਰਸਿੰਨੀ ਦੀਆਂ ਅੱਖਾਂ ਇਕ ਛਿਣ ਭਰ ਵੀ ਨਾ ਮਿਲੀਆਂ। ਅੰਤ ਦੋ ਖੇਤ ਪਾਰ ਕਰ ਜਾਣ ਬਾਅਦ ਸੂਰਤ ਸਿੰਘ ਨੇ ਆਉਣ ਦਾ ਇਸ਼ਾਰਾ ਕੀਤਾ, ਤੇ ਨਵਾਬ ਸਿੰਘ ਉਹਦੇ ਵਲ ਦੌੜ ਪਿਆ। ਪਿੰਡ ਵਾਲਿਆਂ ਲਈ ਇਹ ਤਮਾਸ਼ਾ ਬੜਾ ਹੀ ਅਣੋਖਾ ਸੀ ਤੇ ਮਾਨਣਯੋਗ। ਦੋਸ਼ੀ ਤੇ ਥਾਣੇਦਾਰ ਅੱਗੇ ਪਿਛੇ ਨੱਸੇ ਚਲੇ ਜਾ ਰਹੇ ਸਨ, ਸੂਰਤ ਸਿੰਘ ਨੂੰ ਆਪਣੀ ਬਿਜਲੀ ਜਿਹੀ ਰਫ਼ਤਾਰ ਤੇ ਬੜਾ ਮਾਣ ਸੀ, ਪਰ ਉਹਨੇ ਮਹਿਸੂਸ ਕੀਤਾ ਕਿ ਥਾਣੇਦਾਰ ਵੀ ਇਕ ਬਲਾ ਤੋਂ ਘੱਟ ਨਹੀਂ। ਉਹ ਰੇਲ ਦੇ ਇੰਜਨ ਦੀ ਤੇਜ਼ੀ ਨਾਲ ਦੌੜ ਰਿਹਾ ਸੀ ਤੇ ਛਿਣ ਛਿਣ ਉਹਦੇ ਨੇੜੇ ਆਉਂਦਾ ਜਾ ਰਿਹਾ ਸੀ। ਹੁਣ ਪਹਿਲੀ ਵਾਰ ਸੂਰਤ ਸਿੰਘ ਨੂੰ ਹਰਾਸ ਪੈਦਾ ਹੋਇਆ। ਉਹਨੇ ਪੂਰੀ ਜਾਨ ਲੜਾ ਕੇ ਆਪਣੀ ਰਫ਼ਤਾਰ ਵਿਚ ਫੁਰਤੀ ਲਿਆਂਦੀ, ਪਰ ਅਖ਼ੀਰ ਉਹਦਾ ਦਮ ਟੁਟ ਗਿਆ। ਉਹਨੇ ਦੇਖਿਆ ਕਿ ਥਾਣੇਦਾਰ ਉਹਦੀ ਵੱਖੀ ਕੋਲੋਂ ਹੋ ਕੇ ਅੱਗੇ ਲੰਘ ਗਿਆ। ਚਾਲੀ ਪੰਜਾਹ ਕਦਮ ਵਧ ਜਾਣ ਬਾਅਦ ਉਹ ਪੁੱਠਾ ਮੁੜ ਪਿਆ ਤੇ ਕਰੀਬ ਆ ਕੇ ਉਹਨੇ ਨਿਹਾਇਤ ਸੰਜੀਦਗੀ ਨਾਲ ਪੁਛਿਆ, "ਹਤ ਸੂਰਤ ਸਿਆਂ, ਹੁਣ ਠੀਕ ਹੈ ਨਾ ?" ਸੂਰਤ ਸਿੰਘ ਚਕਰਾਇਆ ਜਿਹਾ ਚੁਪ ਚਾਪ ਖੜਾ ਸੀ। ਨਵਾਬ ਸਿੰਘ ਨੇ ਫੇਰ ਕਿਹਾ, "ਚੰਗਾ ਤਾਂ ਆ ਜਾ...ਮੈਂ ਆਪਣੇ ਬੂਟ ਜਰਾਬਾਂ ਪਹਿਣ ਲਵਾਂ।" ਥਾਣੇਦਾਰ ਪਿੰਡ ਵਲ ਦੌੜਨ ਲੱਗਾ। ਸੂਰਤ ਸਿੰਘ ਦੇ ਦਿਲ ਵਿਚ ਹੁਣ ਸ਼ੁਬ੍ਹੇ ਦੀ ਗੁੰਜਾਇਸ਼ ਨਹੀਂ ਸੀ ਰਹੀ ਕਿ ਅਜਿਹੇ ਥਾਣੇਦਾਰ ਦੇ ਜੱਫੇ ਵਿਚੋਂ ਬਚ ਕੇ ਨੱਸਣਾ ਮੁਸ਼ਕਲ ਹੈ। ਰਤਾ ਕੁ ਰੁਕ ਕੇ ਉਹ ਵੀ ਪਿੰਡ ਵਲ ਤੁਰ ਪਿਆ। ਬੂਟ ਜਰਾਬਾਂ ਪਹਿਣ ਕੇ ਨਵਾਬ ਸਿਘ ਘੋੜੇ ਤੇ ਸਵਾਰ ਹੋ ਗਿਆ। ਪਿੰਡ ਦੇ ਲੋਕ ਹੁਣ ਵੀ ਦੂਰ ਖੜੇ ਉਹਨਾਂ ਦਾ ਤਮਾਸ਼ਾ ਦੇਖ ਰਹੇ ਸਨ। ਲਗਾਮ ਹੱਥ ਵਿਚ ਸਾਂਭ ਕੇ ਨਵਾਬ ਸਿੰਘ ਨੇ ਪਰਸਿੰਨੀ ਦੇ ਚੜ੍ਹਨ ਲੱਗੇ ਪੂਰਨਮਾਸ਼ੀ ਦੇ ਚੰਦ ਜਿਹੇ ਚਿਹਰੇ ਤੇ ਨਜ਼ਰ ਪਾਈ ਤਾਂ ਉਹਨੂੰ ਮਹਿਸੂਸ ਹੋਇਆ ਕਿ ਉਹ ਕਿਸੇ ਉੱਚੀ ਸ਼ਾਨ ਵਾਲੀ ਮਲਕਾ ਦੇ ਸੁਹੱਪਣ ਦੇ ਦਰਬਾਰ ਵਿਚ ਖੜ੍ਹਾ ਹੈ। ਉਹ ਹੁਣ ਵੀ ਉਹਨੂੰ ਪਿਆਰ ਕਰਦਾ ਸੀ।

ਸੂਰਤ ਸਿੰਘ ਨਿਰਾਸ਼ ਖੜਾ ਅਤਿਅੰਤ ਮਜਬੂਰੀ ਤੇ ਬੇਚਾਰਗੀ ਦੇ ਅੰਦਾਜ਼ ਵਿਚ ਪਰਸਿੰਨੀ ਵਲ ਤੱਕ ਰਿਹਾ ਸੀ। ਏਨੇ ਵਿਚ ਥਾਣੇਦਾਰ ਦੀ ਆਵਾਜ਼ ਉਹਦੇ ਕੰਨ ਪਈ, "ਸੂਰਤ ਸਿਆਂ, ਹੁਣ ਤੈਨੂੰ ਮੇਰੇ ਨਾਲ ਥਾਣੇ ਜਾਣ ਦੀ ਲੋੜ ਨਹੀਂ। ਪਰ ਸ਼ਰਤ ਇਹ ਹੈ ਕਿ ਅੱਗੇ ਨੂੰ ਕਦੇ ਮੇਰੇ ਇਲਾਕੇ ਵਿਚ ਪੈਰ ਪਾਉਣ ਦੀ ਜੁਅਰਤ ਨਾ ਕਰੀਂ।"

ਵਾਯੂਮੰਡਲ ਇਕ ਵਾਰ ਫੇਰ ਘੋੜੇ ਦੀਆਂ ਟਾਪਾਂ ਦੇ ਸ਼ੋਰ ਨਾਲ ਗੂੰਜ ਉੱਠਿਆ। ਕੁਝ ਮਸਤ ਕਲੰਦਰ ਕੁੱਤੇ ਘੋੜੇ ਦੇ ਪਿੱਛੇ ਦੌੜੇ, ਪਰ ਉਹਦੀ ਗਰਦ ਤਕ ਵੀ ਨਾ ਅੱਪੜ ਸਕੇ।

ਸੂਰਤ ਸਿੰਘ ਨੇ ਤਸੱਲੀ ਦਾ ਸਾਹ ਲਿਆ। ਉਹ ਇਸ ਘਟਨਾ ਦੇ ਪਿਛੋਕੜ ਤੋਂ ਅਣਜਾਣ ਸੀ। ਉਹਨੇ ਆਪਣੀ ਪ੍ਰੇਮਿਕਾ ਦਾ ਹੱਥ ਆਪਣੇ ਹੱਥ ਵਿਚ ਫੜ ਕੇ ਰਤਾ ਕੁ ਘੁਟਦਿਆਂ ਕਿਹਾ, "ਹੁਣ ਆਪਾਂ ਇਕੱਠੇ ਏਥੋਂ ਕਿਤੇ ਦੂਰ ਨਿਕਲ ਜਾਵਾਂਗੇ।"

ਪਰਸਿੰਨੀ ਨੇ ਬੜੀ ਬੇਰੁਖ਼ੀ ਨਾਲ ਆਹਿਸਤਾ ਆਹਿਸਤਾ ਆਪਣਾ ਹੱਥ ਛੁਡਵਾ ਲਿਆ ਤੇ ਮੱਧਮ ਪਰ ਕਟਾਰ ਜਿਹੀ ਆਵਾਜ਼ ਵਿਚ ਬੋਲੀ, "ਨਹੀਂ, ਕਦੇ ਨਹੀਂ।"

# ਉਹ

## ਬਲਰਾਜ ਮੈਨ 'ਰਾ

ਜਦ ਉਹਦੀ ਅੱਖ ਖੁਲ੍ਹੀ ਉਹ ਸਮੇਂ ਵਲੋਂ ਬੇਖ਼ਬਰ ਸੀ। ਉਹਨੇ ਸੱਜਾ ਹੱਥ ਵਧਾ ਕੇ ਬੈੱਡ ਟੇਬਲ ਤੋਂ ਸਿਗਰਟਾਂ ਦਾ ਪੈਕਿਟ ਚੁਕ ਲਿਆ, ਤੇ ਇਕ ਸਿਗਰਟ ਕੱਢ ਕੇ ਬੁਲ੍ਹਾਂ ਵਿਚ ਅਟਕਾ ਲਈ।

ਸਿਗਰਟਾਂ ਦਾ ਪੈਕਿਟ ਸੁੱਟ ਕੇ ਉਹਨੇ ਫੇਰ ਹੱਥ ਵਧਾਇਆ ਤੇ ਮਾਚਸ ਤਲਾਸ਼ ਕੀਤੀ।

ਮਾਚਸ ਖ਼ਾਲੀ ਸੀ।

ਉਹਨੇ ਖ਼ਾਲੀ ਮਾਚਸ ਕਮਰੇ ਵਿਚ ਉਛਾਲ ਦਿੱਤੀ।

ਖ਼ਾਲੀ ਮਾਚਸ ਛੱਤ ਨਾਲ ਟਕਰਾਈ, ਤੇ ਫ਼ਰਸ਼ ਉਤੇ ਆ ਡਿੱਗੀ।

ਉਹਨੇ ਟੇਬਲ ਲੈਂਪ ਬਾਲ ਲਿਆ।

ਬੈੱਡ ਟੇਬਲ ਤੇ ਚਾਰ ਪੰਜ ਮਾਚਸਾਂ ਉਲਟੀਆਂ ਸਿੱਧੀਆਂ ਪਈਆਂ ਹੋਈਆਂ ਸਨ।

ਉਹਨੇ ਵਾਰੀ ਵਾਰੀ ਸਾਰੀਆਂ ਖੋਲ੍ਹੀਆਂ। ਸੱਭੇ ਖ਼ਾਲੀ ਸਨ।

ਉਹਨੇ ਰਜ਼ਾਈ ਉਤਾਰ ਸੁੱਟੀ ਤੇ ਕਮਰੇ ਦੀ ਬੱਤੀ ਬਾਲ ਲਈ। ਦੋ ਵੱਜ ਰਹੇ ਸਨ।

ਅੱਜ ਜਾਗ ਬੇਵਕਤੀ ਕਿਵੇਂ ਖੁਲ੍ਹ ਗਈ ?

ਇਕ ਵਾਰ ਅੱਖ ਖੁਲ੍ਹ ਜਾਏ, ਫੇਰ ਨੀਂਦ ਨਹੀਂ ਪੈਂਦੀ।

ਉਹਨੇ ਸਾਰਾ ਕਮਰਾ ਛਾਣ ਮਾਰਿਆ।

ਕਿਤਾਬਾਂ ਦੀ ਅਲਮਾਰੀ, ਵੇਸਟ ਪੇਪਰ ਬਾਸਕਿਟ, ਪਤਲੂਣ ਦੀਆਂ ਜੇਬਾਂ—ਮਾਚਸ ਕਿਤੋਂ ਨਾ ਮਿਲੀ।

ਉਹਨੇ ਇਕ ਇਕ ਕਿਤਾਬ ਉਲਟਾਈ ਪਲਟਾਈ। ਕੋਈ ਦੀਆ ਸਲਾਈ ਨਾ ਮਿਲੀ।

ਕਮਰੇ ਦੀ ਹਾਲਤ ਬੜੀ ਭੈੜੀ ਹੋ ਗਈ ਸੀ।

ਕਿਤਾਬਾਂ ਉਲਟੀਆਂ ਸਿੱਧੀਆਂ ਪਈਆਂ ਹੋਈਆਂ ਸਨ। ਕੱਪੜੇ ਏਧਰ ਓਧਰ ਖਿੰਡੇ ਪਏ ਸਨ। ਟਰੰਕ ਖੁਲ੍ਹਾ ਹੋਇਆ ਸੀ। ਕੋਈ ਆ ਜਾਏ ਏਸ ਸਮੇਂ!

ਰਾਤ ਦੇ ਦੋ ਵਜੇ—ਕਮਰੇ ਦੀ ਇਹ ਹਾਲਤ ?

ਸਿਗਰਟ ਉਹਦੇ ਹੋਠਾਂ ਵਿਚ ਕੰਬ ਰਹੀ ਸੀ ।

ਸੁਲਗਦੀ ਸਿਗਰਟ ਤੇ ਧੜਕਦੇ ਦਿਲ ਵਿਚ ਕਿੰਨੀ ਸਮਾਨਤਾ ਹੈ ।

ਮਾਚਸ ਕਿਥੇ ਮਿਲੇਗੀ !

ਮਾਚਸ ਕਿਤੇ ਨਾ ਮਿਲੀ ਤਾਂ ?

ਤਾਂ ਕਿਤੇ...

ਮੇਰਾ ਧੜਕਦਾ ਹੋਇਆ ਦਿਲ ਖ਼ਾਮੋਸ਼ ਨਾ ਹੋ ਜਾਏ ।

ਅੱਜ ਇਹ ਬੇਵਕਤੀ ਜਾਗ ਕਿਵੇਂ ਖੁਲ੍ਹ ਗਈ !

ਮੈਂ ਸਮੇਂ ਤੋਂ ਬੇਖ਼ਬਰ ਸਾਂ—ਇਕ ਵਾਰ ਅੱਖ ਖੁਲ੍ਹ ਜਾਏ, ਫੇਰ ਨੀਂਦ ਨਹੀਂ ਪੈਂਦੀ ।

ਮਾਚਸ ਕਿਥੋਂ ਲਭੇਗੀ ?

ਉਹਨੇ ਚਾਦਰ ਮੋਢਿਆਂ ਤੇ ਸੁੱਟ ਲਈ ਤੇ ਕਮਰੇ ਤੋਂ ਬਾਹਰ ਨਿਕਲ ਆਇਆ ।

ਦਸੰਬਰ ਦੀ ਠਰੀ ਰਾਤ ਸੀ, ਸਿਆਹੀ ਦਾ ਰਾਜ, ਚੁਪ ਦਾ ਪਹਿਰਾ ।

ਕਿਸੇ ਇਕ ਪਾਸੇ ਕਦਮ ਚੁਕਣ ਤੋਂ ਪਹਿਲਾਂ ਉਹ ਕੁਝ ਪਲ ਸੜਕ ਦੇ ਵਿਚਕਾਰ ਖੜੋਤਾ ਰਿਹਾ ।

ਜਦ ਉਹਨੇ ਪੈਰ ਚੁਕਿਆ ਉਹ ਰਾਹ ਵਲੋਂ ਬੇਖ਼ਬਰ ਸੀ ।

ਰਾਤ ਕਾਲੀ ਸੀ, ਰਾਤ ਖ਼ਾਮੋਸ਼ ਸੀ, ਤੇ ਦੂਰ ਦੂਰ ਜਿਥੋਂ ਤੱਕ ਨਜ਼ਰ ਜਾਂਦੀ ਸੀ, ਕੋਈ ਦਿਖਾਈ ਨਹੀਂ ਸੀ ਦੇ ਰਿਹਾ ।

ਲੈਂਪ ਪੋਸਟ ਦਾ ਮੱਧਮ ਚਾਨਣ ਰਾਤ ਦੀ ਕਾਲਖ ਤੇ ਚੁਪ ਨੂੰ ਹੋਰ ਵੀ ਸੰਘਣਾ ਬਣਾ ਰਿਹਾ ਸੀ, ਤੇ...

ਉਹਦੇ ਕਦਮ ਚੌਰਾਹੇ ਤੇ ਰੁਕ ਗਏ ।

ਏਥੇ ਚਾਨਣ ਤੇਜ਼ ਸੀ, ਕਿਉਂਕਿ ਦੂਧੀਆ ਟਿਊਬਾਂ ਬਲ ਰਹੀਆਂ ਸਨ । ਪਰ ਚੁਪ ਜਿਉਂ ਦੀ ਤਿਉਂ ਸੀ ਇਸ ਲਈ ਕਿ ਸਾਰੀਆਂ ਦੁਕਾਨਾਂ ਬੰਦ ਸਨ । ਉਹ ਹਲਵਾਈ ਦੀ ਦੁਕਾਨ ਵਲ ਵਧ ਗਿਆ ।

ਸੰਭਵ ਹੈ ਭੱਠੀ ਵਿਚ ਕੋਈ ਕੋਲਾ ਮਿਲ ਜਾਵੇ, ਦਗਦਾ ਕੋਲਾ, ਕੋਲਾ ਜਿਹਦੇ ਦਮ ਲਬਾਂ ਤੇ ਆਏ ਹੋਣ ।

ਹਲਵਾਈ ਦੀ ਦੁਕਾਨ ਦੇ ਚੌਂਤਰ ਤੇ ਕੋਈ ਗਠੜੀ ਬਣਿਆ ਸੁੱਤਾ ਹੋਇਆ ਸੀ ।

ਉਹਦੇ ਭੱਠੀ ਵਿਚ ਝਾਤ ਪਾਉਂਦਿਆਂ ਹੀ ਚੌਂਤਰੇ ਤੇ ਪਈ ਗਠੜੀ ਖੁਲ੍ਹ ਗਈ ।

"ਕੌਣ ਹੋ ? ਕੀ ਕਰ ਰਹੇ ਹੋ ?"

"ਮੈਂ ਭੱਠੀ ਵਿਚੋਂ ਕੋਈ ਸੁਲਗਦਾ ਕੋਲਾ ਢੂੰਡ ਰਿਹਾ ਹਾਂ ।"

"ਪਾਗਲ ਹੈਂ ਕੀ ? ਭੱਠੀ ਠੰਢੀ ਪਈ ਹੈ ।"

"ਤਾਂ ਫੇਰ ?"

"ਫੇਰ ਕੀ, ਘਰ ਜਾਉ ।"

"ਮਾਚਸ ਹੈ ਤੁਹਾਡੇ ਕੋਲ ?"

"ਮਾਚਸ ?"

"ਹਾਂ, ਮੈਂ ਸਿਗਰਟ ਸੁਲਗਾਉਣੀ ਹੈ ।"

"ਤੂੰ ਪਾਗਲ ਹੈਂ ! ਜਾਹ ! ਮੇਰੀ ਨੀਂਦ ਖ਼ਰਾਬ ਨਾ ਕਰ । ਜਾਹ !"

"ਤਾਂ ਮਾਚਸ ਨਹੀਂ ਤੁਹਾਡੇ ਕੋਲ ?"

"ਮਾਚਸ ਸੇਠ ਕੋਲ ਹੁੰਦੀ ਹੈ । ਉਹ ਆਏਗਾ ਤਾਂ ਭੱਠੀ ਗਰਮ ਹੋਵੇਗੀ । ਤੂੰ ਜਾਹ !"

ਉਹ ਸੜਕ ਤੇ ਚਲਾ ਆਇਆ ।

ਸਿਗਰਟ ਉਹਦੇ ਲਬਾਂ ਵਿਚ ਕੰਬ ਰਹੀ ਸੀ ।

ਉਹਨੇ ਕਦਮ ਵਧਾਏ ।

ਚੌਰਾਹਾ ਪਿਛੇ ਰਹਿ ਗਿਆ । ਤੇਜ਼ ਰੋਸ਼ਨੀ ਪਿਛੇ ਰਹਿ ਗਈ । ਕੀ ਕੀ ਕੁਝ ਨਾ ਪਿਛੇ ਰਹਿ ਗਿਆ ।

ਉਹਦੇ ਕਦਮ ਤੇਜ਼ੀ ਨਾਲ ਉੱਠ ਰਹੇ ਸਨ ।

ਲੈਂਪ ਪੋਸਟ, ਲੈਂਪ ਪੋਸਟ, ਲੈਂਪ ਪੋਸਟ, ਲੈਂਪ ਪੋਸਟ, ਅਣਗਿਣਤ ਲੈਂਪ ਪੋਸਟ ਪਿਛੇ ਰਹਿ ਗਏ ।

ਧੀਮੇ ਚਾਨਣ ਵਾਲੇ ਲੈਂਪ ਪੋਸਟ ਜਿਹੜੇ ਰਾਤ ਦੀ ਕਾਲਖ ਤੇ ਚੁਪ ਨੂੰ ਡੂੰਘੇਰਾ ਕਰਦੇ ਸਨ ।

ਅੱਚਣਚੇਤ ਉਹਦੇ ਕਦਮ ਰੁਕ ਗਏ । ਸਾਹਮਣਿਉਂ ਕੋਈ ਆ ਰਿਹਾ ਸੀ । ਉਹ ਉਹਦੇ ਕਰੀਬ ਪਹੁੰਚ ਕੇ ਰੁਕ ਗਿਆ ।

"ਮਾਚਸ ਹੈ ਤੁਹਾਡੇ ਕੋਲ ?"

"ਮਾਚਸ ?"

"ਮੈਂ ਸਿਗਰਟ ਸੁਲਗਾਉਣੀ ਹੈ ।"

"ਨਹੀਂ ਮੇਰੇ ਕੋਲ ਮਾਚਸ ਨਹੀਂ । ਮੈਂ ਏਸ ਇੱਲਤ ਤੋਂ ਬਚਿਆ ਹੋਇਆ ਹਾਂ ।"

"ਮੈਂ ਸਮਝਿਆ..."

"ਕੀ ਸਮਝੇ ?"

"ਸ਼ਾਇਦ ਆਪ ਦੇ ਪਾਸ ਮਾਚਸ ਹੋਵੇ ।"

"ਮੇਰੇ ਕੋਲ ਮਾਚਸ ਨਹੀਂ । ਮੈਂ ਏਸ ਇੱਲਤ ਤੋਂ ਬਚਿਆ ਹੋਇਆ ਹਾਂ ਤੇ ਆਪਣੇ ਘਰ ਜਾ ਰਿਹਾ ਹਾਂ । ਤੁਸੀਂ ਵੀ ਆਪਣੇ ਘਰ ਜਾਉ ।"

ਉਹ ਅੱਗੇ ਤੁਰ ਪਿਆ ।

ਸਿਗਰਟ ਉਹਦੇ ਲਬਾਂ ਵਿਚ ਕੰਬ ਰਹੀ ਸੀ ।

ਉਹ ਸਹਿਜ ਸਹਿਜ ਪੈਰ ਚੁੱਕ ਰਿਹਾ ਸੀ, ਥੱਕਿਆ ਹੋਇਆ ।

ਸਮੇਂ ਤੋਂ ਬੇਖ਼ਬਰ ਉਹਦੇ ਕਦਮ ਧੀਮੇ ਧੀਮੇ ਉੱਠ ਰਹੇ ਸਨ ।

ਲੈਂਪ ਪੋਸਟ ਆਉਂਦੀ, ਮੱਧਮ ਰੋਸ਼ਨੀ ਫੈਲੀ ਹੋਈ ਦਿਖਾਈ ਦਿੰਦੀ ਤੇ ਫੇਰ ਕਾਲਖ ।

ਫੇਰ ਲੈਂਪ ਪੋਸਟ, ਮੱਧਮ ਰੋਸ਼ਨੀ, ਫੇਰ ਕਾਲਖ ।

ਉਹ ਲਬਾਂ ਵਿਚ ਸਿਗਰਟ ਅਟਕਾਈ ਧੀਮੇ ਧੀਮੇ ਕਦਮ ਚੁੱਕ ਰਿਹਾ ਸੀ ।

ਉਹਦੀ ਦੂਰ ਅੰਦਰ, ਫੇਫੜਿਆਂ ਤਕ ਧੂੰਆਂ ਖਿਚਣ ਦੀ ਤਲਬ ਤੀਬਰ ਹੋ ਗਈ ਸੀ ।

ਉਹਦਾ ਬਦਨ ਟੁੱਟ ਰਿਹਾ ਸੀ ।

ਰਾਤੀਂ ਸੌਣ ਦੇ ਕੱਪੜਿਆਂ ਤੇ ਚਾਦਰ ਵਿਚ ਉਹਨੂੰ ਠੰਢ ਲੱਗ ਰਹੀ ਸੀ ।

ਉਹ ਕੰਬ ਰਿਹਾ ਸੀ ਤੇ ਕੰਬਦੇ ਕਦਮਾਂ ਨਾਲ ਹੌਲੀ ਹੌਲੀ ਅਗੇ ਵਧ ਰਿਹਾ ਸੀ । ਸਮੇਂ ਤੋਂ ਬੇਖ਼ਬਰ, ਲੈਂਪ ਪੋਸਟਾਂ ਤੋਂ ਬੇਖ਼ਬਰ ।

ਇਕ ਵਾਰ ਫੇਰ ਉਹਦੇ ਕਦਮ ਰੁਕ ਗਏ । ਉਹਦੀਆਂ ਨਜ਼ਰਾਂ ਦੇ ਸਾਹਮਣੇ ਖ਼ਤਰੇ ਦਾ ਨਿਸ਼ਾਨ ਸੀ ।

ਸਾਹਮਣੇ ਪੁਲ ਸੀ, ਮੁਰੰਮਤ ਲਾਇਕ ਪੁਲ ।

ਦੁਰਘਟਨਾਵਾਂ ਤੋਂ ਬਚਾਓ ਲਈ ਸੁਰਖ਼ ਕਪੜੇ ਵਿਚ ਲਿਪਟੀ ਲਾਲਟੈਣ ਸੜਕ ਦੇ ਵਿਚਕਾਰ ਇਕ ਤਖ਼ਤੇ ਨਾਲ ਲਟਕ ਰਹੀ ਸੀ ।

ਉਹਨੇ ਲਾਲਟੈਣ ਦੀ ਬੱਤੀ ਨਾਲ ਸਿਗਰਟ ਸੁਲਗਾਉਣ ਲਈ ਕਦਮ ਚੁਕਿਆ ਹੀ ਸੀ ਕਿ—

"ਕੌਣ ਹੈ ?"

ਉਹ ਖ਼ਾਮੋਸ਼ ਰਿਹਾ ।

ਸਿਆਹੀ ਦੀ ਇਕ ਅਣਜਾਣੀ ਤਹਿ ਖੋਲ੍ਹ ਕੇ ਸਿਪਾਹੀ ਉਸ ਵਲ ਅਹੁਲਿਆ ।

"ਕੀ ਕਰ ਰਹੇ ਸੀ ?"

"ਕੁਝ ਨਹੀਂ ।"

"ਮੈਂ ਕਹਿੰਦਾ ਹਾਂ ਕੀ ਕਰ ਰਹੇ ਸੀ ?"

"ਤੁਹਾਡੇ ਕੋਲ ਮਾਚਸ ਹੈ ?"

"ਮੈਂ ਪੁਛਦਾ ਹਾਂ ਕੀ ਕਰ ਰਹੇ ਸੀ ? ਤੇ ਤੁਸੀਂ ਕਹਿੰਦੇ ਹੋ ਮਾਚਸ ਹੈ...ਕੌਣ ਹੋ ਤੁਸੀਂ ?"

"ਮੈਂ ਸਿਗਰਟ ਸੁਲਗਾਉਣੀ ਹੈ, ਤੁਹਾਡੇ ਕੋਲ ਮਾਚਸ ਹੋਵੇ ਤਾਂ ।"

"ਤੁਸੀਂ ਕੌਣ ਹੋ...ਕਿਥੇ ਰਹਿੰਦੇ ਹੋ ?"

"ਮੈਂ..."

"ਕਿਥੇ ਰਹਿੰਦੇ ਹੋ ?"

"ਮਾਡਲ ਟਾਊਨ ।"

"ਤੇ ਤੁਹਾਨੂੰ ਮਾਚਸ ਚਾਹੀਦੀ ਹੈ...ਮਾਡਲ ਟਾਊਨ ਵਿਚ ਰਹਿੰਦੇ ਹੋ...ਮਾਡਲ ਟਾਊਨ ਕਿਥੇ ਹੈ..."

"ਮਾਡਲ ਟਾਊਨ ?" ਉਹਨੇ ਘੁੰਮ ਕੇ ਇਸ਼ਾਰਾ ਕਰ ਦਿਤਾ ।

ਦੂਰ ਦੂਰ ਜਿਥੇ ਤੱਕ ਨਜ਼ਰ ਜਾਂਦੀ ਸੀ, ਕਾਲਖ ਫੈਲੀ ਹੋਈ ਸੀ ।

"ਚਲੋ ਮੇਰੇ ਨਾਲ ਥਾਣੇ ਤਕ...ਮਾਡਲ ਟਾਊਨ...? ਮਾਡਲ ਟਾਊਨ ਏਥੋਂ ਦਸ ਮੀਲ ਦੇ ਫ਼ਾਸਲੇ ਤੇ ਹੈ...ਮਾਚਸ ਚਾਹੀਦੀ ਹੈ ਨਾ ? ਥਾਣੇ ਵਿਚ ਮਿਲ ਜਾਵੇਗੀ ।"

ਸਿਪਾਹੀ ਨੇ ਉਹਦੀ ਬਾਂਹ ਫੜ ਲਈ ।

ਉਹ ਸਿਪਾਹੀ ਦੇ ਨਾਲ ਤੁਰ ਪਿਆ ।

ਥਾਣਾ ਉਸੇ ਸੜਕ ਉਤੇ ਸੀ ਜਿਹੜੀ ਖ਼ਤਮ ਹੋਣ ਵਿਚ ਨਹੀਂ ਸੀ ਆ ਰਹੀ ।

ਉਹ ਸਿਪਾਹੀ ਨਾਲ ਥਾਣੇ ਦੇ ਇਕ ਕਮਰੇ ਵਿਚ ਦਾਖ਼ਲ ਹੋਇਆ ।

ਕਮਰੇ ਵਿਚ ਕਈ ਆਦਮੀ ਇਕ ਵੱਡੀ ਮੇਜ਼ ਦੁਆਲੇ ਬੈਠੇ ਹੋਏ ਸਨ ।

ਸਭ ਸਿਗਰਟ ਪੀ ਰਹੇ ਸਨ ।

ਮੇਜ਼ ਉਤੇ ਸਿਗਰਟ ਦੇ ਕਈ ਪੈਕਿਟ ਤੇ ਕਈ ਮਾਚਸਾਂ ਪਈਆਂ ਹੋਈਆਂ ਸਨ ।

"ਸਾਹਬ ! ਇਹ ਬੰਦਾ ਪੁਲ ਦੇ ਕੋਲ ਖੜੋਤਾ ਸੀ । ਕਹਿੰਦਾ ਹੈ ਮਾਡਲ ਟਾਊਨ ਵਿਚ ਰਹਿੰਦਾ ਹਾਂ, ਤੇ ਮਾਚਸ ਮਾਚਸ ਦੀ ਰਟ ਲਾ ਰਿਹਾ ਹੈ ।"

"ਕਿਉਂ ਓਇ ?"

"ਜੇ ਤੁਸੀਂ ਇਜਾਜ਼ਤ ਦਿਉ ਤਾਂ ਤੁਹਾਡੀ ਮਾਚਸ ਵਰਤ ਲਵਾਂ ? ਮੈਂ ਆਪਣੀ ਸਿਗਰਟ ਸੁਲਗਾਉਣੀ ਹੈ !"

"ਕਿਥੇ ਰਹਿੰਦੇ ਹੋ ?"

"ਮਾਡਲ ਟਾਊਨ ! ਕੀ ਮੈਂ ਤੁਹਾਡੀ ਮਾਚਸ ਲੈ ਸਕਦਾ ਹਾਂ ?"

"ਕੌਣ ਹੋ ਤੁਸੀਂ ?"

"ਮੈਂ ਅਜਨਬੀ ਹਾਂ ! ਕੀ ਮੈਂ ਮਾਚਸ..."

"ਮਾਚਸ...ਮਾਚਸ ਦਾ ਬੱਚਾ...ਅਜਨਬੀ...ਜਾਓ ਆਪਣੇ ਘਰ...ਨਹੀਂ ਤਾਂ ਬੰਦ ਕਰ ਦਿਆਂਗਾ...ਮਾਚਸ..."

ਜਦੋਂ ਨੂੰ ਉਹ ਥਾਣੇ ਤੋਂ ਬਾਹਰ ਆਇਆ, ਉਹ ਬੁਰੀ ਤਰ੍ਹਾਂ ਥੱਕ ਚੁਕਾ ਸੀ ।

ਉਹਨੇ ਉਸ ਨਾ ਮੁੱਕਣ ਵਾਲੀ ਸੜਕ ਉਤੇ ਹੌਲੀ ਹੌਲੀ ਤੁਰਨਾ ਆਰੰਭ ਕਰ ਦਿਤਾ।

ਉਹਦਾ ਨੱਕ ਸੂੰ ਸੂੰ ਕਰਨ ਲੱਗਾ ਸੀ, ਤੇ ਉਹਦਾ ਬਦਨ ਟੁੱਟਣ ਲਗ ਪਿਆ ਸੀ।

ਸਿਗਰਟ ਪੀਣਾ ਇਕ ਜ਼ਿੱਲਤ ਹੈ !

ਮੈਂ ਇਹ ਜ਼ਿੱਲਤ ਕਿਉਂ ਪਾਲ ਰਖੀ ਹੈ ?

ਮਾਚਸ ਕਿਥੋਂ ਲੱਭੇਗੀ ?

ਨਾ ਮਿਲੀ ਤਾਂ ?

ਉਹ ਸਮੇਂ ਵਲੋਂ ਬੇਖ਼ਬਰ ਸੀ, ਲੈਂਪ ਪੋਸਟਾਂ ਤੋਂ ਬੇਖ਼ਬਰ ਸੀ, ਸੜਕ ਤੋਂ ਬੇਖ਼ਬਰ ਸੀ, ਆਪਣੇ ਬਦਨ ਤੋਂ ਬੇਖ਼ਬਰ ਸੀ।

ਉਹ ਡਿਗਦਾ ਪੈਂਦਾ ਤੁਰਿਆ ਜਾ ਰਿਹਾ ਸੀ।

ਉਹਦੇ ਕੰਬਦੇ ਡੋਲਦੇ ਕਦਮਾਂ ਦਾ ਹਾਲ ਨਸ਼ਈਆਂ ਜਿਹਾ ਸੀ।

ਪਹੁ ਫੁੱਟੀ ਤਾਂ ਉਹ ਇਕ ਦਮ ਭਰ ਲਈ ਰੁਕ ਗਿਆ।

ਇਕ ਦਮ ਭਰ ਲਈ ਰੁਕਿਆ ਤੇ ਫੇਰ ਸੰਭਲਿਆ।

ਸੰਭਲ ਕੇ ਉਹਨੇ ਪੈਰ ਪੁੱਟਣਾ ਹੀ ਚਾਹਿਆ ਸੀ ਕਿ...

ਸਾਹਮਣਿਓਂ ਕੋਈ ਆ ਰਿਹਾ ਸੀ, ਤੇ ਉਹਦੇ ਕਦਮ ਡਾਵਾਂ ਡੋਲ ਸਨ।

ਉਹ ਉਹਦੇ ਕਰੀਬ ਆ ਕੇ ਰੁਕਿਆ।

ਉਹਦੇ ਲਬਾਂ ਵਿਚ ਸਿਗਰਟ ਕੰਬ ਰਹੀ ਸੀ।

"ਤੁਹਾਡੇ ਕੋਲ ਮਾਚਸ ਹੈ ?"

"ਮਾਚਸ ?"

"ਤੁਹਾਡੇ ਕੋਲ ਮਾਚਸ ਨਹੀਂ ?"

"ਮਾਚਸ ਲਈ ਤਾਂ ਮੈਂ..."

ਉਹ ਉਹਦੀ ਗੱਲ ਸੁਣੇ ਬਿਨਾਂ ਹੀ ਅੱਗੇ ਵਧ ਗਿਆ

ਅੱਗੇ, ਜਿਧਰੋਂ ਉਹ ਆਪ ਹੀ ਆਇਆ ਸੀ।

ਉਹਨੇ ਕਦਮ ਵਧਾਇਆ।

ਅੱਗੇ ਜਿਧਰੋਂ ਉਹ ਆਇਆ ਸੀ।

# ਕੰਪਿਊਟਰ ਇਸ਼ਕ

## ਜੋਗਿੰਦਰ ਪਾਲ

ਅੱਜ ਏਸ ਝੰਜਟ ਦੀ ਫ਼ੁਰਸਤ ਕਿਹਨੂੰ ਹੈ ਕਿ ਸ਼ਾਦੀ ਤੋਂ ਪਹਿਲੇ ਸਾਲ ਛੇ ਮਹੀਨੇ ਕੁੜੀਆਂ ਦੇ ਪਿਛੇ ਨੱਸਿਆ ਨੱਸਿਆ ਫਿਰੇ, ਫੇਰ ਸਾਲ ਛੇ ਮਹੀਨੇ 'ਵੇਟਿੰਗ' ਵਿਚ ਹੋਰ ਬਰਬਾਦ ਕਰੇ ਤੇ ਉਸ ਤੋਂ ਪਿਛੋਂ ਕਿਤੇ ਜਾ ਕੇ ਕਿਸੇ ਸਹੀ ਜਾਂ ਗ਼ਲਤ ਸਿੱਟੇ ਤੇ ਪਹੁੰਚੇ, ਕਿ ਕੌਣ ਕੁੜੀ ਉਹਨੂੰ ਰਾਸ ਆਵੇਗੀ।

ਸ਼ਾਮੀ ਨਾਲ ਮੇਰੀ ਮੁਲਾਕਾਤ ਆਈਡੀਅਲ ਮੈਰਿਜ ਐਂਡ ਡਾਈਵੋਰਸ ਲਿਮਿਟਿਡ ਦੇ ਆਫ਼ਿਸ ਵਿਚ ਹੋਈ। ਏਸ ਕੰਪਨੀ ਦੇ ਕੰਪਿਊਟਰ ਮਰਦ ਅਤੇ ਔਰਤ ਦੀਆਂ ਤਬੀਅਤਾਂ ਦੇ ਭੇੜ ਜਾਂ ਮਾਫ਼ਕੀ ਦੇ ਸਾਰੇ ਵੇਰਵੇ ਬੜੀ ਅਨਾਤਮ ਸਚਿਆਈ ਨਾਲ ਸਪਸ਼ਟ ਕਰ ਦਿੰਦੇ ਹਨ। ਏਥੇ ਹਰ ਭਾਂਤ ਦੇ ਮਨੁੱਖ ਤੇ ਇਸਤਰੀ ਦਾ ਪੂਰਾ ਕੰਪਿਊਟ ਕੀਤਾ ਰਿਕਾਰਡ ਮੌਜੂਦ ਰਹਿੰਦਾ ਹੈ ਤੇ ਕੰਪਨੀ ਕੋਲ ਨਾਉਂ ਦਰਜ ਕਰਵਾਉਣ ਤੋਂ ਇਕ ਦੋ ਦਿਨ ਪਿਛੋਂ ਫ਼ਸਟ ਰੇਟ ਮਸ਼ੀਨਾਂ ਉਹਦੀ ਪਸੰਦ ਦਾ ਫ਼ੈਸਲਾ ਕਰ ਦਿੰਦੀਆਂ ਹਨ।

ਪਿਛਲੇ ਮਹੀਨੇ ਇਕ ਦੋਸਤ ਦੀ ਸਿਫ਼ਾਰਸ਼ ਤੇ ਮੈਂ ਵੀ ਮੈਰਿਜ ਐਂਡ ਡਾਈਵੋਰਸ ਲਿਮਿਟਿਡ ਦੇ ਆਫ਼ਿਸ ਜਾ ਪਹੁੰਚਿਆ। ਰੀਸੈਪਸ਼ਨ ਵਿਚ ਮੈਂ ਅਜੇ ਸੋਫ਼ੇ ਤੇ ਬੈਠਾ ਹੀ ਸਾਂ ਕਿ ਉਹਨਾਂ ਨੂੰ ਸ਼ਾਇਦ ਆਪਣੀ ਕਿਸੇ ਮਸ਼ੀਨ ਦੀ ਸਹਾਇਤਾ ਨਾਲ ਮੇਰੀ ਪਹੁੰਚ ਦੀ ਇਤਲਾਹ ਮਿਲ ਗਈ।

ਹੋਰ ਦੋ ਚਾਰ ਮਿੰਟ ਵਿਚ ਹੀ ਇਕ ਬੜੀ ਪਿਆਰੀ ਹੋਸਟੈੱਸ ਮੇਰੇ ਸੁਆਗਤ ਲਈ ਕਮਰੇ ਵਿਚ ਦਾਖ਼ਲ ਹੋਈ। ਪਹਿਲੀ ਹੀ ਨਜ਼ਰ ਵਿਚ ਉਹ ਮੈਨੂੰ ਏਨੀ ਭਾਅ ਗਈ ਕਿ ਮੈਂ ਸੋਚਿਆ ਏਸੇ ਦੇ ਰੂਬਰੂ ਸ਼ਾਦੀ ਦੀ ਤਜਵੀਜ਼ ਰੱਖ ਦਿਆਂ ਪਰ ਏਸ ਖ਼ਿਆਲ ਨਾਲ ਚੁਪ ਬੈਠਾ ਰਿਹਾ, ਕਿ ਸ਼ਾਇਦ ਕੰਪਿਊਟਰ ਇਸ ਇਸਤਰੀ ਨੂੰ ਮੇਰੇ ਲਈ ਢੁਕਵੀਂ ਨਾ ਸਮਝਦੇ ਹੋਣ।

ਉਹ ਮੇਰੇ ਏਨੀ ਕਰੀਬ ਆ ਕੇ ਬੈਠ ਗਈ ਕਿ ਮੇਰਾ ਜ਼ਿਹਨ ਕਿਸੇ ਮਕੈਨਿਕੀ ਸੂਈ ਵਾਂਗ ਉਹਦੇ ਵਜੂਦ ਤੇ ਝੁਕ ਗਿਆ। ਪਰ ਹੋਸਟੈੱਸ ਨੇ ਏਧਰ ਓਧਰ ਦੀਆਂ ਗੱਲਾਂ ਵਿਚ ਇਕ ਪਲ ਵੀ ਜ਼ਾਇਆ ਕੀਤੇ ਬਿਨਾਂ ਮੇਰੇ ਸਾਹਮਣੇ ਇਕ ਫ਼ਾਰਮ ਰੱਖ ਦਿੱਤਾ।

"ਏਸ ਫ਼ਾਰਮ ਤੇ ਦਸਖ਼ਤ ਕਰ ਦਿਉ ਤੇ ਸਾਡੀ ਪ੍ਰੋਫ਼ੈਸ਼ਨਲ ਫ਼ੀਸ ਦਾ ਪੰਜ ਸੌ ਦਾ ਚੈੱਕ ਲਿਖ ਕੇ ਇਹਦੇ ਨਾਲ ਟੈਗ ਕਰ ਦਿਉ। ਮੈਂ ਪੰਜ ਮਿੰਟ ਬਾਅਦ ਤੁਹਾਡੀ ਕੰਪਿਊਟਿੰਗ ਲਈ ਆਵਾਂਗੀ।"

ਉਹਨੇ ਪਿੱਠ ਮੋੜੀ ਤਾਂ ਫ਼ਾਰਮ ਨੂੰ ਪੜ੍ਹੇ ਬਿਨਾਂ ਹੀ ਮੈਂ ਉਸ ਉਤੇ ਦਸਖ਼ਤ ਕਰ ਦਿਤੇ ਤੇ ਚੈੱਕ ਬੁਕ ਲਈ ਆਪਣੀ ਜੇਬ ਟਟੋਲਣ ਲੱਗਾ।

ਪੰਜ ਮਿੰਟ ਵਿਚ ਮੈਂ ਕੁਝ ਬੋਰ ਹੋਇਆ, ਕੁਝ ਆਪਣੀ ਹੋਣ ਵਾਲੀ ਪਤਨੀ ਦੇ ਬਾਰੇ ਵਿਚ ਸੋਚਦਾ ਰਿਹਾ, ਕੁਝ ਕੰਪਿਊਟਰ ਦੇ ਬਾਰੇ ਵਿਚ ਤੇ ਬਾਰ ਬਾਰ ਉਸ ਹੋਸਟੈੱਸ ਦੇ ਬਾਰੇ ਵਿਚ ਜਿਹੜੀ ਏਨੀ ਉੱਦਮੀ ਹੈ ਕਿ ਉਹਦੀ ਸੁੰਦਰਤਾ ਦਾ ਖ਼ਿਆਲ ਆਉਂਦਿਆਂ ਹੀ ਵਿੱਸਰ ਜਾਂਦਾ ਹੈ, ਫੇਰ ਆਉਂਦਾ ਹੈ ਤੇ ਝੱਟ ਵਿੱਸਰ ਜਾਂਦਾ ਹੈ... ਲਓ, ਉਹ ਆ ਗਈ।

"ਆਓ।"

ਮੈਂ ਉਹਦੇ ਪਿਛੇ ਹੋ ਲਿਆ।

"ਏਧਰ ਏਸ ਕਮਰੇ ਵਿਚ ਆ ਜਾਓ।"

ਮੈਨੂੰ ਅਜਿਹਾ ਲੱਗ ਰਿਹਾ ਸੀ ਜਿਵੇਂ ਮੇਰੀ ਬਜਾਏ ਮੇਰੀਆਂ ਲੱਤਾਂ ਤੁਰ ਰਹੀਆਂ ਹੋਣ, ਮੇਰੀ ਆਪਣੀ ਕੋਈ ਮਰਜ਼ੀ ਨਾ ਹੋਵੇ।

"ਸਭ ਤੋਂ ਪਹਿਲਾਂ ਏਸ ਸਰਕਲ ਵਿਚ ਖੜ੍ਹੇ ਹੋ ਜਾਓ। ਤੁਹਾਡਾ ਵਜ਼ਨ..."

"ਪਰ ਵਜ਼ਨ ਦੀ ਮਸ਼ੀਨ ਕਿਥੇ ਹੈ?"

"ਏਹੋ ਹੈ! ਕਨਵੈਨਸ਼ਨਲ ਮਸ਼ੀਨਾਂ ਇਨਸਾਨਾਂ ਵਾਂਗ ਧੋਖਾ ਖਾ ਜਾਂਦੀਆਂ ਹਨ ਪਰ ਸਾਡੇ ਕੰਪਿਊਟਰ ਦੀ ਜ਼ਿਹਨੀ ਬਣਤਰ ਸੁਪਰ ਹੈ।"

ਮੈਂ ਸਰਕਲ ਵਿਚ ਖੜਾ ਹੋ ਗਿਆ, "ਵਜ਼ਨ ਕਿਥੋਂ ਮਲੂਮ ਹੁੰਦਾ ਹੈ?"

"ਇਹਦੀ ਚਿੰਤਾ ਕਰਨਾ ਤੁਹਾਡਾ ਕੰਮ ਨਹੀਂ। ਕੰਪਿਊਟਰ ਨੂੰ ਤੁਹਾਡਾ ਵਜ਼ਨ ਆਪਣੇ ਆਪ ਮਲੂਮ ਹੋ ਜਾਵੇਗਾ ਤੇ ਉਹ ਉਸ ਨੂੰ ਆਪਣੇ ਆਪ ਰੀਕਾਰਡ ਵੀ ਕਰ ਲਵੇਗਾ...ਵੈਰੀ ਗੁਡ! ਹੁਣ ਤੁਸੀਂ ਸਰਕਲ ਵਿਚੋਂ ਬਾਹਰ ਨਿਕਲ ਆਓ ਤੇ ਦੀਵਾਰ ਦੇ ਉਸ ਕੋਨੇ ਵਿਚ ਖੜੇ ਹੋ ਜਾਓ, ਕੱਦ ਮਿਣਨ ਲਈ... ਵੈਰੀ ਗੁੱਡ! ਹੁਣ ਉਸ ਕੈਬਿਨ ਵਿਚ ਜਾ ਕੇ ਸਾਰੇ ਕੱਪੜੇ ਉਤਾਰ ਦਿਉ, ਤੇ ਦੋ ਮਿੰਟ ਓਥੇ ਹੀ ਖੜ੍ਹੇ ਰਹੋ।"

"ਕੀ ਕੰਪਿਊਟਰ ਮੈਨੂੰ ਓਥੇ ਦੇਖ ਰਿਹਾ ਹੋਵੇਗਾ?"

"ਕੰਪਿਊਟਰ ਹਰ ਸਮੇਂ ਹਰ ਥਾਂ ਸਭ ਕੁਝ ਦੇਖਦਾ ਹੈ।"

ਮੈਨੂੰ ਐਉਂ ਜਾਪਿਆ ਜਿਵੇਂ ਕੋਈ ਪਾਦਰੀ ਆਪਣੇ ਖ਼ੁਦਾ ਦੀਆਂ ਸਿਫ਼ਤਾਂ ਬਿਆਨ ਕਰ ਰਿਹਾ ਹੋਵੇ! ਕੈਬਿਨ ਦੇ ਅੰਦਰ ਜਾ ਕੇ ਮੈਂ ਕਾਹਲੀ ਕਾਹਲੀ ਕੱਪੜੇ ਉਤਾਰ ਰਿਹਾ ਸਾਂ ਤੇ ਮੇਰੇ ਜ਼ਿਹਨ ਵਿਚੋਂ ਹੋਸਟੈੱਸ ਦੀ ਸੁੰਦਰਤਾ ਦਾ ਖ਼ਿਆਲ ਬਾਰ ਬਾਰ ਵਿੱਸਰ ਰਿਹਾ ਸੀ।

"ਦੋ ਮਿੰਟ ਹੋ ਗਏ। ਹੁਣ ਕਪੜੇ ਪਹਿਨ ਕੇ ਬਾਹਰ ਆ ਜਾਓ।" ਮੈਂ ਛੇਤੀ ਨਾਲ ਕਪੜੇ ਪਹਿਨ ਕੇ ਕੈਬਿਨ ਵਿਚੋਂ ਨਿਕਲ ਆਇਆ।

"ਆਓ, ਹੁਣ ਏਧਰ ਆ ਜਾਓ।" ਹੋਸਟੈੱਸ ਨੇ ਮੈਨੂੰ ਇਕ ਬੋਰਡ ਦੇ ਸਾਹਮਣੇ ਲਿਆ ਖੜਾ ਕੀਤਾ। ਬੋਰਡ ਉੱਤੇ ਕਈ ਪ੍ਰਸ਼ਨ ਲਿਖੇ ਹੋਏ ਸਨ ਤੇ ਹਰ ਪ੍ਰਸ਼ਨ ਦੇ ਅੱਗੇ ਇਕ ਤੋਂ ਵੱਧ ਉੱਤਰ ਵੀ ਦਿੱਤੇ ਹੋਏ ਸਨ।

"ਸੋਚੇ ਬਿਨਾਂ ਇਹਨਾਂ ਉੱਤਰਾਂ ਵਿਚੋਂ ਜਿਹੜੇ ਤੁਹਾਨੂੰ ਸਹੀ ਲਗਦੇ ਹੋਣ, ਉਹਨਾਂ ਦੇ ਸਾਹਮਣੇ ਦੇ ਬਟਣ ਦਬਦੇ ਚਲੇ ਜਾਓ।"

ਹਦਾਇਤ ਅਨੁਸਾਰ ਮੈਂ ਸੋਚੇ ਸਮਝੇ ਬਿਨਾਂ ਕਈ ਬਟਣ ਦਬਾਉਣ ਬਾਅਦ ਆਖ਼ਰੀ ਬਟਣ ਦਬਾਉਂਦਿਆਂ ਦੂਜੀ ਵਾਰ ਇਹ ਪ੍ਰਸ਼ਨ ਪੜ੍ਹਨ ਲਈ ਆਪਣਾ ਹੱਥ ਰੋਕ ਲਿਆ, 'ਜੇ ਬੇਵਕੂਫ਼ ਮਰਦਾਂ ਨਾਲ ਅਕਲਮੰਦ ਔਰਤਾਂ ਖ਼ੁਸ਼ ਹੋਣ, ਤੇ ਬੇਵਕੂਫ਼ ਔਰਤਾਂ ਨਾਲ ਅਕਲਮੰਦ ਮਰਦ, ਤਾਂ ਤੁਹਾਡੀ ਤਰਜੀਹ ਬੇਵਕੂਫ਼ੀ ਹੋਵੇਗੀ, (ਬਟਣ) ਜਾਂ ਅਕਲਮੰਦੀ (ਬਟਣ)।

ਮੈਂ ਤੀਜੀ ਵਾਰ ਪ੍ਰਸ਼ਨ ਪੜ੍ਹ ਕੇ ਨਾ ਜਾਣੇ ਕਿਹੜਾ ਬਟਣ ਦੱਬ ਦਿਤਾ।

"ਆਓ, ਹੁਣ ਰਜ਼ਲਟ ਰੂਮ ਵੀ ਹੋ ਆਈਏ।"

ਹੋਸਟੈੱਸ ਤੇ ਮੈਂ ਇਕ ਰਾਹਦਾਰੀ ਵਿਚੋਂ ਲੰਘ ਕੇ ਇਕ ਬੰਦ ਦਰਵਾਜ਼ੇ ਦੇ ਸਾਹਮਣੇ ਆ ਖੜ੍ਹੇ ਹੋਏ। ਹੋਸਟੈੱਸ ਨੇ ਦਰਵਾਜ਼ੇ ਤੇ ਲੱਗਿਆ ਬਟਣ ਪੋਲਾ ਜਿਹਾ ਦੱਬ ਦਿਤਾ। "ਕਮ ਇਨ!" ਅੰਦਰੋਂ ਆਈ ਆਵਾਜ਼ ਸੁਣ ਕੇ ਮੈਂ ਤ੍ਰਭਕ ਪਿਆ, ਤੇ ਸੋਚਣ ਲੱਗਾ, ਕਿ ਓਥੇ ਸ਼ਾਇਦ ਕੋਈ ਮਸ਼ੀਨੀ ਪੁਤਲਾ ਸਾਡੇ ਦਾਖ਼ਲ ਹੋਣ ਦਾ ਇੰਤਜ਼ਾਰ ਕਰ ਰਿਹਾ ਹੈ, ਪਰ ਮੈਨੂੰ ਵਧੇਰੇ ਸੋਚਣ ਦਾ ਮੌਕਾ ਨਾ ਮਿਲਿਆ। ਮੈਂ ਹੋਸਟੈੱਸ ਦੇ ਪਿਛੇ ਕਮਰੇ ਵਿਚ ਪੈਰ ਰੱਖਿਆ ਤੇ ਹੈਰਾਨੀ ਨਾਲ ਏਧਰ ਓਧਰ ਦੇਖਣ ਲੱਗਾ ਕਿਉਂਕਿ ਕਮਰੇ ਵਿਚ ਕੋਈ ਜਾਨਦਾਰ ਨਜ਼ਰ ਨਹੀਂ ਸੀ ਆ ਰਿਹਾ, ਤੇ ਫੇਰ ਮੈਂ ਆਪਣੀ ਬੇਵਕੂਫ਼ੀ ਤੇ ਹੱਸ ਪਿਆ। ਮਸ਼ੀਨਾਂ ਵਿਚ ਜਾਨ ਪੈ ਜਾਏ ਤਾਂ ਉਹਨਾਂ ਦੀ ਸਮਝ ਸੂਝ ਵਿਚ ਏਨੀ ਦਰੁਸਤੀ ਕਿਵੇਂ ਰਹੇ। ਇਕਦਮ ਕੁਝ ਸੋਚ ਕੇ ਮੈਂ ਹੋਸਟੈੱਸ ਵਲ ਤੱਕਿਆ, ਤਾਂ ਇਕ ਛਿਨ ਲਈ ਚੱਕਰ ਖਾ ਗਿਆ।

"ਤੁਹਾਡੀ ਸੋਚ ਆਪਣੇ ਆਪ ਕੰਮ ਕਰਦੀ ਹੈ ਜਾਂ ਤੁਸੀਂ ਵੀ ਸਾਡੇ ਵਾਂਗੂ ਸੋਚ ਸੋਚ ਕੇ ਸੋਚਦੇ ਹੋ?"

"ਏਸ ਕੰਪਨੀ ਵਿਚ ਕੰਮ ਕਰਨ ਵਾਲੇ ਸਭ ਲੋਕ ਸਾਡੇ ਕੰਪਿਊਟਰ ਦੀਆਂ ਹੀ ਕਲਾਂ ਹਨ...ਔਹ ਦੇਖੋ ਤੁਹਾਡਾ ਕਾਰਡ ਕੰਪਿਊਟ ਹੋ ਕੇ ਆ ਰਿਹਾ ਹੈ।" ਖੱਬੀ ਦੀਵਾਰ ਦੀ ਪਿੱਠ ਪਿਛਿਓਂ ਰੇਲਿੰਗ ਉਤੇ ਇਕ ਟਰੇਅ ਆਪਣੇ ਆਪ ਸਾਡੇ ਵਲ ਤੁਰੀ ਆ ਰਹੀ ਸੀ। ਉਸ ਟਰੇਅ ਵਿਚ ਇਕ ਕਾਰਡ ਰੱਖਿਆ ਹੋਇਆ ਸੀ ਜਿਹਨੂੰ ਹੋਸਟੈੱਸ ਨੇ ਚੁਕ ਲਿਆ।

"ਫ਼ਿਫ਼ਟੀਨ ਪੁਆਇੰਟਸ ! ਬਿਊਟੀਫ਼ੁਲ ! ਸਾਡੇ ਕੋਲ ਏਨੇ ਹੀ ਪੁਆਇਟਸ ਦੀ ਇਕ ਇਸਤਰੀ ਮੌਜੂਦ ਹੈ ਜਿਹੜੀ ਤੁਰਤ ਸ਼ਾਦੀ ਕਰਨੀ ਚਾਹੁੰਦੀ ਹੈ। ਤੁਸੀਂ ਕਲ੍ਹ ਠੀਕ ਤਿੰਨ ਵਜੇ ਤ੍ਰਿਕਾਲਾਂ ਨੂੰ ਤਸ਼ਰੀਫ਼ ਲੈ ਆਉਣਾ, ਸਭ ਤਹਿ ਹੋ ਜਾਵੇਗਾ। ਸਮੇਂ ਦੀ ਪਾਬੰਦੀ ਦਾ ਖ਼ਿਆਲ ਰਖਣਾ, ਪਲੀਜ਼ !"

ਦੂਜੇ ਦਿਨ ਠੀਕ ਤਿੰਨ ਵਜੇ ਹੋਸਟੈੱਸ, ਮੇਰੀ ਹੋਣ ਵਾਲੀ ਪਤਨੀ, ਤੇ ਮੈਂ ਇਕੋ ਵਕਤ ਰੀਸੈਪਸ਼ਨ ਦੇ ਦਰਵਾਜ਼ੇ ਤੇ ਪਹੁੰਚੇ। ਦਰਵਾਜ਼ੇ ਤੋਂ ਏਧਰ ਸਾਡਾ ਇਕ ਦੂਜੇ ਤੋਂ ਬੱਸ ਏਨਾ ਹੀ ਵਿੱਥ ਹੋਵੇਗਾ ਜਿੰਨਾ ਕਿਸੇ ਕਲੌਕ ਉਤੇ ਘੰਟੇ, ਮਿਟ ਤੇ ਸਕਿੰਟ ਦੀ ਸੂਈ ਦਾ ਵਿੱਥ ਇਕ ਦੂਸਰੇ ਤੋਂ ਹੁੰਦਾ ਹੈ।

''ਮਿਸ ਸ਼ਾਮੀ, ਮਿਸਟਰ ਰਾਵਲ।" ਹੋਸਟੈੱਸ ਨੇ ਸਾਡੀ ਦੋਹਾਂ ਦੀ ਜਾਣ ਪਛਾਣ ਕਰਵਾ ਕੇ ਸਾਨੂੰ ਰੀਸੈਪਸ਼ਨ ਰੂਮ ਵਿਚ ਬੈਠਾ ਦਿਤਾ।

"ਕੰਪਿਊਟਰ ਦਾ ਕਹਿਣਾ ਹੈ ਕਿ ਤੁਸੀਂ ਦੋਵੇਂ ਇਕ ਦੂਜੇ ਲਈ ਬਣਾਏ ਗਏ ਹੋ, ਤੁਸੀਂ ਇਕ ਦੂਜੇ ਨੂੰ ਪਸੰਦ ਕਰਦੇ ਹੋ ਨਾ ?"

"ਪਹਿਲੀ ਨਜ਼ਰ ਦਾ ਪਿਆਰ !" ਮੈਨੂੰ ਸ਼ੇਕਸਪੀਅਰ ਦੀਆਂ ਰੁਮਾਨੀ ਜੋੜੀਆਂ ਦਾ ਖ਼ਿਆਲ ਆਇਆ, "ਸਰਬ ਸ਼ਕਤੀਮਾਨ ਕੰਪਿਊਟਰ ਦੀ ਸਹਾਇਤਾ ਤੇ ਬਰਕਤ ਨਾਲ !"

ਮੈਂ ਸੋਚਿਆ ਜੇ ਸ਼ੈਕਸਪੀਅਰ ਦੇ ਪਾਤਰਾਂ ਨੂੰ 'ਪਹਿਲੀ ਨਜ਼ਰ ਦੇ ਪਿਆਰ' ਤੋਂ ਘਰ ਵਸਾਉਣ ਤਕ ਪਹੁੰਚਦੇ ਪਹੁੰਚਦੇ ਖ਼ਾਹਮਖ਼ਾਹ ਮੁਸੀਬਤਾਂ ਦਾ ਸ਼ਿਕਾਰ ਹੋਣਾ ਪੈਂਦਾ ਸੀ, ਜਿਵੇਂ ਸਫ਼ਰ ਦੇ ਨਵੇਂ ਸਾਧਨਾਂ ਬਿਨਾਂ ਦੋ ਚਾਰ ਮੀਲ ਦਾ ਸਫ਼ਰ ਪੁਰਾਣੇ ਲੋਕਾਂ ਲਈ ਅਜ਼ਾਬ ਬਣ ਜਾਂਦਾ ਸੀ, ਅੱਜ ਕੰਪਿਊਟਰ ਨੇ ਸਾਡੇ ਸਾਰੇ ਰਾਹ ਪੱਧਰੇ ਕਰ ਦਿੱਤੇ।

"ਕੀ ਤੁਸੀਂ ਇਕ ਦੂਜੇ ਨੂੰ ਬਹੁਤ ਪਸੰਦ ਕਰਦੇ ਹੋ ?" ਹੋਸਟੈੱਸ ਦਾ ਚਿਹਰਾ ਮੇਰੇ ਵਲ ਝੁਕਿਆ ਹੋਇਆ ਸੀ।

ਮੈਨੂੰ ਅਫ਼ਸੋਸ ਜਿਹਾ ਹੋਇਆ ਕਿ ਮੈਂ ਝੱਟ ਕਿਉਂ ਜਵਾਬ ਨਾ ਦਿਤਾ, ਤੇ ਜਾਣੋ ਆਪਣੀ ਏਸ ਕੋਤਾਹੀ ਦੀ ਪੂਰਤੀ ਖ਼ਾਤਰ ਬੜੀ ਗਰਮਜੋਸ਼ ਆਵਾਜ਼ ਵਿਚ ਕਿਹਾ, "ਆਈ ਲਵ ਯੂ" ਤੇ ਫੇਰ ਅਚਾਨਕ ਇਹ ਦੇਖ ਕੇ ਘਬਰਾ ਜਿਹਾ ਗਿਆ ਕਿ ਇਹ ਵਾਕ ਮੈਂ ਹੋਸਟੈੱਸ ਨੂੰ ਕਿਹਾ ਹੈ ਤੇ ਤੁਰਤ ਆਪਣੀ ਹੋਣ ਵਾਲੀ ਪਤਨੀ ਵਲ ਮੂੰਹ ਕਰ ਕੇ ਦੁਹਰਾਇਆ, "ਆਈ ਲਵ ਯੂ ਮੈਡਮ।"

ਸਾਡੇ ਦੋਹਾਂ ਦੀ ਖ਼ੁਸ਼-ਇਖ਼ਲਾਕੀ ਤੋਂ ਮਲੂਮ ਹੁੰਦਾ ਸੀ ਕਿ ਪਿਆਰ ਦੇ ਪ੍ਰਗਟਾਵੇ ਦੀ ਬਜਾਇ ਅਸੀਂ ਆਪਣੀ ਆਪਣੀ ਕਾਫ਼ੀ ਦੀ ਕੱਪ ਵਿਚ ਖੰਡ ਮਿਲਾ ਰਹੇ ਸਾਂ।

"ਵੈਰੀ ਗੁਡ !" ਸਾਡੀ ਹੋਸਟੈੱਸ ਨੇ ਆਪਣੀ ਤਸੱਲੀ ਜ਼ਾਹਿਰ ਕੀਤੀ, "ਕੀ ਤੁਸੀਂ ਤੁਰਤ ਸ਼ਾਦੀ ਕਰਨਾ ਪਸੰਦ ਕਰੋਗੇ, ਜਾਂ ਪਹਿਲਾਂ ਕੁਝ ਦਿਨ ਕੋਰਟਸ਼ਿਪ ਕਰੋਗੇ ?"

"ਕੋਰਟਸ਼ਿਪ ਵਿਚ ਵਕਤ ਬਰਬਾਦ ਕਰਨ ਦੀ ਕੀ ਜ਼ਰੂਰਤ ਹੈ ?" ਮਿਸ ਸ਼ਾਮੀ ਨੇ ਮੇਰੇ ਦਿਲ ਦੀ ਗੱਲ ਆਖੀ। "ਕੰਪਿਊਟਰ ਤੇ ਸਾਨੂੰ ਪੂਰਾ ਭਰੋਸਾ ਹੈ।"

"ਤੇ ਆਪ ਨੂੰ ?"

"ਮੈਨੂੰ ਵੀ।" ਮੈਂ ਹੋਸਟੈੱਸ ਨੂੰ ਜਵਾਬ ਦਿਤਾ।

"ਵੈਰੀ ਗੁਡ", ਹੋਸਟੈੱਸ ਨੇ ਕਿਹਾ, "ਕੰਪਿਊਟਰ ਦੀ ਰਾਇ ਕਦੇ ਗ਼ਲਤ ਸਿੱਧ ਨਹੀਂ ਹੁੰਦੀ। ਲਓ ਏਸ ਫ਼ਾਰਮ ਤੇ ਦਸਖ਼ਤ ਕਰ ਦਿਓ। ਸ਼ਾਦੀ ਦਾ ਲਸੰਸ ਕਲ ਸ਼ਾਮ ਤਕ ਤੁਹਾਡੇ ਲਈ ਡਾਕ ਵਿਚ ਪਾ ਦਿਆਂਗੇ।"

"ਕੀ ਅਸੀਂ...?"

"ਹਾਂ, ਕਿਉਂ ਨਹੀਂ ? ਤੁਸੀਂ ਚਾਹੋ ਤਾਂ ਅੱਜ ਰਾਤ ਹੀ ਆਪਣੀ ਸੁਹਾਗ ਰਾਤ ਮਨਾ ਸਕਦੇ ਹੋ। ਕੀ ਤੁਹਾਡੇ ਜਾਣ ਲਈ ਟੈਕਸੀ ਦਾ ਪ੍ਰਬੰਧ ਕਰ ਦਿਤਾ ਜਾਵੇ ?"

"ਹਾਂ, ਥੈਂਕ ਯੂ।"

"ਨੋ, ਡਾਰਲਿੰਗ, ਆਪਾਂ ਬਸ ਵਿਚ ਚੱਲਾਂਗੇ। ਫ਼ਜ਼ੂਲ ਖ਼ਰਚੀ ਤੋਂ ਕੰਮ ਨਾ ਲਓ।"

ਤੇ ਮੈਂ ਕਿਸੇ ਆਗਿਆਕਾਰ ਪਤੀ ਵਾਂਗ ਸਿਰ ਝੁਕਾ ਕੇ ਜਵਾਬ ਦਿਤਾ, "ਯੈਸ, ਡਾਰਲਿੰਗ, ਤੁਸੀਂ ਠੀਕ ਕਹਿੰਦੇ ਹੋ। ਮੈਨੂੰ ਵੀ ਦਰਅਸਲ ਬਸ ਵਿਚ ਹੀ ਜਾਣਾ ਪਸੰਦ ਹੈ।"

"ਕੰਪਿਊਟਰ ਹਮੇਸ਼ਾ ਸੱਚ ਬੋਲਦਾ ਹੈ...ਵੈੱਲ ਡਨ !...ਗੁਡ ਬਾਈ !" ਪਰ ਸ਼ਾਦੀ ਦੇ ਦੋ ਮਹੀਨਿਆਂ ਦੇ ਅੰਦਰ ਹੀ ਅੰਦਰ ਮੈਨੂੰ ਯਕੀਨ ਹੋਣ ਲੱਗਾ ਕਿ ਕੰਪਿਊਟਰ ਕਿਧਰੇ ਗ਼ਲਤੀ ਕਰ ਬੈਠਾ। ਸ਼ਾਮੀ ਡਾਰਲਿੰਗ ਦਾ ਵੀ ਏਹੋ ਖ਼ਿਆਲ ਸੀ, ਕਿ ਅਸੀਂ ਸ਼ਾਦੀ ਕਰ ਕੇ ਗ਼ਲਤੀ ਕੀਤੀ ਹੈ।

"ਮੈਨੂੰ ਸ਼ਾਦੀ ਦੀ ਜਲਦੀ ਨਾ ਹੁੰਦੀ ਤਾਂ ਕੰਪਨੀ ਨੂੰ ਡਬਲ ਫ਼ੀਸ ਦੇ ਕੇ ਮੈਂ ਕੰਪਿਊਟਰ ਦੇ ਰਜ਼ਲਟ ਨੂੰ ਵੇਰੀਫ਼ਾਈ ਕਰਵਾ ਲੈਂਦੀ। ਹੋ ਸਕਦਾ ਹੈ ਤੁਹਾਡੇ ਪੁਆਇੰਟ ਕੇਵਲ ਪੰਜ ਹੋਣ, ਤੇ ਕਾਰਡ ਉੱਤੇ ਪੰਜ ਦੇ ਨਾਲ ਇਕ ਹਿੰਦਸਾ ਗ਼ਲਤੀ ਨਾਲ ਆ ਗਿਆ ਹੋਵੇ।"

"ਹਾਂ, ਹੋ ਸਕਦਾ ਹੈ", ਸ਼ਾਮੀ ਨਾਲ ਪਤੀਤਵ ਦੀ ਪਰਵਾਨਗੀ ਕੀ ਏਸ ਗੱਲ ਦਾ ਸਬੂਤ ਨਹੀਂ ਕਿ ਮੈਂ ਕੇਵਲ ਪੰਜ ਪੁਆਇੰਟਾਂ ਦਾ ਆਦਮੀ ਹੋਵਾਂ। ਪਰ ਮੈਨੂੰ ਆਪਣੇ ਆਪ ਤੇ ਗ਼ੁੱਸਾ ਆ ਰਿਹਾ ਸੀ ਕਿ ਮੈਂ ਸ਼ਾਦੀ ਦਾ ਫ਼ੈਸਲਾ ਕਰਦੇ ਹੋਏ ਆਪਣੇ ਇਹਨਾਂ ਪਜ ਪੁਆਇੰਟਾਂ ਤੋਂ ਵੀ ਕਿਉਂ ਕੰਮ ਨਾ ਲਿਆ।

"ਤੁਸੀਂ ਸ਼ਾਇਦ ਪੰਜ ਪੁਆਇੰਟਾਂ ਦੇ ਵੀ ਆਦਮੀ ਨਹੀਂ ਹੋ ਡਾਰਲਿੰਗ, ਮੇਰਾ ਖ਼ਿਆਲ ਹੈ ਕਿ ਅਸੀਂ ਫੇਰ ਕੰਪਿਊਟਰ ਦੀ ਸ਼ਰਨ ਲਈਏ, ਆਪਣਾ ਆਪਣਾ ਰਜ਼ਲਟ ਵੈਰੀਫ਼ਾਈ ਕਰਵਾਉਣ ਲਈ।"

"ਓ, ਨੋ ! ਤੁਸੀਂ ਸੱਚ ਮੁੱਚ ਪੰਜ ਪੁਆਇੰਟਾਂ ਤੋਂ ਵੀ ਘੱਟ ਹੋ। ਭਲਾ ਹੁਣ ਰਜ਼ਲਟ ਵੈਰੀਫ਼ਾਈ ਕਰਵਾਉਣ ਦਾ ਫ਼ਾਇਦਾ ? ਗ਼ਲਤੀ ਦਾ ਸਬੂਤ ਤਾਂ ਤੈਹ ਹੈ।"

"ਤਾਂ ਫੇਰ ਕੰਪਿਊਟਰ ਤੋਂ ਮਸ਼ਵਰਾ ਲੈਣ ਦਾ ਫ਼ਾਇਦਾ ਡਾਰਲਿੰਗ ?"

"ਮੈਂ ਇਹ ਚਾਹੁੰਦੀ ਹਾਂ, ਹੁਣ ਅਸੀਂ ਕੰਪਿਊਟਰ ਤੋਂ ਆਪਣੇ ਤਲਾਕ ਬਾਰੇ ਰਾਇ ਪੁੱਛੀਏ।"

"ਹਾਂ, ਡਾਰਲਿੰਗ।" ਮੈਂ ਆਪਣੀ ਆਜ਼ਾਦੀ ਦੇ ਖ਼ਿਆਲ ਤੋਂ ਖ਼ੁਸ਼ ਹੋ ਕੇ ਝੱਟ ਆਪਣੀ ਪਤਨੀ ਨਾਲ ਸੰਮਤੀ ਪ੍ਰਗਟ ਕਰ ਦਿਤੀ।

"ਪਰ ਮੈਨੂੰ ਅਫ਼ਸੋਸ ਹੈ ਕਿ ਕੰਪਿਊਟਰ ਦੀ ਫ਼ੀਸ ਅਦਾ ਕਰਨ ਲਈ ਮੇਰੀ ਅਗਲੀ ਤਨਖ਼ਾਹ ਤਕ ਉਡੀਕ ਕਰਨੀ ਪਵੇਗੀ।" ਨਾ ਜਾਣੇ ਕਿਉਂ ਇਹ ਅਹਿਮਕ ਇੱਛਾ ਮੇਰੇ ਦਿਲ ਨੂੰ ਕੁਤਕਤਾੜੀਆਂ ਕੱਢਣ ਲੱਗੀ ਕਿ ਮੈਂ ਹੋਸਟੈੱਸ ਦੇ ਰੂਬਰੂ ਸ਼ਾਦੀ ਦੀ ਤਜਵੀਜ਼ ਰੱਖਾਂ। ਪਰ ਇਹ ਵੀ ਕਿਵੇਂ ਹੋ ਸਕਦਾ ਹੈ। ਹੋਸਟੈੱਸ ਦੇ ਤਾਂ ਘਟੋ ਘੱਟ ਪੱਚੀ ਪੁਆਇੰਟ ਹੋਣਗੇ। ਮੇਰੇ ਜਿਹੇ ਪੰਜ ਪਤੀ ਇਕੋ ਵੇਲੇ ਘਰ ਵਾੜ ਸਕਦੀ ਹੈ। ਪਰ ਇਸ ਵਿਚ ਅਚੰਭਾ ਕੀ ਹੈ ! ਰੋਜ਼ ਰੋਜ਼ ਨਾ ਸਹੀ, ਪੰਜ ਦਿਨਾਂ ਵਿਚ ਇਕ ਦਿਨ ਸਹੀ। ਉਹ ਆਪਣੀ ਮਕੈਨਿਕੀ ਫ਼ੁਰਤੀ ਦੇ ਕਾਰਨ ਜ਼ਿਹਨ ਵਿਚ ਆਉਂਦਿਆਂ ਹੀ ਵਿੱਸਰ ਜਾਂਦੀ ਹੈ। ਪੰਜ ਦਿਨਾਂ ਵਿਚੋਂ ਚਾਰ ਦਿਨ ਆਪਣੇ ਆਪ ਵਿੱਸਰੀ ਰਹੇਗੀ, ਤੇ ਪੰਜਵੇਂ ਦਿਨ...

ਮੈਨੂੰ ਆਪਣੀ ਇੱਛਾ ਦੇ ਦਰੁਸਤ ਹੋਣ ਬਾਰੇ ਇਸ ਲਈ ਸ਼ੱਕ ਨਹੀਂ ਹੋ ਰਿਹਾ ਸੀ ਕਿ ਮੇਰਾ ਜ਼ਿਹਨ ਕੰਪਿਊਟਿੰਗ ਮਸ਼ੀਨ ਦੀ ਸਦਾ ਦਰੁਸਤ ਸੂਈ ਵਾਂਗ ਹੋਸਟੈੱਸ ਦੇ ਵਜੂਦ ਦੇ ਠੀਕ ਉਪਰ ਝੁਕਿਆ ਹੋਇਆ ਸੀ।

# ਮੋਮ ਦੀ ਮਰੀਅਮ

## ਜੀਲਾਨੀ ਬਾਨੋ

ਅੱਜ ਵੀ ਕਮਰੇ ਵਿਚ ਲੇਟਿਆ ਮੈਂ ਖ਼ਿਆਲੀ ਕ੍ਰਿਸ਼ਮਿਆਂ ਨਾਲ ਖੇਡ ਰਿਹਾ ਸਾਂ ।

ਤੇ ਜਦ ਵੀ ਹਨੇਰਾ ਛਾ ਜਾਂਦਾ ਹੈ, ਤੂੰ ਨਾ ਜਾਣੇ ਕਿਥੋਂ ਨਿਕਲ ਆਉਂਦੀ ਹੈਂ, ਜਿਵੇਂ ਤੂੰ ਹਨੇਰੇ ਦੀ ਕੁੱਖ ਵਿਚੋਂ ਜਨਮ ਲਿਆ ਹੋਵੇ । ਬੇਵੱਸੇ ਮੈਨੂੰ, ਜਲੀ ਹੋਈ ਸਿਗਰਟ ਦੀ ਰਾਖ ਦੀ ਤਰ੍ਹਾਂ ਤੈਨੂੰ ਵੀ ਜ਼ਿਹਨ ਵਿਚੋਂ ਝਟਕ ਦੇਣਾ ਪੈਂਦਾ ਹੈ ।

ਮੈਂ ਕਦੇ ਤੇਰੇ ਸਾਹਮਣੇ ਹੱਥ ਨਹੀਂ ਫੈਲਾਏ, ਕਦੇ ਤੇਰੀ ਆਵਾਜ਼ ਤੇ ਕਵਿਤਾਵਾਂ ਨਹੀਂ ਲਿਖੀਆਂ । ਕਦੇ ਤੇਰੀ ਯਾਦ ਵਿਚ ਤਾਰੇ ਗਿਣਨ ਦਾ ਪ੍ਰੋਗਰਾਮ ਨਹੀਂ ਬਣਾਇਆ । ਫੇਰ ਮੈਂ ਤੈਨੂੰ ਕਿਉਂ ਯਾਦ ਕਰੀ ਜਾਵਾਂ ? ਜ਼ਿੰਦਗੀ ਵਿਚ ਤੇਰੇ ਕੋਲੋਂ ਏਨਾ ਦੂਰ ਰਿਹਾ ਕਿ ਕਦੇ ਉਸ ਰੰਗ ਤੇ ਸੁਗੰਧ ਦੇ ਹੜ੍ਹ ਵਿਚ ਨਾ ਡੁਬ ਸਕਿਆ ਜਿਹੜਾ ਤੇਰੇ ਚੌਹੀਂ ਪਾਸੀਂ ਫੈਲਿਆ ਰਹਿੰਦਾ ਸੀ । ਸਾਡੇ ਵਿਚਕਾਰ ਝੂਠੇ ਸਨਮਾਨ ਤੇ ਹਾਸੋਹੀਣੇ ਸਤਿਕਾਰ ਦੀ ਖਾੜੀ ਰਾਹ ਰੋਕ ਕੇ ਪਈ ਰਹੀ—ਫੇਰ ਅੱਜ ਤੂੰ ਆਪਣੇ ਹਉਕਿਆਂ ਤੇ ਸਿਸਕੀਆਂ ਨਾਲ ਕਿਹੜੇ ਜਜ਼ਬੇ ਜਗਾਉਣਾ ਚਾਹੁੰਦੀ ਹੈਂ !

ਮੈਨੂੰ ਅੱਜ ਸਵੇਰੇ ਹੀ ਆਇਸ਼ਾ ਦੀ ਚਿੱਠੀ ਤੋਂ ਤੇਰੀ ਮੌਤ ਦੀ ਖ਼ਬਰ ਮਿਲ ਚੁਕੀ ਹੈ, ਪਰ ਮੈਂ ਏਸ ਮੌਤ ਤੇ ਸ਼ੋਕ ਨਾ ਪ੍ਰਗਟ ਕਰ ਸਕਿਆ । ਨਾ ਜਾਣੇ ਕਿੰਨੇ ਬੱਦਲ ਬਿਨਾਂ ਬਰਸੇ ਹੀ ਲੰਘ ਜਾਂਦੇ ਹਨ । ਕਿੰਨੇ ਗੀਤ ਸਾਜ਼ ਦੇ ਅੰਦਰ ਹੀ ਦਮ ਤੋੜ ਦਿੰਦੇ ਹਨ । ਕਿੰਨੇ ਇਨਸਾਨ ਇਕ ਛਿਨ ਦੀ ਖ਼ੁਸ਼ੀ ਢੂੰਡਦੇ ਮਰ ਜਾਂਦੇ ਹਨ । ਫੇਰ ਤੇਰੀ ਮੌਤ ਤਾਂ ਮੇਰੇ ਸਾਹਮਣੇ ਕਈ ਵਾਰ ਹੋ ਚੁਕੀ ਹੈ, ਭਾਵੇਂ ਕਿ ਤੂੰ ਸਰੀਰਕ ਤੌਰ ਤੇ ਤੁਰਦੀ ਫਿਰਦੀ ਨਜ਼ਰ ਆਉਂਦੀ ਸੀ, ਬਿਲਕੁਲ ਉਵੇਂ ਜਿਵੇਂ ਅੱਜ ਮੇਰੇ ਕਮਰੇ ਵਿਚ ਆ ਬੈਠੀ ਹੈਂ ।

ਪਰ ਇਸ ਸਮੇਂ ਮੈਂ ਤੇਰੇ ਖ਼ਿਆਲੀ ਵਜੂਦ ਨਾਲ ਗੱਲਾਂ ਨਹੀਂ ਕਰ ਰਿਹਾ, ਕਿਉਂਕਿ ਜਦ ਤੇਰੀਆਂ ਜਾਣੀਆਂ ਪਛਾਣੀਆਂ ਸਿਸਕੀਆਂ ਤੇਰੇ ਵਜੂਦ ਦਾ ਯਕੀਨ ਦਵਾ ਰਹੀਆਂ ਹੋਣ, ਤਾਂ ਮੈਂ ਉਹਨੂੰ ਭਾਉਲਾ ਕਿਵੇਂ ਸਮਝ ਲਵਾਂ ! ਤੇਰਾ ਤੇ ਹਨੇਰੇ ਦਾ ਹਮੇਸ਼ਾ ਸਾਥ ਰਿਹਾ ਹੈ, ਤੂੰ ਜਿਥੇ ਜਿਥੇ ਵੀ ਗਈ ਦੀਵੇ ਗੁੱਲ ਹੁੰਦੇ ਗਏ । ਹਨੇਰੇ ਦੇ ਘੇਰੇ ਤੈਨੂੰ ਆਪਣੇ ਘੇਰੇ ਵਿਚ ਲੈਂਦੇ ਗਏ । ਜਿਸ ਤਰ੍ਹਾਂ ਮਰੀਅਮ ਦੀ ਤਸਵੀਰ ਦੁਆਲੇ

ਚਿਤਰਕਾਰ ਚਾਨਣ ਦਾ ਕੁੰਡਲ ਵਾਹ ਦਿੰਦਾ ਹੈ। ਪਵਿਤਰਤਾ ਤੇ ਮਾਸੂਮੀਅਤ ਦੀਆਂ ਲਕੀਰਾਂ ! ਜਿਹਨਾਂ ਵਿਚਕਾਰ ਮਰੀਅਮ ਦੀ ਰੂਹ ਹਰਾਸਤ ਭੁਗਤਦੀ ਰਹਿੰਦੀ ਹੈ (ਔਰਤ ਦੀ ਰੂਹ ਨੂੰ ਕਿਹੜੇ ਸ਼ਕੰਜੇ ਵਿਚ ਨਹੀਂ ਕਸਿਆ ਗਿਆ ?) ਇਸ ਸਮੇਂ ਵੀ ਜਦ ਤੇਰੇ ਭਵਿਖਤ ਵਾਂਗ ਮੇਰੇ ਕਮਰੇ ਵਿਚ ਵੀ ਹਨੇਰਾ ਛਾਇਆ ਹੋਇਆ ਹੈ ਤੇਰੇ ਹੰਝੂ ਐਉਂ ਚਮਕ ਰਹੇ ਹਨ ਜਿਵੇਂ ਕਿਸੇ ਬ੍ਰਾਹਮਣ ਨੇ ਦਰਿਆ ਦੇ ਕੰਢੇ ਦੀਵਿਆਂ ਦੀ ਕਤਾਰ ਚਿਣ ਦਿਤੀ ਹੋਵੇ। ਮੇਰੇ ਕਮਰੇ ਵਿਚ ਤੇਰੇ ਹੰਝੂਆਂ ਨੇ ਉਜਾਲੇ ਦੀ ਉਮੀਦ ਜਿਉਂਦੀ ਰੱਖੀ ਹੈ।

ਅਸੀਂ ਪੂਰਬ ਦੇ ਮਰਦ ਸਦੀਆਂ ਤੋਂ ਆਪਣੀਆਂ ਐਸ਼ਗਾਹਾਂ ਵਿਚ ਤੇਰੇ ਹੰਝੂਆਂ ਨਾਲ ਜਸ਼ਨ ਮਨਾਉਂਦੇ ਆਏ ਹਾਂ। ਤੇਰੇ ਬਾਰੇ ਲੋਕਾਂ ਨੇ ਜਿਹੜੀਆਂ ਕਹਾਣੀਆਂ ਮਸ਼ਹੂਰ ਕਰ ਰਖੀਆਂ ਸਨ ਉਹ ਬੜੀਆਂ ਪੇਤਲੀਆਂ ਸਨ, ਤਦੇ ਮੈਂ ਤੈਨੂੰ ਯਥਾਰਥ ਦੇ ਚਾਨਣ ਵਿਚ ਆ ਕੇ ਸਮਝਣਾ ਚਾਹਿਆ। ਤੂੰ ਕੀ ਸੈਂ ! ਮੱਸ ਦੀ ਰਾਤ ਨੂੰ ਟੁਟਣ ਵਾਲਾ ਇਕ ਤਾਰਾ ਜਿਹੜਾ ਆਪਣੀ ਅੰਤਲੀ ਝਲਕ ਨਾਲ ਬਹੁਤ ਸਾਰੇ ਦਿਲਾਂ ਵਿਚ ਆਸ ਦੀ ਇਕ ਕਿਰਨ ਜਗਾ ਕੇ ਅਲੋਪ ਹੋ ਜਾਏ। ਇਕ ਤੇਜ਼ ਲਹਿਰ ਜਿਹੜੀ ਆਪਣੀ ਹੀ ਆਕੜ ਵਿਚ ਕੰਢੇ ਦੇ ਤੂੰਬੇ ਉਡਾਉਣ ਦੇ ਨਾਲ ਨਾਲ ਖ਼ੁਦ ਵੀ ਮਿਟ ਗਈ ਹੋਵੇ।

ਅੱਜ ਜਦ ਤੂੰ ਆਪ ਆਪਣੇ ਗੁਨਾਹਾਂ ਦੀ ਲੰਮੀ ਸੂਚੀ ਸਮੇਤ ਆਪ ਹੀ ਮੇਰੇ ਕਮਰੇ ਵਿਚ ਆ ਗਈ ਹੈਂ, ਮੈਨੂੰ ਮੰਨਣਾ ਪੈਂਦਾ ਹੈ ਕਿ ਤੂੰ ਇਕ ਆਮ ਕੁੜੀ ਹੋਣ ਦੇ ਬਾਵਜੂਦ ਦੂਜਿਆਂ ਤੋਂ ਕਿਸੇ ਹੱਦ ਤਕ ਭਿੰਨ ਹੈਂ। ਤੂੰ ਇਕ ਛਲ ਲੈਣ ਵਾਲਾ ਜਾਦੂ ਬਣ ਗਈ ਜਿਹੜਾ ਕਿੰਨੇ ਹੀ ਗਾਹਕਾਂ ਨੂੰ ਘਸੀਟ ਲਿਆਇਆ, ਪਰ ਫੁੱਲ ਨੂੰ ਸੁੰਘਿਆ ਹੋਇਆ ਸਮਝ ਕੇ ਸਭ ਵਾਪਸ ਚਲੇ ਗਏ।

ਦੁਕਾਨਦਾਰ ਦੀ ਨਜ਼ਰ ਵਿਚ ਉਹ ਚੀਜ਼ ਕਿੰਨੀ ਘਟੀਆ ਹੋ ਜਾਂਦੀ ਹੈ, ਜਿਹਨੂੰ ਗਾਹਕ ਉਲਟ ਪਲਟ ਕੇ ਮੁੜ ਦੁਕਾਨ ਵਿਚ ਰੱਖ ਦੇਵੇ।

ਸ਼ੀਸ਼ੇ ਦੇ ਕੇਸ ਵਿਚ ਬੰਦ ਰਹਿਣ ਵਾਲੀ ਗੁੱਡੀ—ਅੱਜ ਤੂੰ ਏਨੀਆਂ ਕੋਰੀਆਂ ਕੋਰੀਆਂ ਗੱਲਾਂ ਸੁਣ ਕੇ ਹੈਰਾਨ ਕਿਉਂ ਹੋ ਰਹੀ ਹੈਂ, ਜਦੋਂ ਕਿ ਤੂੰ ਆਸ ਪਾਸ ਦੇ ਸ਼ੀਸ਼ ਮਹਲ ਚਕਨਾਚੂਰ ਕਰ ਸੁੱਟੇ ਸਨ, ਤੇ ਸਮਾਜ ਦੀਆਂ ਲਕੀਰਾਂ ਉਤੇ ਤੁਰਨ ਤੋਂ ਇਨਕਾਰ ਕਰ ਦਿਤਾ ਸੀ। ਇਕ ਵਾਰ ਤੁਹਾਨੂੰ ਸਾਰੀਆਂ ਕੁੜੀਆਂ ਨੂੰ ਵਿਹੜੇ ਵਿਚ ਧੱਮਾ ਚੌਕੜੀ ਮਚਾਉਂਦੇ ਦੇਖ ਕੇ ਅੰਮੀ ਨੇ ਕਿਹਾ ਸੀ, "ਨਾ ਛੇੜੋ ਚੰਦਰੀਆਂ ਕੰਬਖਤਾਂ ਨੂੰ—ਕੰਵਾਰੀਆਂ ਕੁੜੀਆਂ ਬਰਸਾਤੀ ਚਿੜੀਆਂ ਹੁੰਦੀਆਂ ਹਨ, ਕੌਣ ਜਾਣੇ ਕਲ੍ਹ ਨੂੰ ਕੀਹਦਾ ਡੋਲਾ ਦਰਵਾਜ਼ੇ ਤੇ ਖੜਾ ਹੋਵੇਗਾ।"

ਉਸ ਸਮੇਂ ਅਖ਼ਬਾਰ ਪੜ੍ਹਦੇ ਪੜ੍ਹਦੇ ਮੈਂ ਤੇਰੀ ਜ਼ਿੰਦਗੀ ਦੀ ਸਾਰੀ ਫ਼ਿਲਮ ਦੇਖ ਸੁੱਟੀ।

ਜਦ ਤੂੰ ਕਿਸੇ ਨਾਸਰ, ਸ਼ਾਹਦ, ਕਲਰਕ ਨਾਲ ਵਿਆਹ ਰਚਾ ਕੇ ਹੰਝੂ ਪੂੰਝਦੀ ਡੋਲੇ ਵਿਚ ਸਵਾਰ ਹੋ ਕੇ ਚਲੀ ਜਾਏਂਗੀ, ਹਰ ਸਾਲ ਇਕ ਮੁੰਨੇ ਦੇ ਜਨਮ ਦਾ ਵਾਧਾ ਹੁੰਦਾ ਰਹੇਗਾ ਤੇ ਅੱਠਵੇਂ ਜਾਂ ਦਸਵੇਂ ਮੁੰਨੇ ਦੇ ਜਨਮ ਤੇ ਤਪਦਿਕ ਦਾ ਸ਼ਿਕਾਰ ਹੋ ਕੇ ਮਰ ਜਾਏਂਗੀ...ਹਰ ਕੁੜੀ ਆਪਣੀਆਂ ਲਕੀਰਾਂ ਤੇ ਦੌੜਦੀ ਆਈ ਹੈ, ਪਰ ਤੂੰ ਆਪਣੇ ਨਵੇਕਲੇਪਣ ਨਾਲ ਇਕ ਨਵਾਂ ਰਾਹ ਢੂੰਡਣਾ ਚਾਹਿਆ, ਜਿਹਦੀ ਸਜ਼ਾ ਵਿਚ ਤੇਰੇ ਲਈ ਜ਼ਿੰਦਗੀ ਤੇ ਮੌਤ ਦੋਵੇਂ ਹਰਾਮ ਹੋ ਗਈਆਂ।

ਤੂੰ ਵਿਚਕਾਰਲੇ ਚਾਚੇ ਦੀ ਦਸਵੀਂ ਜਾਂ ਗਿਆਰ੍ਹਵੀਂ ਔਲਾਦ ਸੈਂ, ਤੇ ਨਾਮੁਰਾਦ ਕੁੜੀ—

"ਊਂਹ, ਕੁੜੀ ਹੈ ਤਾਂ ਕੀ, ਭਾਗ ਚੰਗੇ ਹੋਣ, ਪੁੱਤ ਕਿਹੜਾ ਸਿਆਣਦੇ ਹਨ। ਮਾਂ ਬਾਪ ਦੀ ਮੌਤ ਤੇ ਹੰਝੂ ਵਹਾਉਣ ਵਾਲੀ ਤਾਂ ਧੀ ਹੀ ਹੁੰਦੀ ਹੈ।"

ਤੇ ਆਪਣੀ ਮੌਤ ਤੇ ਹੰਝੂ ਵਗਾਉਣ ਵਾਲੇ ਦੇ ਪੈਦਾ ਹੁੰਦੇ ਹੀ ਕਿਸੇ ਨੇ ਤੈਨੂੰ ਜੀ ਆਇਆਂ ਨਾ ਕਿਹਾ। ਆਪਣੇ ਆਸ ਪਾਸ ਦੇ ਇਸ ਵਾਤਾਵਰਣ ਨੇ ਤੈਨੂੰ ਕੁਝ ਜ਼ਿਆਦਾ ਹੀ ਸੰਵੇਦਨਸ਼ੀਲ ਬਣਾ ਦਿਤਾ। ਹਕਾਰਤ ਭਰੀਆਂ ਨਜ਼ਰਾਂ ਨੇ ਤੇਰੇ ਸ੍ਵੈ-ਅਭਿਮਾਨ ਨੂੰ ਭਰਿੰਡਾਂ ਦੇ ਛੱਤੇ ਵਾਂਗ ਛੇੜ ਦਿਤਾ, ਤੇ ਤੂੰ ਕੁਝ ਕਰਨ ਕੁਝ ਪਾਉਣ ਦੀ ਸੌਂਹ ਖਾ ਲਈ। ਤੇਰੇ ਸੰਬੰਧੀ ਬਦਨਾਮੀਆਂ, ਚੁਗਲੀਆਂ ਵਧਦੀਆਂ ਗਈਆਂ। ਤੈਨੂੰ ਜਾਹਿਲ, ਬਦ-ਦਿਮਾਗ਼, ਬਦਸੂਰਤ, ਤੇ ਹੰਕਾਰਨ ਜਿਹੇ ਨਾਵਾਂ ਨਾਲ ਯਾਦ ਕੀਤਾ ਜਾਣ ਲੱਗਾ। ਪਰ ਤੂੰ ਇਕ ਨਿੱਕੀ ਜਿਹੀ ਚਿੜੀ ਵਾਂਗ ਚਾਂਭਲ ਚਾਂਭਲ ਕੇ ਕਹਿੰਦੀ, "ਜੋ ਕੁਝ ਮੇਰੇ ਕੋਲ ਹੈ, ਉਹ ਕਿਸੇ ਰਾਜੇ ਦੇ ਮਹਿਲਾਂ ਵਿਚ ਵੀ ਨਹੀਂ।" ਇਸੇ ਖ਼ੁਦਪਸੰਦੀ ਕਾਰਨ ਤੂੰ ਕਵਿਤਾ ਦੀ ਅਜਿਹੀ ਤੁਕ ਬਣ ਗਈ, ਜਿਹਦੇ, ਗ਼ਾਲਿਬ ਦੇ ਟੀਕਾਕਾਰਾਂ ਵਾਂਗੂ ਹਰ ਇਕ ਨੇ ਅਲੱਗ ਅਰਥ ਕੱਢਣੇ ਚਾਹੇ ਪਰ ਫੇਰ ਵੀ ਬਹੁਤ ਘੱਟ ਵਾਸਤਵ ਦੀ ਤਹਿ ਤਕ ਪਹੁੰਚ ਸਕੇ। ਮੈਂ ਆਪ ਦੂਰ ਹੋ ਕੇ ਤੈਨੂੰ ਸਮਝਣਾ ਚਾਹਿਆ—ਇਹ ਸੱਚ ਹੈ ਕਿ ਮੈਂ ਦੂਜੇ ਮਰਦਾਂ ਵਾਂਗੂ ਤੇਰੇ ਕੰਵਾਰਪਣ ਵਲ ਹੱਥ ਨਾ ਵਧਾਇਆ, ਕਦੇ ਤੇਰੇ ਏਨਾ ਨਜ਼ਦੀਕ ਨਾ ਆਇਆ ਕਿ ਤੇਰੇ ਸਾਹ ਦੀ ਰਫ਼ਤਾਰ ਵਿਚੋਂ ਕੋਈ ਭੇਤ ਲੱਭ ਸਕਾਂ—ਫੇਰ ਵੀ ਏਸ ਕਵਿਤਾ ਦੀ ਤੁਕ ਤੇ ਕਾਫ਼ੀ ਰੀਸਰਚ ਕੀਤੀ, ਦਿਮਾਗ਼ ਦੀ ਲੈਬਾਰਟਰੀ ਵਿਚ ਦੋ ਸਾਲ ਤਕ ਤਜਰਬੇ ਕੀਤੇ, ਪਰ ਕੁਝ ਨਾ ਸਮਝ ਸਕਿਆ। ਇਕ ਵਾਰ ਮੈਨੂੰ ਆਪਣੇ ਵਲ ਝੁਕਦਿਆਂ ਦੇਖ ਕੇ ਤੂੰ ਕਿਹਾ ਸੀ, "ਅਹਿਮਦ ਭਾਈ, ਮੈਂ ਤੁਹਾਡੀ ਬਹੁਤ ਇੱਜ਼ਤ ਕਰਦੀ ਹਾਂ ਤੇ ਇਹ ਨਹੀਂ ਚਾਹੁੰਦੀ ਕਿ ਕੋਲਿਆਂ ਦੀ ਦਲਾਲੀ ਵਿਚ ਤੁਸੀਂ ਵੀ ਆਪਣੇ ਹੱਥ ਕਾਲੇ ਕਰ ਬੈਠੋ।"

ਪਰ ਇਹ ਕਿੱਡੀ ਦੁਖ ਦੀ ਗੱਲ ਹੈ ਕਿ ਤੂੰ ਕਿੰਨੇ ਲੋਕਾਂ ਨੂੰ ਮੂੰਹ ਕਾਲਾ ਹੋਣ ਤੋਂ

ਬਚਾਉਣ ਦੀ ਖ਼ਾਤਰ ਆਪਣੇ ਮੂੰਹ ਤੇ ਕਾਲਖ ਮਲ ਲਈ ਸੀ, ਤਾਂ ਜੋ ਉਹਨਾਂ ਦੀਆਂ ਚਿੱਟੀਆਂ ਚਾਦਰਾਂ ਤੇ ਸਿਆਹੀ ਦਾ ਦਾਗ਼ ਨਾ ਪਵੇ, ਤੂੰ ਮੇਰਾ ਬਹੁਤ ਸਤਿਕਾਰ ਕਰਦੀ ਸੈਂ, ਇਕ ਨੌਜਵਾਨ ਮਰਦ ਦਾ, ਜਿਹੜਾ ਤੇਰੇ ਜ਼ਰਾ ਕੁ ਜਿੰਨੇ ਸਹਾਰੇ ਨਾਲ ਅੱਗੇ ਵਧਣਾ ਚਾਹੁੰਦਾ ਸੀ। ਜਿਹਨੇ ਅਠਾਰਾਂ ਸਾਲ ਦੀ ਉਮਰ ਵਿਚ ਤੈਨੂੰ ਕਈ ਵਾਰ ਫ਼ਰੇਬ ਦਿੱਤੇ। ਮੰਜ਼ਲ ਦੇ ਮੁੱਢ ਲਿਆ ਕੇ ਭਟਕਾ ਦਿਤਾ। ਬਦਨਾਮੀ ਦੀ ਕੋਠੜੀ ਵਿਚ ਧੱਕ ਕੇ, ਉਹਦੇ ਸਾਰੇ ਦਰਵਾਜ਼ੇ ਬੰਦ ਕਰ ਦਿਤੇ। ਫੇਰ ਤੂੰ ਆਪਣੀ ਰਹੀ ਸਹੀ ਇੱਜ਼ਤ ਦੀਆਂ ਧੱਜੀਆਂ ਬਖੇਰ ਛੱਡੀਆਂ, ਤੇ ਚੁਰਾਹੇ ਦੇ ਐਨ ਵਿਚਾਲੇ ਆਪਣੇ ਸਭ ਪ੍ਰਤੱਖ ਭੋਛਣ ਉਤਾਰ ਕੇ ਵਗਾਹ ਮਾਰੇ। ਉਹ ਤਾਂ ਸੁੱਖ ਰਹੀ ਕਿ ਤੂੰ ਮੇਰਾ ਸਤਿਕਾਰ ਕਰਦੀ ਰਹੀ ਤੇ ਮੈਂ ਤੈਨੂੰ ਸਮਝਣ ਵਿਚ ਏਨਾ ਰੁੱਝ ਗਿਆ ਕਿ ਜਜ਼ਬਿਆਂ ਦੇ ਇੰਜੈਕਸ਼ਨ ਬਿਲਕੁਲ ਬੇਅਸਰ ਹੋ ਗਏ। ਨਹੀਂ ਤਾਂ ਸੰਭਵ ਸੀ ਇਕ ਦਿਨ ਮੇਰਾ ਸ੍ਵੈ-ਅਭਿਮਾਨ ਤੇਰੇ ਕਦਮਾਂ ਵਿਚ ਪਿਆ ਬਖ਼ਸ਼ੇ ਜਾਣ ਦੀ ਭਿਖਿਆ ਮੰਗ ਰਿਹਾ ਹੁੰਦਾ, ਤੇ ਤੂੰ ਅਤਹਰ ਵਾਂਗ ਮੈਨੂੰ ਇਕ ਚੱਟਾਨ ਤੇ ਛੱਡਦਿਆਂ ਕਹਿੰਦੀ, "ਮੈਂ ਤੈਨੂੰ ਪ੍ਰਾਪਤ ਕਰਨ ਲਈ ਬਹੁਤ ਸਾਰੀਆਂ ਠੋਕਰਾਂ ਖਾਧੀਆਂ, ਪਰ ਤੈਨੂੰ ਛੋਹਣ ਤੋਂ ਪਹਿਲਾਂ ਏਨੀ ਉਚਾਈ ਤੇ ਪਹੁੰਚ ਗਈ ਜਦ ਤੂੰ ਓਥੇ ਪਹੁੰਚਿਆ ਤਾਂ ਮੈਂ ਮ੍ਰਿਗ-ਜਲ ਬਣ ਚੁੱਕੀ ਸਾਂ।"

"ਘਬਰਾ ਨਾ" ਤੂੰ ਇਹ ਸ਼ਬਦ ਅਤਹਰ ਜਾਂ ਰਿਆਜ਼ ਨੂੰ ਆਪ ਨਹੀਂ ਸੀ ਕਹੇ ਪਰ ਅੱਜ ਤਕ ਤੈਂ ਹੋਰ ਕਿਹੜੀਆਂ ਗੱਲਾਂ ਆਪਣੀ ਜ਼ਬਾਨ ਤੋਂ ਆਖੀਆਂ ਹਨ, ਤੂੰ ਤਾਂ ਉਸ ਗੂੰਗੀ ਵਰਗੀ ਹੈਂ, ਜਿਹਨੂੰ ਆਪਣਾ ਮਤਲਬ ਹਮੇਸ਼ਾ ਅਸਲੀ ਤੌਰ ਤੇ ਸਮਝਾਉਣਾ ਪੈਂਦਾ ਹੈ—ਦੇਖਣ ਵਿਚ ਤੂੰ ਕਿੰਨੀ ਸਾਧਾਰਨ ਜਿਹੀ ਸੈਂ। ਛੋਟੇ ਛੋਟੇ ਮੋਢਿਆਂ ਤੱਕ ਝੂਲਦੇ ਵਾਲ, ਜਿਨ੍ਹਾਂ ਦੀਆਂ ਪਤਲੀਆਂ ਪਤਲੀਆਂ ਆਵਾਰਾ ਲਿਟਾਂ ਚਿਹਰੇ ਦੁਆਲੇ ਮੰਡਲ ਬਣਾਈ ਕੰਬਦੀਆਂ ਰਹਿੰਦੀਆਂ। ਸਾਧਾਰਨ ਜਿਹਾ ਕੱਦ, ਦੁਬਲਾ ਪਤਲਾ ਨਾਜ਼ਕ—ਧਾਨਪਾਨ—ਸਰੀਰ, ਜਿਵੇਂ ਤੇਜ਼ ਹਵਾ ਦੇ ਬੁੱਲ੍ਹਿਆਂ ਤਕ ਨੇ ਤੈਨੂੰ ਉਡਾ ਕੇ ਲੈ ਜਾਣਾ ਹੋਵੇ। ਜਿਵੇਂ ਆਪਣੇ ਵਲ ਹੱਥ ਵਧਦਿਆਂ ਹੀ ਤੂੰ ਲਾਜਵੰਤੀ ਵਾਂਗ ਕੁਮਲਾ ਜਾਏਂਗੀ। ਇਕ ਝਾਉਲਾ ਜਿਹਾ। ਅਧੂਰਾ ਖ਼ਾਕਾ। ਕਿੰਨੇ ਹਲਕੇ ਹਲਕੇ ਸਨ ਤੇਰੇ ਚਿਹਨ ਚੱਕਰ। ਪਤਲੇ ਖ਼ਮ-ਪਏ ਹੋਠ, ਜਿਹੜੇ ਹਮੇਸ਼ਾ ਨਿਰਮੋਹੇਪਣ ਵਿਚ ਮੀਟੇ ਰਹਿੰਦੇ, ਹਰ ਚੀਜ਼ ਨੂੰ ਖੋਜ ਨਾਲ ਤੱਕਣ ਵਾਲੀਆਂ ਹਮਦਰਦ ਅੱਖਾਂ, ਜਿਹੜੀਆਂ ਆਪਣੇ ਸਾਰੇ ਗੁਨਾਹਾਂ ਨੂੰ ਬੇਪਰਦਾ ਕਰਨ ਲਈ ਤਿਆਰ ਰਹਿੰਦੀਆਂ, ਤੇ ਇਸ ਖ਼ਿਆਲ ਨਾਲ ਬਾਰ ਬਾਰ ਬੰਦ ਹੋ ਜਾਂਦੀਆਂ ਕਿ ਕੋਈ ਉਹਨਾਂ ਦੀ ਡੂੰਘਾਣ ਦੀ ਥਾਹ ਨਾ ਪਾ ਲਵੇ। ਤੇ ਹਰ ਛਿਨ ਬਦਲਣ ਵਾਲਾ ਰੰਗ, ਜਿਹੜਾ ਕਦੇ ਚੰਗਿਆੜੇ ਵਾਂਗ ਦਗਣ ਲਗਦਾ, ਕਦੇ ਮਿੱਟੀ ਜਿਹਾ ਮੈਲਾ ਪੈ ਜਾਂਦਾ। ਜਦ ਤੂੰ ਗੱਲ ਕਰਦੀ ਤੇਰੇ ਨਕਸ਼ ਬਿਲਕੁਲ ਨਾ ਬਦਲਦੇ। ਕਿੰਨਾ ਔਖਾ ਕੰਮ ਸੀ ਇਹ, ਤੇਰੇ ਚਿਹਰੇ ਤੋਂ

ਕਿਸੇ ਗੱਲ ਦਾ ਅਨੁਮਾਨ ਲਾਉਣਾ। ਇਸ ਸਾਧਾਰਨ ਜਿਹੀ ਸ਼ਕਲ ਸੂਰਤ ਨੇ ਹੀ ਤਾਂ ਤੈਨੂੰ ਘਰ ਵਿਚ ਸਭ ਦੇ ਧਿਆਨ ਤੋਂ ਵਾਂਝਿਆਂ ਰੱਖਿਆ। ਆਪਣੀਆਂ ਸੁੰਦਰ ਤੇ ਆਗਿਆਕਾਰ ਭੈਣਾਂ ਦੇ ਮੁਕਾਬਲੇ ਤੇਰੀ ਉੱਕਾ ਕੋਈ ਕੀਮਤ ਨਹੀਂ ਸੀ।

ਵੇਚਣ ਵੱਟਣ ਦੇ ਏਸ ਬਾਜ਼ਾਰ ਵਿਚ ਕੇਵਲ ਮੋਹਣੀ ਸੂਰਤ ਵਾਲੀਆਂ ਕੁੜੀਆਂ ਦੇ ਮਹਿੰਗੇ ਮੁੱਲ ਪੈਂਦੇ ਹਨ। ਚਾਚੇ ਤੇ ਚਾਚੀ ਲਈ ਇਹ ਖ਼ਿਆਲ ਜਾਨ ਸੁਕਾਉਣ ਵਾਲਾ ਸੀ।

ਮੈਨੂੰ ਅੱਜ ਤੋਂ ਤਿੰਨ ਸਾਲ ਪਹਿਲਾਂ ਵਾਲੀ ਸਿਆਲ ਦੀ ਇਕ ਸਵੇਰ ਯਾਦ ਆ ਰਹੀ ਹੈ। ਤੂੰ ਓਦੋਂ ਨਹਾ ਕੇ ਆਈ ਸੀ। ਤੂੰ ਨਸਰੀਨ ਤੇ ਆਇਸ਼ਾ ਨਾਲ ਵਿਹੜੇ ਵਿਚ ਸਵੈਟਰ ਦਾ ਨਮੂਨਾ ਬਣਾ ਕੇ ਉਧੇੜ ਰਹੀ ਸੀ। ਨਵੰਬਰ ਦੀ ਹਲਕੀ ਧੁੱਪ ਵਿਹੜੇ ਵਿਚ ਬਿਖਰੀ ਹੋਈ ਸੀ। ਚਾਚੀ ਫ਼ਰਸ਼ ਤੇ ਬੈਠੀ ਨਵੀਆਂ ਰਜ਼ਾਈਆਂ ਵਿਚ ਨਗੰਦੇ ਪਾ ਰਹੀ ਸੀ। ਉਸ ਸਮੇਂ ਤੇਰੇ ਗੁਲਾਬੀ ਦੁਪੱਟੇ, ਭਿੱਜੇ ਵਾਲ ਤੇ ਨਿੱਖਰੇ ਰੰਗ ਨੂੰ ਦੇਖ ਕੇ ਵੀ ਮੈਨੂੰ ਕੋਈ ਸ਼ਿਅਰ ਯਾਦ ਨਾ ਆਇਆ, ਕੋਈ ਉਪਮਾ ਦਿਮਾਗ਼ ਵਿਚ ਨਾ ਉੱਭਰੀ। ਆਇਸ਼ਾ, ਨਸਰੀਨ, ਤੇ ਫ਼ਰਜ਼ਾਨਾ ਦੇ ਲਟ ਲਟ ਬਲਦੇ ਹੁਸਨ ਨੇ ਤੇਰੇ ਦੀਵੇ ਨੂੰ ਟਿਮਟਿਮਾਉਣ ਵੀ ਨਾ ਦਿੱਤਾ! ਕਿੰਨੀ ਘਟੀਆ ਸੀ ਤੂੰ, ਮਾਣ ਮੱਤੀਆਂ ਤੇ ਆਪਣੇ ਹੁਸਨ ਦੇ ਹਥਿਆਰਾਂ ਵਲੋਂ ਸੁਚੇਤ ਆਪਣੀਆਂ ਭੈਣਾਂ ਦੇ ਘੇਰੇ ਵਿਚ—ਉਸ ਸਮੇਂ ਮੈਂ ਸੋਚਿਆ ਸੀ ਕਿ ਹੁਸਨ ਦੇ ਏਸ ਭੀੜ ਭੜੱਕੇ ਵਿਚ ਤੇਰੀ ਕਹਾਣੀ ਕਿੰਨੀ ਫਿੱਕੀ ਤੇ ਸੰਖੇਪ ਹੋਵੇਗੀ।

ਉਹਨੀਂ ਦਿਨੀਂ ਨਿਰੰਤਰ ਬੇਕਾਰੀ ਨੇ ਮੈਨੂੰ ਨਵੇਂ ਨਵੇਂ ਰਾਹਾਂ ਤੋਂ ਜਾਣੂੰ ਕਰਵਾਇਆ। ਘਰੋਂ ਬਹੁਤ ਦੂਰ ਇਕ ਹੜਤਾਲ ਦੇ ਸਿਲਸਿਲੇ ਵਿਚ ਗ੍ਰਿਫ਼ਤਾਰ ਹੋਇਆ ਤਾਂ ਆਇਸ਼ਾ ਦੇ ਖ਼ਤ ਨੇ ਪਹਿਲੀ ਵਾਰ ਮੇਰਾ ਧਿਆਨ ਤੇਰੇ ਵਲ ਮੋੜਿਆ। ਤੁਹਾਨੂੰ ਕੁੜੀਆਂ ਨੂੰ ਚਿੱਠੀਆਂ ਲਿਖਣ ਲਈ ਵੀ ਤਾਂ ਕੋਈ ਗੱਲ ਨਹੀਂ ਸੁਝਦੀ।

ਆਇਸ਼ਾ ਦੇ ਖ਼ਤ ਵੀ ਉਹਦੇ ਆਪਣੇ ਵਾਂਗ ਖ਼ਾਮੋਸ਼ ਤੇ ਮਾਸੂਮ ਹੁੰਦੇ ਹਨ ਜਿਹਨਾਂ ਵਿਚ ਅੱਬਾ ਦੀ ਨਾਰਾਜ਼ਗੀ ਤੋਂ ਲੈ ਕੇ ਖ਼ਾਨਦਾਨ ਦੀਆਂ ਰਸਮਾਂ ਰੀਤਾਂ ਸਮੇਂ ਆਉਣ ਵਾਲੀਆਂ ਔਰਤਾਂ ਦੇ ਕੱਪੜਿਆਂ ਜ਼ੇਵਰਾਂ ਦੇ ਡੀਜ਼ਾਈਨਾਂ ਤੇ ਸਕੂਲ ਦੀਆਂ ਸਹੇਲੀਆਂ ਦੇ ਰੋਮਾਂਸ ਤਕ ਹਰ ਚੀਜ਼ ਦਾ ਜ਼ਿਕਰ ਵੇਰਵੇ ਨਾਲ ਕੀਤਾ ਹੁੰਦਾ। ਉਹ ਨਾਲ ਹੀ ਮੈਨੂੰ ਵੀ ਉਸੇ ਵਰਗਾ ਹੀ ਮਜ਼ੇਦਾਰ ਲੰਮਾ ਖ਼ਤ ਲਿਖਣ ਦੀ ਹਦਾਇਤ ਕਰਦੀ। ਮੇਰੀ ਭੈਣ ਨਹੀਂ ਜਾਣਦੀ ਕਿ ਮੈਂ ਰੋਮਾਂਸਾਂ, ਰੰਗੀਨੀਆਂ, ਤੇ ਚੁਗਲੀਆਂ ਤੋਂ ਕਿੰਨਾ ਦੂਰ ਸੀ। ਪਰ ਉਹ ਮੇਰੀ ਨਿਰੰਤਰ ਚੁਪ ਦੇ ਬਾਵਜੂਦ ਇਕ ਹੰਗਾਮੇ ਤੇ ਘਰ ਦੇ ਕਮਰੇ ਵਿਚ ਬੈਠੀ, ਬਾਰ ਬਾਰ ਮੂੰਹ ਤੇ ਝੁਕ ਆਉਣ ਵਾਲੀਆਂ ਲਿਟਾਂ ਨੂੰ ਪਿਛੇ ਝਟਕ ਕੇ ਲਿਖਦੀ ਰਹੀ, "ਤੁਸੀਂ ਹੋਰ ਸੁਣਿਆ ਭਾਈ ਜਾਨ! ਛੋਟੀ ਮਾਸੀ

ਕੁਦਸੀਆ ਹੁਣਾਂ ਵਲ ਅਮਜਦ ਭਾਈ ਦਾ 'ਪੈਗ਼ਾਮ' ਲੈ ਕੇ ਗਈ, ਤਾਂ ਕੁਦਸੀਆ ਨੇ ਆਪ ਆ ਕੇ ਕਹਿ ਦਿਤਾ, ਮੈਂ ਅਮਜਦ ਨਾਲ ਵਿਆਹ ਨਹੀਂ ਕਰਾਂਗੀ। ਸੁਣਿਆ ਹੈ ਚਾਚਾ ਅੱਬਾ ਜ਼ਹਿਰ ਖਾਣ ਵਾਲੇ ਹਨ। ਸਾਰੇ ਖ਼ਾਨਦਾਨ ਵਿਚ ਥੂਹ ਥੂਹ ਹੋ ਰਹੀ ਹੈ।"

ਉਸ ਦਿਨ ਬਹੁਤ ਦਿਨ ਬਾਅਦ ਮੈਂ ਜਿਹਲ ਦੀ ਕੋਠੜੀ ਵਿਚ ਮੁਸਕਰਾਇਆ ਸੀ। ਉਸ ਦਲੇਰ ਹੌਸਲੇ ਤੇ ਦੂਰੋਂ ਹੀ ਤੇਰੀ ਪਿਠ ਥਾਪੜੀ ਸੀ, ਤੇ ਮਹਿਸੂਸ ਕੀਤਾ ਸੀ ਕਿ ਜਿਸ ਮਿਆਨ ਵਿਚ ਅਸੀਂ ਆਪਣੇ ਆਪ ਨੂੰ ਲਪੇਟਿਆ ਹੋਇਆ ਹੈ ਉਹ ਥਾਂ ਥਾਂ ਤੋਂ ਟੁੱਟ ਰਿਹਾ ਹੈ। ਜੀਅ ਕੀਤਾ, ਇਕ ਜ਼ਹਿਰ ਦੀ ਸ਼ੀਸ਼ੀ ਫ਼ਟਾਫ਼ਟ ਪਾਰਸਲ ਕਰ ਦਿਆਂ ਤਾਂ ਜੋ ਉਹ ਕੇਵਲ ਸਲਾਹ ਬਣਾ ਕੇ ਹੀ ਨਾ ਰਹਿ ਜਾਏ। ਤੂੰ ਫੇਰ ਇਕ ਵਾਰ ਮੇਰੇ ਸਾਹਮਣੇ ਆਈ ਸੀ, ਝੁੰਜਲਾ ਕੇ ਸਵੈਟਰ ਉਧੇੜਦੀ ਹੋਈ। ਫੇਰ ਮੈਂ ਏਸ ਘਟਨਾ ਨੂੰ ਭੁੱਲ ਗਿਆ। ਆਇਸ਼ਾ ਆਪਣੇ ਖ਼ਤਾਂ ਵਿਚ ਲਿਖਦੀ ਰਹੀ ਕਿ ਤੇਰਾ ਤੇ ਰਿਆਜ਼ ਦਾ ਰੋਮਾਂਸ ਚੱਲ ਰਿਹਾ ਹੈ। ਆਪਣੀ ਸਫ਼ਾਈ ਵਿਚ ਕੁਝ ਕਹਿਣ ਦੀ ਕੋਸ਼ਿਸ਼ ਨਾ ਕਰ—ਮੈਨੂੰ ਪਤਾ ਹੈ ਕਿ ਤੂੰ ਏਸ ਪਿਆਰ ਨੂੰ ਸਫਲ ਬਣਾਉਣ ਦੀ ਕਿੰਨੀ ਕੋਸ਼ਿਸ਼ ਕੀਤੀ। ਪਰ ਰਿਆਜ਼ ਤੁਹਾਡੇ ਘਰ ਦਾ ਲੈ-ਪਾਲਕ ਸੀ। ਤੁਹਾਡੇ ਦਸਤਰਖ਼ਾਨ ਦੇ ਟੁਕੜਿਆਂ ਤੇ ਪਲਿਆ ਸੀ। ਫੇਰ ਚਾਚਾ ਅੱਬਾ ਨੂੰ ਏਸ ਪਿਆਰ ਦੀ ਸੂਹ ਲੱਗ ਗਈ ਤੇ ਉਹਨੇ ਰਿਆਜ਼ ਨੂੰ ਘਰੋਂ ਹੀ ਨਹੀਂ ਸ਼ਹਿਰ ਤੋਂ ਵੀ ਬਾਹਰ ਕੱਢ ਦਿਤਾ। ਤੇ ਤੂੰ ਬੜੇ ਠਰੰਮ੍ਹੇ ਨਾਲ ਪਿਆਰ ਦੀ ਏਸ ਲਾਸ਼ ਨੂੰ ਦਿਲ ਦੇ ਕਬਰਿਸਤਾਨ ਵਿਚ ਦਫ਼ਨ ਕਰ ਦੇਣਾ ਚਾਹਿਆ—ਪਰ ਸ਼ਾਇਦ ਅਜਿਹਾ ਹੋ ਨਾ ਸਕਿਆ, ਕਿਉਂਕਿ ਮੁਰਦਾਰ ਖਾਣ ਵਾਲੀਆਂ ਗਿਰਝਾਂ, ਜਿਹੜੀਆਂ ਅਜਿਹੇ ਮੌਕਿਆਂ ਦੀ ਤਲਾਸ਼ ਵਿਚ ਮੰਡਲਾਉਂਦੀਆਂ ਰਹਿੰਦੀਆਂ ਹਨ, ਉਸ ਲਾਸ਼ ਨੂੰ ਬਾਹਰ ਧੂਅ ਲਿਆਈਆਂ। ਜੀਅ ਭਰ ਕੇ ਸੁਆਦ ਲਿਆ ਤੇ ਚੀਰ ਪਾੜ ਕੇ ਸੁੱਟ ਪਾਇਆ। ਤੇਰੀ ਬੀਮਾਰੀ ਨੂੰ ਭਿੰਨ ਭਿੰਨ ਅਰਥ ਦਿੱਤੇ ਗਏ। ਭਾਵ ਇਹ ਸਭ ਰਿਆਜ਼ ਦੀ ਅਮਾਨਤ ਨੂੰ ਠਿਕਾਣੇ ਲਾਉਣ ਦੇ ਬਹਾਨੇ ਹਨ, ਤੇ ਤੂੰ ਆਪਣੇ ਬੰਦ ਕਮਰੇ ਵਿਚ ਨਹੀਂ ਪਈ ਰਹਿੰਦੀ, ਸਗੋਂ ਰਿਆਜ਼ ਨਾਲ ਨੱਸ ਗਈ ਹੋਈ ਹੈਂ।

ਇਹ ਅਫ਼ਵਾਹਾਂ ਮੈਂ ਦੂਰ ਬੈਠ ਕੇ ਸੁਣੀਆਂ ਤੇ ਹਰ ਗੱਲ ਨੂੰ ਵਿਸ਼ਵਾਸ ਦੇ ਖਾਤੇ ਵਿਚ ਪਾਉਂਦਾ ਗਿਆ। ਇਹ ਕੋਈ ਅਜਿਹੀ ਗੱਲ ਵੀ ਨਹੀਂ ਸੀ ਜਿਹਦਾ ਵਿਸ਼ਵਾਸ ਨਾ ਕੀਤਾ ਜਾ ਸਕੇ। ਆਇਸ਼ਾ ਦੇ ਕਹਿਣ ਅਨੁਸਾਰ ਤੂੰ ਆਪਣੀ ਮਹੱਤਤਾ ਦਾ ਅਹਿਸਾਸ ਕਰਵਾਉਣ ਦਾ ਨਿਰਣਾ ਲੈ ਚੁਕੀ ਸੈਂ ਤੇ ਤੈਂ ਸਾਰੀ ਦੁਨੀਆਂ ਨੂੰ ਠੁਕਰਾ ਕੇ ਆਪਣੀ ਮਨ-ਮੰਨੀ ਕਰਨ ਦਾ ਤਹੱਈਆ ਕਰ ਲਿਆ ਸੀ—ਫੇਰ ਤੇਰੇ ਜਿਹੀਆਂ ਪਿਆਰ ਦੀਆਂ ਡੰਗੀਆਂ ਕੁੜੀਆਂ ਇਸ ਤੋਂ ਵਧ ਆਪਣੀ ਮਹੱਤਤਾ ਦਾ ਸਬੂਤ ਕੀ ਦੇ ਸਕਦੀਆਂ ਹਨ।

ਇਸ ਤੋਂ ਪਿਛੋਂ ਜਦ ਮੈਂ ਜਿਹਲੋਂ ਛੁੱਟ ਕੇ ਘਰ ਆਇਆ ਤਾਂ ਤੂੰ ਸਮੇਂ ਦਾ ਮਹੱਤਵਪੂਰਨ ਵਿਸ਼ਾ ਬਣ ਚੁਕੀ ਸੈਂ, ਜਾਂ, ਆਇਸ਼ਾ ਦੇ ਸ਼ਬਦਾਂ ਵਿਚ, ਕੁਝ ਕਰਨ ਦੀ ਧੁਨ ਵਿਚ ਆਪਣਾ ਰਿਹਾ ਸਿਹਾ ਵਕਾਰ ਵੀ ਗੰਵਾ ਚੁਕੀ ਸੈਂ।

ਇਸ ਦੌਰਾਨ ਤੂੰ ਆਪਣੇ ਮਾਸਟਰ ਨਾਲ ਪਿਆਰ ਕਰ ਚੁਕੀ ਸੈਂ, ਜਿਹੜਾ ਤੈਨੂੰ ਪੜ੍ਹਾਉਣ ਆਉਂਦਾ ਸੀ। ਇਕ ਸਿੱਧਾ ਸਾਦਾ, ਖ਼ਤਰਨਾਕ ਹੱਦ ਤੱਕ ਸ਼ਰੀਫ਼ ਇਨਸਾਨ, ਜਿਹੜਾ ਆਪਣੀ ਮਜ਼ਲੂਮੀ ਤੇ ਬੇਚਾਰਗੀ ਪ੍ਰਗਟ ਕਰ ਕੇ ਦੂਜਿਆਂ ਤੋਂ ਤਰਸ ਦੀ ਭੀਖ ਮੰਗਦਾ ਸੀ।

ਪਹਿਲਾਂ ਉਹਨੇ ਤੈਨੂੰ ਇੱਜ਼ਤ ਤੇ ਸ਼ਰਾਫ਼ਤ ਦੇ ਸਬਕ ਪੜ੍ਹਾਏ, ਆਪਣੀ ਬੇਚਾਰਗੀ ਤੇ ਦੁਖ ਦੀਆਂ ਕਹਾਣੀਆਂ ਸੁਣਾਈਆਂ। ਉਹਦੀ ਪ੍ਰੇਮਿਕਾ ਨੇ ਉਹਨੂੰ ਧੋਖਾ ਦਿਤਾ ਸੀ, ਕੇਵਲ ਗ਼ਰੀਬੀ ਕਰ ਕੇ ਹੀ ਉਹਨੂੰ ਠੁਕਰਾ ਦਿਤਾ। (ਇਹ ਪ੍ਰੇਮਿਕਾਵਾਂ ਦੇ ਧੋਖਾ ਦੇਣ ਦਾ ਦੁਖੜਾ ਵੀ ਕਿੰਨਾ ਬੋਦਾ ਹੋ ਚੁਕਾ ਹੈ ?)

ਫੇਰ ਉਹਦੀ ਪਿਆਸੀ ਦੁਨੀਆਂ ਵਿਚ ਤੂੰ ਆਪਣੀ ਹਮਦਰਦੀ ਦੇ ਕੁਝ ਤੁਪਕੇ ਟਪਕਾਉਣੇ ਚਾਹੇ। ਆਪਣੇ ਵਰਤ ਵਿਹਾਰ ਨਾਲ ਉਹਦਾ ਦੁਖ ਘਟਾਉਣਾ ਚਾਹਿਆ। ਆਪਣੇ ਗ਼ਮ ਦੀ ਕਹਾਣੀ ਵੀ ਉਹਨੂੰ ਸੁਣਾ ਘੱਤੀ। ਕੋਰਸ ਦੀਆਂ ਕਿਤਾਬਾਂ ਨੂੰ ਇਕ ਪਾਸੇ ਸਮੇਟ ਕੇ ਜੀਅ ਧਰਾਉਣ ਦੇ ਸਬਕ ਪੜ੍ਹਾਏ ਜਾਣ ਲੱਗੇ।

ਤੇਰਾ ਮਾਸਟਰ ਬੀਮਾਰ ਪੈ ਗਿਆ ਤੇ ਚਾਚਾ ਅੱਬਾ ਨੇ ਦੂਜਾ ਮਾਸਟਰ ਰੱਖਣਾ ਚਾਹਿਆ, ਤਾਂ ਤੂੰ ਇਸ ਤੋਂ ਇਨਕਾਰ ਕਰ ਦਿਤਾ। ਤੂੰ ਉਸੇ ਮਾਸਟਰ ਤੋਂ ਪੜ੍ਹਨਾ ਚਾਹੁੰਦੀ ਸੈਂ। ਉਹਦੀ ਖ਼ਬਰਸਾਰ ਪੁੱਛਣ ਲਈ ਉਹਦੇ ਘਰ ਜਾਣ ਦੀ ਜ਼ਿੱਦ ਕਰਦੀ ਸੈਂ। ਇਹ ਸਾਰੀਆਂ ਗੱਲਾਂ ਘਰ ਦੇ ਛੋਟੇ ਬੱਚਿਆਂ ਤਕ ਨੇ ਮੈਨੂੰ ਸੁਣਾਈਆਂ। ਮੈਂ ਕਿਵੇਂ ਵਿਸ਼ਵਾਸ ਕਰ ਲਵਾਂ ਕਿ ਤੈਨੂੰ ਏਸ ਮਾਸਟਰ ਨਾਲ ਪਿਆਰ ਨਹੀਂ, ਕੇਵਲ ਹਮਦਰਦੀ ਸੀ। ਇਹ ਇਨਸਾਨੀਅਤ ਦਾ ਜਜ਼ਬਾ ਹੀ ਇਕ ਰਾਤ ਚੁਪਕੇ ਜਿਹੇ ਉਠਾ ਕੇ ਤੈਨੂੰ ਮਾਸਟਰ ਦੇ ਘਰ ਲੈ ਗਿਆ, ਤੇ ਜਦ ਤੂੰ ਦਰਵਾਜ਼ਾ ਖਟਖਟਾ ਰਹੀ ਸੈਂ, ਤਾਂ ਚਾਚਾ ਅੱਬਾ ਦੇ ਡੰਡੇ ਦੀ ਮਾਰ ਨਾਲ ਬੇਹੋਸ਼ ਹੋ ਗਈ।

ਫੇਰ ਘਰ ਵਾਲੇ ਕਈ ਮਹੀਨੇ ਤੇਰੇ ਪਰਛਾਵੇਂ ਤੋਂ ਅਛੂਤਾਂ ਵਾਂਗੂੰ ਬਚਦੇ ਰਹੇ। ਘਰ ਦੀਆਂ ਲੰਮੇ ਲੰਮੇ ਨੱਕਾਂ ਵਾਲੀਆਂ ਔਰਤਾਂ ਨੇ ਬਰਾਦਰੀ ਵਿਚ ਵੜਨਾ ਬੰਦ ਕਰ ਦਿਤਾ। ਚਾਚਾ ਅੱਬਾ ਨੇ ਵਕਤ ਤੋਂ ਪਹਿਲਾਂ ਪੈਨਸ਼ਨ ਲੈ ਲਈ, ਤੇ ਤੂੰ ਸਾਰੇ ਖ਼ਾਨਦਾਨ ਤੇ ਕਲੰਕ ਦਾ ਝੁਮਕਾ ਬਣ ਕੇ ਲਹਿਰਾਉਣ ਲੱਗੀ।

ਕੁੜੀਆਂ ਨੂੰ ਤੇਰੇ ਕੋਲ ਬੈਠਣ ਦੀ ਇਜਾਜ਼ਤ ਨਹੀਂ ਸੀ। ਪਰ ਤੂੰ ਕਿਸੇ ਗੱਲ ਦੀ ਪਰਵਾਹ ਨਹੀਂ ਸੈਂ ਕਰਦੀ। "ਗੰਗਾ ਨੀਂ ਗੰਗਾ ਤੂੰ ਕਿਥੇ ਲਹਿਰਾਵੇਂ ? ਦੱਸ ਮੈਂ ਪੈਰ ਤਾਂ ਡੋਬ ਲਵਾਂ !"

ਤੇ ਵਿਹੜੇ ਵਿਚ ਖੜੀ ਨੇ ਤੈਂ ਅੰਮਾਂ ਨੂੰ ਕਿਹਾ, "ਜੋ ਮੇਰਾ ਜੀਅ ਚਾਹੇਗਾ, ਉਹ ਕਰਾਂਗੀ, ਜਾਂ ਫੇਰ ਤੁਸੀਂ ਲੋਕ ਮੈਨੂੰ ਮਾਰ ਹੀ ਸੁੱਟੋ।"

ਫੇਰ ਸਭ ਦੂਜੀ ਗੱਲ ਨਾਲ ਸਹਿਮਤ ਹੋ ਗਏ। ਸਭ ਨੇ ਤੇਰੇ ਤੇ 'ਫ਼ਾਤਿਹਾ' ਪੜ੍ਹ ਛੱਡੀ। ਪਰ ਸ਼ਮੀਮ ਮਾਮਾ ਇਸ 'ਫ਼ਾਤਿਹਾ' ਵਿਚ ਸ਼ਾਮਲ ਨਾ ਹੋਏ। ਹੌਲੀ ਹੌਲੀ ਦੂਜਾ ਗ਼ਮ ਵੀ ਭੁੱਲਣ ਲੱਗਾ। ਕੁਝ ਸ਼ਮੀਮ ਮਾਮਾ ਦੀਆਂ ਨਾਜ਼ਬਰਦਾਰੀਆਂ ਨੇ ਉਹਨੂੰ ਮਿਟਾ ਦਿਤਾ। ਉਹ ਤੇਰੇ ਤੇ ਬੇਹੱਦ ਮਿਹਰਬਾਨ ਸਨ। ਆਇਸ਼ਾ ਕਹਿੰਦੀ ਸੀ, "ਸ਼ਮੀਮ ਮਾਮਾ ਦੀ ਅਜ਼ਰਾ ਵੀ ਤਾਂ ਕੁਦਸੀਆ ਦੀ ਕਲਾਸ ਫ਼ੈਲੋ ਹੈ। ਜੇਹੋ ਜਿਹੀ ਉਹਨਾਂ ਦੀ ਧੀ, ਓਹੋ ਜਿਹੀ ਕੁਦਸੀਆ। ਫੇਰ ਉਹ ਕਿਵੇਂ ਇਕ ਕੁੜੀ ਨੂੰ ਘੁਲ ਘੁਲ ਕੇ ਮਰਦਿਆਂ ਵੇਖਣ।" ਸ਼ਮੀਮ ਮਾਮਾ ਬੜੀ ਮੁੱਦਤ ਤੋਂ ਪਤਨੀ ਤੇ ਬੱਚਿਆਂ ਨਾਲ ਨਾਤਾ ਤੋੜ ਕੇ ਬੜੀ ਰੰਗੀਨ ਜ਼ਿੰਦਗੀ ਗੁਜ਼ਾਰ ਰਹੇ ਸਨ। ਕੇਵਲ ਏਨੀ ਗੱਲੋਂ ਕਿ ਉਹਨਾਂ ਦੀ ਪਤਨੀ ਕਦੇ ਚੰਗੀ ਸਾੜ੍ਹੀ ਨਾ ਬੰਨ੍ਹ ਸਕੀ। (ਇਕ ਵਾਰ ਆਇਸ਼ਾ ਨੇ ਲਿਖਿਆ ਸੀ ਕਿ ਸਭ ਤੋਂ ਵਧੀਆ ਸਾੜ੍ਹੀ ਬੰਨ੍ਹਣ ਲਈ ਤੂੰ ਇਨਾਮ ਲੈ ਸਕਦੀ ਹੈਂ) ਉਹ ਆਪਣੇ ਬੱਚਿਆਂ ਨੂੰ ਛੱਡ ਕੇ ਤੈਨੂੰ ਸੈਰ ਕਰਾਉਣ ਜਾਂਦੇ ਸਨ। ਤੇਰੇ ਸਦਕੇ ਸਾਰਾ ਘਰ ਸਿਨਮਾ ਦੇਖਦਾ, ਪਿਕਨਿਕ ਤੇ ਜਾਂਦਾ, ਮੋਟਰਾਂ ਵਿਚ ਘੁੰਮਦਾ। ਤੂੰ ਕੋਈ ਉੱਚੀ ਡਿਗਰੀ ਲੈਣੀ ਚਾਹੁੰਦੀ ਸੈਂ, ਤੇ ਚਾਚਾ ਅੱਬਾ ਤੈਨੂੰ ਇਕੱਲੀ ਹੋਸਟਲ ਵਿਚ ਛੱਡਣ ਨੂੰ ਤਿਆਰ ਨਹੀਂ ਸਨ। ਇਸ ਲਈ ਸ਼ਮੀਮ ਮਾਮਾ ਵਿਚਾਰੇ ਆਪਣੀ ਵਕਾਲਤ ਦੇ ਬੇਸ਼ੁਮਾਰ ਮਹੱਤਵਪੂਰਨ ਕੰਮ ਛੱਡ ਕੇ ਬਾਰਾਂ ਬਾਰਾਂ ਵਜੇ ਰਾਤ ਤੱਕ ਤੈਨੂੰ ਫ਼ਾਰਸੀ ਤੇ ਉਰਦੂ ਕਵੀਆਂ ਦੀਆਂ ਰਚਨਾਵਾਂ ਪੜ੍ਹਾਉਂਦੇ। ਇਸ਼ਕ ਤੇ ਰਹੱਸਵਾਦ ਵਿਚ ਗੜੁੱਚ ਸ਼ਿਅਰਾਂ ਦੇ ਅਰਥ ਤੈਥੋਂ ਪੁਛਦੇ, ਤੇ ਉਹਨਾਂ ਵਿਚ ਛੁਪੇ ਨੁਕਤਿਆਂ ਦਾ ਵਿਸ਼ਲੇਸ਼ਨ ਕਰਦੇ ਝੂਮ ਝੂਮ ਉਠਦੇ।

ਸਾਰੇ ਪਾਸਿਆਂ ਤੋਂ ਠੁਕਰਾਏ ਜਾਣ ਤੋਂ ਪਹਿਲਾਂ ਤੂੰ ਆਪ ਕਿਸੇ ਨਾਲ ਗੱਲ ਨਹੀਂ ਸੀ ਕਰਦੀ। ਦਿਨ ਭਰ ਪਲੰਘ ਤੇ ਮੂਧੀ ਪਈ ਨਾ ਜਾਣੇ ਕੀ ਕੀ ਸੋਚਦੀ ਰਹਿੰਦੀ। ਕੋਈ ਗੱਲ ਨਾ ਕਰਦਾ ਤਾਂ ਕੋਈ ਗਿਲਾ ਨਾ ਕਰਦੀ। ਸ਼ਮੀਮ ਮਾਮਾ ਸਿਰ ਤੇ ਹੱਥ ਫੇਰਦੇ ਤਾਂ ਉਹਨਾਂ ਨੂੰ ਰੋਕਦੀ ਨਾ। ਹੱਥ ਫੜ ਕੇ ਮੋਟਰ ਵਿਚ ਬੈਠਾ ਦਿੰਦੇ ਤਾਂ ਬੈਠ ਜਾਂਦੀ। ਸੰਭਵ ਹੈ ਉਹਨਾਂ ਤੋਂ ਤੇਰੀ ਵੀਰਾਨ ਜ਼ਿੰਦਗੀ ਦੇਖੀ ਨਾ ਗਈ ਹੋਵੇ ਤੇ ਉਹ ਇਨਸਾਨੀਅਤਾਂ ਦੇ ਹੱਥੋਂ ਮਜਬੂਰ ਹੋ ਗਏ ਹੋਣ।

ਤੇਰਾ ਇਹ ਰਵੱਈਆ ਕਿੰਨਾ ਹੈਰਾਨ ਕਰਨ ਵਾਲਾ ਸੀ। ਮਾਮੀ ਨੂੰ ਆਪਣਾ ਭਵਿਖਤ ਖ਼ਤਰੇ ਵਿਚ ਪਿਆ ਨਜ਼ਰ ਆਉਣ ਲੱਗਾ, ਤੇ ਸਭ ਦੀਆਂ ਸਵਾਲੀਆ ਨਜ਼ਰਾਂ ਤੇਰੇ ਚਿਹਰੇ ਵਲ ਉੱਠ ਪਈਆਂ।

ਇਕ ਰਾਤ ਜਦ ਤੂੰ ਸ਼ਮੀਮ ਮਾਮਾ ਕੋਲੋਂ ਪੜ੍ਹ ਰਹੀ ਸੈਂ, ਕਮਰੇ ਵਿਚ ਕੁਝ ਸ਼ੋਰ

ਜਿਹਾ ਹੋਇਆ ਤੇ ਤੂੰ ਬਿਨਾਂ ਦੁਪੱਟੇ ਕਮਰੇ ਵਿਚੋਂ ਨੱਸੀ ਆਈ ਤੇ ਪਲੰਘ ਤੇ ਡਿਗ ਕੇ ਰੋਣ ਲੱਗ ਪਈ।

ਤੇਰੇ ਪਿਛੇ ਪਿਛੇ ਘਰ ਦੇ ਸਭ ਲੋਕਾਂ ਦੀ ਲੰਮੀ ਕਤਾਰ ਸੀ। ਮੈਂ ਬੜੀ ਦਿਲਚਸਪੀ ਨਾਲ ਤਮਾਸ਼ਾ ਦੇਖਣ ਲੱਗਾ। ਚਾਚੀ ਨੇ ਆਪਣੀ ਜਾਣ ਵਿਚ ਤੇਰੀ ਪਿੱਠ ਤੇ ਬੜੇ ਜ਼ੋਰ ਦੇ ਮੁੱਕੇ ਮਾਰੇ ਤੇ ਬਹੁਤ ਸਾਰੀਆਂ ਮੁਰਗਾਬੀਆਂ ਕੁੜਕੁੜਾਉਣ ਲੱਗੀਆਂ। ਜਵਾਬ ਵਿਚ ਸਿਸਕੀਆਂ ਰੋਕ ਕੇ ਤੂੰ ਬੜੀ ਮੁਸ਼ਕਲ ਨਾਲ ਕਿਹਾ, "ਮੈਂ ਜਿੱਧਰ ਵੀ ਜਾਵਾਂ ਸਭ ਮੈਨੂੰ ਬੁਰਾ ਕਹਿੰਦੇ ਹਨ। ਮੈਨੂੰ ਕੀ ਪਤਾ ਸੀ ਕਿ ਉਹ ਏਡਾ ਕਮੀਨਾ..." ਮੈਨੂੰ ਹਾਸੀ ਆ ਗਈ। ਕੋਈ ਮਰਦ ਮਾਮਾ ਨਹੀਂ ਹੁੰਦਾ, ਸਭ ਕਮੀਨੇ ਹੁੰਦੇ ਹਨ, ਜਿਹੜੇ ਇਸਤਰੀ ਤੋਂ ਸਭ ਕੁਝ ਲੈ ਕੇ ਵੀ ਉਹਨੂੰ ਝਿਲਮਿਲਾਉਂਦੇ ਹੰਝੂਆਂ ਤੋਂ ਬਿਨਾਂ ਕੁਝ ਨਹੀਂ ਦੇ ਸਕਦੇ।

ਸ਼ਮੀਮ ਮਾਮਾ ਨੇ ਸੋਚਿਆ ਹੋਵੇਗਾ ਕਿ ਜੇ ਰਿਆਜ਼ ਜਾਂ ਮਾਸਟਰ ਤੈਨੂੰ ਕੋਈ ਇਮਾਨਤ ਨਾ ਦੇ ਸਕਿਆ ਤਾਂ ਉਹ ਕਿਉਂ ਨਾ ਇਸ ਵਹਿੰਦੀ ਗੰਗਾ ਵਿਚ ਹੱਥ ਧੋ ਲੈਣ, ਜਦੋਂ ਕਿ ਉਹ ਕਿਸੇ ਰਿਸ਼ਤਿਓਂ ਤੇਰੇ ਮਾਮਾ ਵੀ ਬਣੇ ਹੋਏ ਸਨ। ਫੇਰ ਤਾਂ ਉਹਨਾਂ ਦੀ ਪਤਨੀ ਨੇ ਇਹ ਖ਼ਬਰ ਸਾਰੇ ਸ਼ਹਿਰ ਵਿਚ ਧੁਮਾ ਦਿਤੀ ਕਿ ਜੇ ਤੂੰ ਚਾਹੇਂ ਤਾਂ ਤੀਵੀਂ ਤੇ ਬੱਚਿਆਂ ਵਾਲੇ ਮਰਦਾਂ ਨੂੰ ਵੀ ਬਹਿਕਾ ਸਕਦੀ ਹੈਂ। ਸ਼ਮੀਮ ਮਾਮਾ ਜਿਹਾ ਕਰਮੀ ਧਰਮੀ ਮਨੁਖ ਵੀ ਤੈਨੂੰ ਦੇਖ ਕੇ ਸਠਿਆ ਗਿਆ।

ਕਿਸੇ ਅਜਾਇਬ ਘਰ ਵਿਚ ਰੱਖੀ ਹੋਈ ਲੱਖਾਂ ਸਾਲ ਪੁਰਾਣੀ 'ਮਮੀ' ਵਾਂਗ ਤੂੰ ਇਕ ਨੁਮਾਇਸ਼ ਦੀ ਚੀਜ਼ ਬਣ ਗਈ। ਛੱਤਾਂ ਤੋਂ ਛਲਾਂਗਾਂ ਮਾਰਦੀ ਇਹ ਗੱਲ ਸਾਰੇ ਸ਼ਹਿਰ ਦਾ ਚੱਕਰ ਲਾ ਕੇ ਤੇਰੇ ਮੱਥੇ ਤੇ ਚਿਪਕ ਗਈ। ਦੂਰੋਂ ਦੂਰੋਂ ਇਸਤਰੀਆਂ ਤੇ ਕੁੜੀਆਂ ਬੱਚੇ ਢਾਕਾਂ ਉਪਰ ਤੇ ਉਂਗਲਾਂ ਨੱਕ ਤੇ ਟਿਕਾ ਕੇ ਤੈਨੂੰ ਦੇਖਣ ਆਉਂਦੀਆਂ। ਮਰਦਾਂ ਦੀਆਂ ਮਹਿਫ਼ਲਾਂ ਵਿਚ ਉਚੇ ਹਾਸਿਆਂ ਤੇ ਗੰਦੀਆਂ ਗਾਹਲਾਂ ਦੇ ਦੌਰਾਨ ਤੇਰਾ ਨਾਂ ਆ ਜਾਂਦਾ ਤਾਂ ਆਪਣੀ ਵੀ ਤਬੀਅਤ ਉਸ ਲੁਟਣ ਵਾਲੇ ਬਾਗ਼ ਵਿਚ ਜਾਣ ਨੂੰ ਮਚਲ ਉਠਦੀ। ਅਤਹਰ ਇਸੇ ਲੁੱਟ ਦੇ ਮਾਲ ਦੀ ਆਸ ਵਿਚ ਆਇਆ ਸੀ। ਮੇਰਾ ਛੋਟਾ ਭਰਾ, ਜਿਹੜਾ ਆਪਣੀ ਆਵਾਰਗੀ ਦੇ ਕਾਰਨ, ਹਵਾਲਾਤ ਤਕ ਹੋ ਆਇਆ ਸੀ। ਮੱਧ ਵਰਗ ਦਾ ਇਕ ਵਿਹਲੜ ਗੱਭਰੂ, ਜਿਹਨੂੰ ਬੇਕਾਰੀ ਨੇ ਮਲੀਆਮੇਟ ਕਰ ਦਿਤਾ ਸੀ, ਤੇ ਸਭ ਉਹਦੇ ਵਲੋਂ ਨਿਰਾਸ਼ ਹੋ ਚੁਕੇ ਸਨ। ਸਭ ਲੋਕ ਇਸ ਗੱਲ ਤੇ ਸਹਿਮਤ ਸਨ, ਕਿ ਉਹਨੂੰ ਕਿਸੇ ਨੇ ਆਪਣੀ ਧੀ ਨਹੀਂ ਦੇਣੀ। ਬਾਹਰ ਦੇ ਮੌਜ ਮੇਲੇ ਤੋਂ ਬਿਨਾਂ ਉਹ ਕਈ ਵਾਰ ਘਰੇਲੂ ਕੁੜੀਆਂ ਨੂੰ ਝੱਸਾ ਦੇ ਚੁੱਕਾ ਸੀ। ਸਗੋਂ ਰਾਹਤ ਬਾਰੇ ਤਾਂ ਇਹ ਵੀ ਮਸ਼ਹੂਰ ਸੀ ਕਿ ਕੇਵਲ ਅਤਹਰ ਦੇ ਕਾਰਨ ਉਹ ਆਪਣੇ ਪਤੀ ਦਾ ਘਰ ਛੱਡੀ ਬੈਠੀ ਹੈ। ਪਰ ਏਨੇ ਕਾਲੇ ਕਾਰਨਾਮਿਆਂ ਦੇ

ਬਾਵਜੂਦ ਉਹ ਤੇਰੇ ਵਲੋਂ ਬੇਆਸ ਨਹੀਂ ਮੁੜਿਆ। ਸਾਰੀ ਦੁਨੀਆਂ ਦਾ ਫਿਟਕਾਰਿਆ ਹੋਇਆ, ਮੂੰਹਫਟ, ਬੇਰਹਿਮ, ਚੀਕ ਚੀਕ ਕੇ ਗੱਲਾਂ ਕਰਨ ਵਾਲਾ ਅਤਹਰ—ਜਿਹਨੂੰ ਅੱਬਾ ਰੋਜ਼ ਘਰੋਂ ਕਢ ਦਿੰਦੇ, ਅੰਮੀ ਕੋਸਣੇ ਦਿੰਦੀ, ਤੇ ਆਇਸ਼ਾ ਆਪਣੀ ਕਿਸਮਤ ਤੇ ਸਬਰ ਕਰ ਕੇ ਬੈਠ ਜਾਂਦੀ। ਜੇ ਭੈਣਾਂ ਦੇ ਭਾਈ ਮਾਣ ਕਰਨ ਜੋਗੇ ਨਾ ਹੋਣ, ਤਾਂ ਉਹ ਕਿੰਨੀਆਂ ਅਭਾਗੀਆਂ ਨਜ਼ਰ ਆਉਂਦੀਆਂ ਹਨ। ਸੁਣੱਖੇ, ਕਮਾਊ ਭਾਈਆਂ ਦੇ ਹੌਂਸਲੇ ਤੇ ਉਹ ਨਾ ਜਾਣੇ ਕਿੰਨੇ ਨੱਕ ਆਪਣੇ ਅੱਗੇ ਰਗੜਵਾ ਸਕਦੀਆਂ ਹਨ। ਆਇਸ਼ਾ ਦਾ ਸਾਰਾ ਧਿਆਨ ਮੇਰੇ ਤੇ ਕੇਂਦ੍ਰਿਤ ਹੋ ਗਿਆ ਸੀ। ਮੇਰੀ ਖ਼ੁਸ਼ਕ, ਤੇ ਬੇਤੁਕੀ ਜ਼ਿੰਦਗੀ ਵਿਚ ਕੁੜੀਆਂ ਨੂੰ ਕੋਈ ਦਿਲਚਸਪੀ ਨਹੀਂ ਸੀ, ਫੇਰ ਵੀ ਆਪਣੀ ਅਸੂਲ-ਪਸੰਦੀ, ਤੇ ਸੱਚ-ਪੁੱਤੀ ਦੇ ਕਾਰਨ ਮੇਰੀ ਸ਼ਖ਼ਸੀਅਤ ਨੂੰ ਕਾਫ਼ੀ ਸਨਮਾਨ ਪਰਾਪਤ ਸੀ।

ਤੇਰੇ ਦਰੋਂ ਅਤਹਰ ਦਾ ਕਿਵੇਂ ਸੁਆਗਤ ਹੋ ਗਿਆ ਇਹ ਗੱਲ ਸਭ ਨੂੰ ਹੈਰਾਨ ਕਰਨ ਵਾਲੀ ਸੀ। ਉਹ ਤਾਂ ਆਪਣੇ ਜਚਦੇ ਸਰੀਰ, ਤੇ ਨਿਝੱਕ ਵਰਤ ਵਿਹਾਰ ਨਾਲ ਮੁਹਿੰਮਾਂ ਸਰ ਕਰ ਆਉਂਦਾ ਸੀ ਪਰ ਤੂੰ ਤਾਂ ਸਦਾ ਬੁਝੇ ਦਿਲ ਤੇ ਬੀਮਾਰ ਜ਼ਿਹਨ ਢੂੰਡੇ ਸਨ।

ਏਥੇ ਮੈਨੂੰ ਆਪਣੀ ਪਿਛਲੀ ਰੀਸਰਚ ਵਿਅਰਥ ਜਾਪੀ ਤੇ ਉਹਨੂੰ ਇਕ ਸਿਰਿਓਂ ਸੁੱਟ ਪਾਉਣ ਤੋਂ ਪਹਿਲਾਂ ਮੈਂ ਤੇਰੇ ਨਾਲ ਬੋਲਚਾਲ ਵਧਾਉਣੀ ਚਾਹੀ। ਮੈਨੂੰ ਘਰ ਰਹਿਣ ਦਾ ਬਹੁਤ ਘੱਟ ਅਵਸਰ ਮਿਲਦਾ ਸੀ, ਖ਼ਾਸ ਕਰ ਕੇ ਤੇਰੇ ਨਾਲ ਕਦੇ ਬੇਤਕੱਲਫ਼ ਗੱਲ ਕਰਨ ਦੀ ਵਿਹਲ ਨਾ ਮਿਲੀ। ਉਸ ਇਕੋ ਘਰ ਵਿਚ ਰਹਿਣ ਦੇ ਬਾਵਜੂਦ ਅਸੀਂ ਇਕ ਦੂਜੇ ਤੋਂ ਬਹੁਤ ਦੂਰ ਰਹੇ। ਮੈਥੋਂ ਤੂੰ ਹਮੇਸ਼ਾ ਛੁਪਣਾ ਚਾਹੁੰਦੀ ਸੈਂ ਕਿਉਂਕਿ ਸਾਡੀ ਪਹਿਲੇ ਦਿਨ ਦੀ ਮੁਲਾਕਾਤ ਨੇ ਹੀ ਵਾਤਾਵਰਣ ਵਿਚ ਬੜੀ ਕੁੜਿੱਤਣ ਭਰ ਦਿਤੀ ਸੀ।

ਉਸ ਦਿਨ ਅਸੀਂ ਨਾਸ਼ਤੇ ਦੇ ਮੇਜ਼ ਤੇ ਮਿਲੇ ਸਾਂ। ਤੂੰ ਸ਼ਾਇਦ ਮੇਰੇ ਬਾਰੇ ਆਇਸ਼ਾ ਤੋਂ ਪਹਿਲਾਂ ਹੀ ਸੁਣ ਚੁਕੀ ਸੈਂ, ਤੇ ਮੇਰੇ ਤਕ ਆਪਣੇ ਕਾਰਨਾਮੇ ਪਹੁੰਚਾਉਣ ਤੋਂ ਕਤਰਾ ਰਹੀ ਸੈਂ। ਧਿਆਨ ਨਾਲ ਸਿਰ ਤੇ ਪੱਲਾ ਲੈ ਕੇ, ਨਜ਼ਰਾਂ ਝੁਕਾ ਕੇ ਐਉਂ ਬੈਠੀ ਸੈਂ ਜਿਵੇਂ ਕਿਸੇ ਪਾਦਰੀ ਦੇ ਸਾਹਮਣੇ ਆਪਣੇ ਗੁਨਾਹਾਂ ਦਾ ਇਕਬਾਲ ਕਰਨ ਆਈ ਹੋਵੇਂ। ਆਇਸ਼ਾ ਨੇ ਮੇਰੇ ਵਲ ਬੜੀਆਂ ਅਰਥ ਭਰਪੂਰ ਨਜ਼ਰਾਂ ਨਾਲ ਦੇਖ ਕੇ ਕਿਹਾ ਸੀ, "ਭਾਈ ਜਾਨ, ਦੇਖੋ, ਇਹ ਨੇ ਕੁਦਸੀਆ।" ਆਇਸ਼ਾ ਦੀ ਨਜ਼ਰ ਦਾ ਵਿਅੰਗ ਤੂੰ ਤਾੜ ਲਿਆ ਤੇ ਹੋਠਾਂ ਉਤੇ ਜੀਭ ਫੇਰ ਕੇ ਖ਼ੁਸ਼ਕ ਸੁਰ ਵਿਚ ਕਿਹਾ, "ਤਾਂ ਅਹਿਮਦ ਭਾਈ ਮੈਨੂੰ ਪਹਿਲਾਂ ਤੋਂ ਜਾਣਦੇ ਹਨ ?" ਤੇ ਤੂੰ ਚਾਹ ਦੀ ਪਿਆਲੀ ਰੱਖ ਕੇ ਉਠ ਖੜੋਤੀ ਸੈਂ।

ਚੁਮਾਸੇ ਦੀ ਇਕ ਸ਼ਾਮ ਨੂੰ ਨਿੰਮ੍ਹੀ ਨਿੰਮ੍ਹੀ ਰਿਮ ਝਿਮ ਨੇ ਮੌਸਮ ਬੜਾ ਨਸ਼ਈ ਜਿਹਾ ਬਣਾ ਦਿਤਾ ਸੀ। ਮੈਂ ਆਦਤ ਅਨੁਸਾਰ ਧੂੰਏਂ ਦੇ ਖ਼ਿਆਲੀ ਹਿਉਲੇ ਬਣਾ ਰਿਹਾ ਸਾਂ। ਆਇਸ਼ਾ, ਪਰਵੀਨ, ਛੋਟੀ ਭਾਬੀ, ਤੇ ਫ਼ਰਜ਼ਾਨਾ, ਕੋਲ ਬੈਠੀਆਂ ਕੈਰਮ ਖੇਡ ਰਹੀਆਂ ਸਨ, ਤੇ ਕਿਸੇ ਫ਼ਿਲਮ ਤੇ ਜ਼ੋਰਦਾਰ ਬਹਿਸ ਹੋ ਰਹੀ ਸੀ। ਇਕ ਹੀਰੋ ਇਕੋ ਸਮੇਂ ਦੋ ਕੁੜੀਆਂ ਨੂੰ ਪਿਆਰ ਕਰਦਾ ਸੀ, ਤੇ ਡਾਇਰੈਕਟਰ ਹਰ ਵਾਰ ਉਹਦੇ ਪਿਆਰ ਨੂੰ ਸੱਚਾ ਬਣਾਉਣ ਦੀ ਜ਼ਿੱਦ ਕਰਦਾ ਸੀ। ਆਇਸ਼ਾ ਦੇ ਖ਼ਿਆਲ ਵਿਚ ਇਹ ਪਿਆਰ ਦੀ ਹਤਕ ਸੀ, ਜਾਂ ਹੀਰੋ ਦੀ ਅੰਨ੍ਹੀ ਹਵਸ। ਤੂੰ ਉਹਨਾਂ ਦੇ ਕੋਲ ਬੈਠੀ, ਕਾਲੀ ਸਾਟਨ ਦੇ ਇਕ ਟੁਕੜੇ ਤੇ ਨਿੱਕੇ ਨਿੱਕੇ ਸ਼ੀਸ਼ੇ ਟਾਂਕ ਰਹੀ ਸੈਂ, ਜਿਹਨਾਂ ਦੀਆਂ ਬਹੁਤ ਸਾਰੀਆਂ ਕਿਰਨਾਂ ਨੇ ਤੇਰੇ ਚਿਹਰੇ ਤੇ ਮਸਾਲਾਂ ਬਾਲ ਦਿਤੀਆਂ ਸਨ। ਆਪਣੀ ਰਾਇ ਨੂੰ ਵਜ਼ਨਦਾਰ ਬਣਾਉਣ ਲਈ ਆਇਸ਼ਾ ਨੇ ਮੈਥੋਂ ਪੁਛਿਆ, "ਤੁਸੀਂ ਦਸੋ ਭਾਈ ਜਾਨ, ਕੀ ਪਿਆਰ ਇਕ ਤੋਂ ਵੱਧ ਵਾਰ ਕੀਤਾ ਜਾ ਸਕਦਾ ਹੈ ?"

ਤੇ ਮੈਂ ਬਿਨਾਂ ਸੋਚੇ ਸਮਝੇ ਕਹਿ ਦਿਤਾ, "ਕੁਦਸੀਆ ਤੋਂ ਪੁੱਛੋ।" ਤੇਰੇ ਹੱਥ ਕੰਮ ਕਰਦੇ ਕਰਦੇ ਰੁਕ ਗਏ, ਚਿਹਰੇ ਤੇ ਬਲਦੀਆਂ ਮਸਾਲਾਂ ਬੁਝ ਗਈਆਂ, ਤੇ ਉਲਾਂਭੇ ਨਾਲ ਲੱਦੀਆਂ ਨਜ਼ਰਾਂ ਨਾਲ ਮੈਨੂੰ ਤਕਦੀ ਬਾਹਰ ਚਲੀ ਗਈ।

ਭਾਬੀ ਤੇ ਫ਼ਰਜ਼ਾਨਾ ਨੂੰ ਦਬੀ ਦਬੀ ਹਾਸੀ ਆਈ। ਪਰਵੀਨ ਗੱਲ ਟਾਲਣ ਲਈ ਗੁਣਗੁਣਾਉਣ ਲੱਗੀ ਤੇ ਆਇਸ਼ਾ ਨੇ ਦਾਦ ਮੰਗਦੀ ਨਿਗਾਹ ਨਾਲ ਮੇਰੇ ਵਲ ਤੱਕਿਆ। ਫੇਰ ਮੈਂ ਇਸ ਸੁਹਾਉਣੀ ਸ਼ਾਮ ਦੀ ਸੁਨਹਿਰੀ ਪੁਸ਼ਾਕ ਉਧੇੜ ਕੇ ਸੁੱਟ ਦਿਤੀ। ਰਿਮਝਿਮ ਸ਼ੋਰ ਮਚਾਉਣ ਵਾਲੀਆਂ ਬੂੰਦਾਂ ਹੰਝੂਆਂ ਦੀਆਂ ਧਾਰਾਂ ਬਣ ਗਈਆਂ, ਤੇ ਕਮਰੇ ਵਿਚ ਹਨੇਰਾ ਪਸਰਨ ਲੱਗਾ।

"ਅੱਜ ਮੌਸਮ ਕਿੰਨਾ ਸੁਹਾਉਣਾ ਹੋ ਰਿਹਾ ਹੈ।"

"ਹੂੰਹ !"

"ਜੀਅ ਚਾਹ ਰਿਹਾ ਹੈ ਕਿਤੇ ਬਾਹਰ ਘੁੰਮਣ ਚੱਲੀਏ।"

"ਤਾਂ ਜਾਓ।" ਤੂੰ ਆਦਤ ਅਨੁਸਾਰ ਅਤਿ ਸੰਖੇਪ ਉੱਤਰ ਦੇ ਰਹੀ ਸੈਂ।

"ਪਰ ਨਾਲ ਚੱਲਣ ਵਾਲਾ ਜੋ ਕੋਈ ਨਹੀਂ। ਅਤਹਰ ਨੇ ਵਾਹਦਾ ਕੀਤਾ ਸੀ, ਉਹ ਨਹੀਂ ਆਇਆ। ਬੜਾ ਗ਼ੈਰ-ਜ਼ੁੰਮੇਵਾਰ ਤੇ ਝੂਠਾ ਹੋ ਗਿਆ ਹੈ ਇਹ ਮੁੰਡਾ।" ਅਤਹਰ ਦੀ ਨਿੰਦਿਆ ਕਰਕੇ ਮੈਂ ਤੇਰੇ ਚਿਹਰੇ ਤੇ ਕੁਝ ਢੂੰਡਣਾ ਚਾਹਿਆ। ਤੇਰੀਆਂ ਅੱਖਾਂ ਖੁਲ੍ਹੀ ਹੋਈ ਕਿਤਾਬ ਤੇ ਸਨ, ਤੇ ਹੱਥ ਟੇਬਲ ਕਲੌਥ ਦੀਆਂ ਸ਼ਿਕਨਾਂ ਦਰੁਸਤ ਕਰਨ ਵਿਚ ਰੁੱਝੇ ਹੋਏ। ਫੇਰ ਤੂੰ ਬੜੇ ਵਿਅੰਗ ਨਾਲ ਕਿਹਾ, "ਅਜਿਹੇ ਸੁਹਾਉਣੇ ਮੌਸਮ ਵਿਚ ਤਾਂ ਉਹ ਕਿਸੇ ਬਾਰ ਵਿਚ ਬੇਹੋਸ਼ ਪਏ ਹੋਣਗੇ ! ਤੁਸੀਂ ਤਾਂ ਉਹਨਾਂ ਨੂੰ ਚੰਗੀ ਤਰ੍ਹਾਂ ਜਾਣਦੇ ਹੋ ਨਾ।" ਇਹ ਤੂੰ ਕਹਿ ਰਹੀ ਸੈਂ, ਤੂੰ—ਜਿਹਦੇ ਬਾਰੇ ਮਸ਼ਹੂਰ

ਸੀ ਕਿ ਤੂੰ ਸਾਰੇ ਖ਼ਾਨਦਾਨ ਦੀ ਇੱਜ਼ਤ ਜੁੱਤੀ ਦੀ ਨੋਕ ਤੇ ਉਛਾਲ ਕੇ ਅਤਹਰ ਨਾਲ ਸ਼ਾਦੀ ਕਰ ਲਈ ਹੈ। ਸਭ ਤੋਂ ਚੋਰੀਓਂ ਉਹਨੂੰ ਪੈਸੇ ਦਿੰਦੀ ਹੈਂ, ਉਹ ਸ਼ਰਾਬ ਪੀ ਕੇ ਆਉਂਦਾ ਹੈ ਤਾਂ ਉਹਦੇ ਪਰਦੇ ਢਕਦੀ ਹੈਂ। ਏਨ ਬੁਰੇ ਇਨਸਾਨ ਤੇ ਤੇਰੀਆਂ ਮਿਹਰਬਾਨੀਆਂ ਕਿਉਂ ਸਨ ਜਦ ਕਿ ਪਿਛਲੀ ਜ਼ਿੰਦਗੀ ਵਿਚ ਤੈਨੂੰ ਕਈ ਬੇਇਤਬਾਰੇ ਲੋਕ ਧੋਖਾ ਦੇ ਚੁਕੇ ਸਨ...? ਤੇਰੇ ਬਾਰੇ ਫੈਲੀਆਂ ਹੋਈਆਂ ਬਦਨਾਮੀਆਂ ਦੇ ਵਿਚਕਾਰ ਮੈਨੂੰ ਆਪਣੀ ਰਾਇ ਬੜੀ ਹਾਸੋਹੀਣੀ ਲੱਗੀ। ਉਹਨੂੰ ਮੈਂ ਦਿਮਾਗ਼ ਵਿਚੋਂ ਖੁਰਚ ਦਿਤਾ। ਤੂੰ ਸਭ ਦੀ ਸਮਝ ਤੋਂ ਬਾਹਰ ਹੋ ਗਈ। ਭੁੱਲ ਭੁਲਈਆ ਵਾਂਗੂੰ ਤੇਰੇ ਦੁਆਲੇ ਮਕਰ ਫ਼ਰੇਬ ਦੇ ਜਿਹੜੇ ਜਾਲ ਵਿਛੇ ਹੋਏ ਸਨ, ਮੈਨੂੰ ਉਹਨਾਂ ਤੋਂ ਨਫ਼ਰਤ ਹੋ ਗਈ। ਫੇਰ ਇਕ ਦਿਨ ਬੜਾ ਬੌਂਦਲਿਆ ਜਿਹਾ ਮੈਂ ਤੇਰੇ ਕਮਰੇ ਵਿਚ ਆਇਆ।

"ਮੈਂ ਤੇਰੇ ਬਾਰੇ ਕੁਝ ਜਾਣਨਾ ਚਾਹੁੰਦਾ ਹਾਂ ਕੁਦਸੀਆ। ਜੇ ਤੂੰ ਇਜਾਜ਼ਤ ਦੇਵੇਂ ਤਾਂ...ਤਾਂ" ਆਪਣੀ ਘਬਰਾਹਟ ਤੇ ਮੈਂ ਆਪ ਹੈਰਾਨ ਸਾਂ। ਉਸ ਦਿਨ ਤੇਰੇ ਚਿਹਰੇ ਤੇ ਮੈਂ ਪਹਿਲੀ ਵਾਰ ਡਰ ਦੀਆਂ ਪਰਛਾਈਆਂ ਤੱਕੀਆਂ, ਜਿਹਨਾਂ ਤੇ ਹੈਰਾਨੀ ਦਾ ਰਾਜ ਸੀ। ਤੂੰ ਐਉਂ ਖੜੀ ਹੋ ਗਈ ਜਿਵੇਂ ਸ਼ਮੀਮ ਮਾਮਾ ਝਪਟਣਾ ਚਾਹੁੰਦੇ ਹੋਣ, ਤੂੰ ਦੁਪੱਟੇ ਨੂੰ ਛਾਤੀ ਤੇ ਸੰਭਾਲ ਕੇ ਕਿਹਾ,

"ਤੁਸੀਂ ਵੀ ਮੈਨੂੰ ਜਾਣਨਾ ਚਾਹੁੰਦੇ ਹੋ ਅਹਿਮਦ ਭਾਈ? ਮੈਂ ਤੁਹਾਡੀ ਬਹੁਤ ਇੱਜ਼ਤ ਕਰਦੀ ਹਾਂ ਫੇਰ ਤੁਸੀਂ ਕਿਉਂ ਕੋਲਿਆਂ ਦੀ ਦਲਾਲੀ ਵਿਚ ਹੱਥ ਕਾਲੇ ਕਰਨਾ ਚਾਹੁੰਦੇ ਹੋ", ਤੇ ਤੂੰ ਪਿਛੇ ਤੱਕੇ ਬਿਨਾਂ ਬਾਹਰ ਨੱਸ ਗਈ।

ਉਹਨੀਂ ਦਿਨੀਂ ਸਬੱਬ ਨਾਲ ਤੇਰਾ ਇਕ ਖ਼ਤ ਮੇਰੇ ਹੱਥ ਲੱਗ ਗਿਆ, ਜਿਹੜਾ ਤੂੰ ਸ਼ਾਇਦ ਰਿਆਜ਼ ਨੂੰ ਲਿਖਿਆ ਸੀ, ਪਰ ਉਹਨੂੰ ਭੇਜਿਆ ਨਾ ਜਾ ਸਕਿਆ। ਜਾਂ ਸ਼ਾਇਦ ਭੇਜਣ ਲਈ ਲਿਖਿਆ ਹੀ ਨਹੀਂ ਸੀ। ਕਿਉਂਕਿ ਇਹ ਤਾਂ ਤੇਰੀ ਆਤਮਾ ਦੀ ਪੁਕਾਰ ਸੀ, ਜਿਹਨੂੰ ਰਿਆਜ਼ ਜਿਹਾ ਬੇਵਕੂਫ਼ ਇਨਸਾਨ ਕਦੇ ਨਾ ਸੁਣ ਪਾਉਂਦਾ। ਉਹਦੇ ਪਿਆਰ ਵਿਚ ਤੇਰੇ ਚੰਗੇਰੇ ਹੋਣ ਦਾ ਅਹਿਸਾਸ ਤੇ ਪੂਜਾ ਦੀ ਭਾਵਨਾ ਪ੍ਰਤੱਖ ਸਨ ਤੇ ਤੂੰ ਉਹਨੂੰ ਆਤਮਕ ਉੱਚਤਾ ਨਹੀਂ ਪਰਦਾਨ ਕਰ ਸਕਦੀ ਸੈਂ, ਕਦੇ ਵੀ। ਭਾਬੀ ਦਾ ਛੋਟਾ ਬੱਚਾ ਰਾਸ਼ਿਦ ਕਿਸ਼ਤੀ ਬਣਵਾਉਣ ਲਈ ਇਹ ਖ਼ਤ ਤੇਰੀ ਅਟੈਚੀ ਵਿਚੋਂ ਕੱਢ ਲਿਆਇਆ। ਆਪਣੀ ਸ਼ਰਾਫ਼ਤ ਦਾ ਸਬੂਤ ਦੇਣ ਲਈ ਮੈਂ ਉਹਨੂੰ ਵਾਪਸ ਰਖਵਾਉਣਾ ਚਾਹਿਆ ਪਰ ਇਕ ਵਾਰ ਪੜ੍ਹਨ ਤੋਂ ਬਾਜ਼ ਨਾ ਰਹਿ ਸਕਿਆ।

ਮੇਰੇ ਵੱਲ ਉਲਾਂਭਾ ਮਿਲੀਆਂ ਨਜ਼ਰਾਂ ਨਾਲ ਨਾ ਵੇਖ।

ਉਹਨੀਂ ਦਿਨੀਂ ਤੇਰੇ ਤੇ ਰੀਸਰਚ ਕਰ ਰਿਹਾ ਸਾਂ। ਵੀਹਵੀਂ ਸਦੀ ਦਾ ਇਕ ਨਿਕੰਮਾ ਇੰਟੈਲੈਕਚੂਅਲ।

ਤੇਰਾ ਇਹ ਖ਼ਤ ਬਹੁਤ ਸਾਰੀਆਂ ਢਕੀਆਂ ਛੁਪੀਆਂ ਹਕੀਕਤਾਂ ਨੂੰ ਸਾਹਮਣੇ ਲੈ ਆਇਆ, ਤੇ ਮੇਰੀ ਰਾਇ ਫੇਰ ਡਗਮਗਾਉਣ ਲੱਗੀ।

ਉਸ ਖ਼ਤ ਵਿਚ ਲਿਖਿਆ ਸੀ ਕਿ ਤੈਨੂੰ ਬਚਪਨ ਤੋਂ ਹਰ ਦਿਲ ਵਿਚ ਆਪਣੇ ਲਈ ਨਫ਼ਰਤ ਤੇ ਹਕਾਰਤ ਲੱਭੀ, ਤੇ ਕਿਸੇ ਨਜ਼ਰ ਵਿਚ ਚੰਗੀ ਸਮਝੀ ਜਾਣ ਦੀ ਲੋਚ ਹੀ ਤੈਨੂੰ ਰਿਆਜ਼ ਵਲ ਲੈ ਗਈ, ਜਿਹੜਾ ਤੇਰੇ ਵਾਂਗ ਹੀ ਸਭ ਪਾਸਿਓਂ ਦੁਰਕਾਰਿਆ ਘਰ ਦਾ ਦੂਜਾ ਜੀਅ ਸੀ। ਰਿਆਜ਼ ਦੀ ਤੰਗ ਦਸਤੀ ਨੇ ਉਹਨੂੰ ਡੂੰਘਾ ਕਰ ਦਿਤਾ ਤੇ ਘਰ ਵਾਲਿਆਂ ਦੇ ਵਿਰੋਧ ਨੇ ਜੰਗਲ ਵਿਚ ਲੱਗੀ ਅੱਗ ਜਿਉਂ ਭੜਕਾ ਦਿੱਤਾ। ਫੇਰ ਤੈਂ ਕੋਈ ਵੀ ਮੁੱਲ ਚੁਕਾ ਕੇ ਉਹਨੂੰ ਪ੍ਰਾਪਤ ਕਰਨ ਦਾ ਇਰਾਦਾ ਕਰ ਲਿਆ, ਪਰ ਰਿਆਜ਼ ਦੇ ਕਦਮ ਉਸ ਔਖੇ ਪੈਂਡੇ ਵਿਚ ਲੜਖੜਾ ਗਏ। ਅੱਬਾ ਦੀ ਇਕ ਡਾਂਟ ਤੇ ਪਿਆਰ ਉੱਛਲ ਕੇ ਦੂਰ ਜਾ ਡਿੱਗਾ ਤੇ ਉਹ ਆਪਣਾ ਬਿਸਤਰਾ ਬੋਰੀਆ ਸਮੇਟ ਕੇ ਨੱਸ ਗਿਆ।

ਖ਼ਤ ਦੇ ਅੰਤ ਵਿਚ ਤੈਂ ਉਹਨੂੰ ਰੱਜ ਕੇ ਭੰਡਿਆ ਸੀ—ਬੁਜ਼ਦਿਲ ਤੂੰ ਸਮਝਦਾ ਹੈਂ ਏਸ ਤਰ੍ਹਾਂ ਤੈਂ ਆਪਣੇ ਪਿਆਰ ਨੂੰ ਖੁਨਾਮੀ ਤੋਂ ਬਚਾ ਕੇ ਮੇਰੀ ਲਾਜ ਰੱਖ ਲਈ ? ਪਰ ਅਜੇ ਸਾਡਾ ਪਿਆਰ ਸ਼ੁਰੂ ਹੀ ਕਿਥੇ ਹੋਇਆ ਸੀ। ਮੇਰੀ ਇੱਜ਼ਤ ਪਹਿਲਾਂ ਹੀ ਕਿਹੜੇ ਝੰਡੇ ਤੇ ਚੜ੍ਹੀ ਬੈਠੀ ਹੈ—ਉਹ ਤਾਂ ਮੈਂ ਤੈਨੂੰ ਦੇ ਹੀ ਨਾ ਸਕੀ ਜਿਹੜਾ ਮੇਰੀ ਜ਼ਿੰਦਗੀ ਦਾ ਆਦਰਸ਼ ਸੀ। ਕਾਸ਼ ਮੈਂ ਤੈਨੂੰ ਉਸ ਉਚਾਈ ਤੇ ਪਹੁੰਚਾ ਸਕਦੀ ਜਿਥੇ ਮੇਰਾ ਵੀ ਹੱਥ ਨਾ ਜਾਂਦਾ—ਹੁਣ ਮੇਰੀ ਰੂਹ ਏਸ ਵਿਸ਼ਾਲ ਸਮੁੰਦਰ ਵਿਚ ਇਕ ਤਿਨਕੇ ਨੂੰ ਲਭਦੀ ਫਿਰੇਗੀ।

ਹੁਣ ਤੂੰ ਉਸ ਤਿਨਕੇ ਦੀ ਭਾਲ ਵਿਚ ਭਿਆਨਕ ਚੱਟਾਨਾਂ ਨਾਲ ਟਕਰਾ ਰਹੀ ਸੈਂ। ਤੂੰ, ਜਿਹੜੀ ਮੋਮ ਦੀ ਮੂਰਤੀ ਵਾਂਗ ਆਪਣੇ ਸਿਰਜਨਹਾਰ ਦੀ ਕਲਪਨਾ ਨਾਲ ਪਿਘਲ ਸਕਦੀ ਸੈਂ, ਕਿਸੇ ਦੀਆਂ ਤੇਜ਼ ਨਿਗਾਹਾਂ ਨਾਲ ਸੁਲਗ ਸਕਦੀ ਸੈਂ, ਫੇਰ ਵੀ ਆਪਣੇ ਚਾਰੋਂ ਪਾਸੇ ਲਪਕਦੀਆਂ ਲਾਟਾਂ ਵਿਚ ਕਿਵੇਂ ਖੜ੍ਹੀ ਸੈਂ।

ਦੂਜੇ ਦਿਨ ਤੇਰੇ ਸਾਹਮਣੇ ਮੈਂ ਅਤਹਰ ਨੂੰ ਖ਼ੂਬ ਡਾਂਟਿਆ, "ਕਲ੍ਹ ਤੂੰ ਮੇਰੇ ਨਾਲ ਵਾਹਦਾ ਕਰਨ ਦੇ ਬਾਵਜੂਦ ਕਿਉਂ ਨਹੀਂ ਆਇਆ। ਮੈਂ ਏਥੇ ਉਡੀਕ ਵਿਚ ਬੈਠਾ ਰਿਹਾ, ਤੇ ਜਨਾਬ ਕੁਦਸੀਆ ਦੇ ਕਹਿਣ ਅਨੁਸਾਰ ਕਿਸੇ ਬਾਰ ਵਿਚ ਡਟੇ ਰਹੇ !"

ਅਤਹਰ ਦੇ ਠਹਾਕੇ ਰੁਕ ਗਏ। ਉਹ ਐਉਂ ਚੁਪ ਹੋ ਗਿਆ ਜਿਵੇਂ ਮੈਂ ਉਹਨੂੰ ਫਾਂਸੀ ਦਾ ਹੁਕਮ ਸੁਣਾਇਆ ਹੋਵੇ। ਥੋੜੀ ਦੇਰ ਬਾਅਦ ਉਹ ਬੜਾ ਪਸ਼ੇਮਾਨ ਜਿਹਾ ਮੇਰੇ ਕੋਲ ਆਇਆ।

ਤੇ ਉਹਨੇ ਮੇਰੇ ਬਾਰੇ ਕੀ ਕਿਹਾ। ਉਹਨੂੰ ਮੇਰੀਆਂ ਆਦਤਾਂ ਦਾ ਪਤਾ ਹੈ। ਉਹ ਬਹੁਤ ਦੁਖੀ ਹੈ ? ਜ਼ਿੰਦਗੀ ਵਿਚ ਪਹਿਲੀ ਵਾਰ ਮੈਂ ਅਤਹਰ ਨੂੰ ਸ਼ਰਮਸਾਰ ਦੇਖਿਆ ਸੀ। ਉਹ ਵੀ ਕਿਸੇ ਦੀ ਸ਼ਿਕਾਇਤ ਸੁਣਨ ਨੂੰ ਤਿਆਰ ਸੀ ! ਉਸ ਤੋਂ ਪ੍ਰਭਾਵਿਤ ਹੋ ਸਕਦਾ ਸੀ !

"ਇਹ ਕੋਈ ਨਵੀਂ ਗੱਲ ਨਹੀਂ। ਜਦ ਕਿ ਤੂੰ ਹਮੇਸ਼ਾ ਫ਼ਰੇਬ ਦਿੰਦਾ ਆਇਆ ਹੈਂ, ਤੇ ਕੁਦਸੀਆ ਹਮੇਸ਼ਾ ਧੋਖਾ ਖਾਂਦੀ ਆਈ ਹੈ।"

"ਤੁਸੀਂ ਵੀ ਅਜਿਹਾ ਸਮਝਦੇ ਹੋ ਭਾਈ ਜਾਨ !" ਉਹਨੇ ਸ਼ਿਕਾਇਤ ਮਿਲੇ ਸੁਰ ਵਿਚ ਕਿਹਾ।

"ਕੁਦਸੀਆ ਦੇ ਵਿਗੜਨ ਵਿਚ ਇਹਦਾ ਕੋਈ ਕਸੂਰ ਨਹੀਂ। ਉਹ ਬੜੀ ਬਦਨਸੀਬ ਕੁੜੀ ਹੈ। ਮੈਂ ਸੱਚ ਮੁੱਚ ਬਹੁਤ ਬੁਰਾ ਹਾਂ, ਤੇ ਕੁਦਸੀਆ ਨੂੰ ਧੋਖਾ ਦੇ ਕੇ ਵੀ ਘਾਟੇ ਵਿਚ ਰਹਾਂਗਾ।"

ਅਤਹਰ ਬਾਹਰ ਚਲਾ ਗਿਆ, ਤੇ ਤੂੰ ਇਕ ਵਾਰ ਫੇਰ ਮੇਰੇ ਸਾਹਮਣੇ ਨਵੀਆਂ ਗੁੱਥੀਆਂ ਲੈ ਕੇ ਆ ਗਈ। ਅਤਹਰ ਕਿਹੜਾ ਰਾਹ ਅਖ਼ਤਿਆਰ ਕਰ ਰਿਹਾ ਸੀ। ਉਹ ਪੱਥਰ ਦਿਲ ਇਨਸਾਨ ਜਿਹੜਾ ਆਪਣੇ ਲਾਭ ਦੇ ਮੁਆਮਲੇ ਵਿਚ ਕਿਸੇ ਤੇ ਤਰਸ ਨਹੀਂ ਸੀ ਖਾਂਦਾ।

ਤੂੰ ਮੈਨੂੰ ਉਹ ਕਸੌਟੀ ਨਜ਼ਰ ਆਈ ਜਿਸ ਉਤੇ ਸੋਨਾ ਤੇ ਪਿੱਤਲ ਦੋਵੇਂ ਸਪਸ਼ਟ ਰੂਪ ਵਿਚ ਚਮਕ ਉਠਦੇ ਹਨ—ਦੋ ਗੁਨਾਹਾਂ ਦੇ ਸੰਗਮ ਨਾਲ ਏਡਾ ਪਵਿਤਰ ਜਜ਼ਬਾ ਵੀ ਹੋਂਦ ਵਿਚ ਆਉਂਦਾ ਹੈ ? ਫੇਰ ਤੇਰੀ ਕਹਾਣੀ ਦਾ ਬਾਕੀ ਹਿੱਸਾ ਨਾ ਦੇਖ ਸਕਿਆ। ਮੇਰੀਆਂ ਕਾਰਜ ਵਿਧੀਆਂ ਮੈਨੂੰ ਆਂਧਰਾ ਲੈ ਗਈਆਂ, ਤੇ ਓਥੋਂ ਮੈਨੂੰ ਕਲਕੱਤੇ ਜਾਣਾ ਪਿਆ। ਕਲਕੱਤੇ ਦੀ ਹੰਗਾਮਿਆਂ ਭਰੀ ਜ਼ਿੰਦਗੀ ਤੇ ਬੇਸਾਹ ਭੱਜ ਨੱਠ ਨੇ ਤੇਰੇ ਪਿਆਰ ਦੀ ਅਧਮਰੀ ਢਿੱਡ ਭਾਰ ਘਿਸਰਦੀ ਕਹਾਣੀ ਭੁਲਾ ਦਿਤੀ, ਤੇ ਘਰ ਵਿਚ ਹੋਣ ਵਾਲੀਆਂ ਇਹ ਛੋਟੀਆਂ ਛੋਟੀਆਂ ਘਟਨਾਵਾਂ ਜ਼ਿਹਨ ਦੇ ਕਿਸੇ ਕੋਨੇ ਵਿਚ ਥੱਕ ਕੇ ਸੌਂ ਗਈਆਂ।

ਇਕ ਵਾਰ ਆਇਸ਼ਾ ਨੇ ਲਿਖਿਆ ਕਿ ਅਤਹਰ ਦੀਆਂ ਰੋਜ਼ ਰੋਜ਼ ਦੀਆਂ ਹੁਕਮ ਅਦੂਲੀਆਂ ਦੇ ਕਾਰਨ ਅੱਬਾ ਨੇ ਉਹਨੂੰ ਬੇਦਾਵਾ ਕਰ ਦਿਤਾ ਹੈ, ਤੇ ਉਹ ਘਰੋਂ ਚਲਾ ਗਿਆ। ਫੇਰ ਪਤਾ ਲੱਗਾ ਕਿ ਤੂੰ ਅਚਾਨਕ ਘਰੋਂ ਗ਼ਾਇਬ ਹੋ ਗਈ। ਕਿਸੇ ਨੇ ਮੈਨੂੰ ਦੱਸਿਆ ਕਿ ਤੁਸੀਂ ਦੋਵੇਂ ਲਖਨਊ ਵਿਚ ਰਹਿੰਦੇ ਹੋ। ਚਾਚਾ ਅੱਬਾ ਤੈਨੂੰ ਵਾਪਸ ਬੁਲਾਉਣ ਨੂੰ ਤਿਆਰ ਨਹੀਂ ਹਨ। ਇਸ ਤੋਂ ਅੱਗੇ ਦੀ ਕਹਾਣੀ ਮੈਨੂੰ ਕਿਸੇ ਨੇ ਨਹੀਂ ਸੁਣਾਈ। ਪਰ ਮੈਂ ਏਸ ਗੱਲ ਦੀ ਉਡੀਕ ਵਿਚ ਰਿਹਾ ਕਿ ਹੁਣ ਅਤਹਰ ਆਪਣਾ ਉੱਲੂ ਸਿੱਧਾ ਕਰ ਕੇ ਬੰਬਈ ਜਾਏਗਾ ਜਿਥੇ ਕਈ ਬਰਸਾਂ ਬਾਅਦ ਮੈਂ ਤੈਨੂੰ ਕਿਸੇ ਫ਼ਿਲਮ ਵਿਚ ਦੇਖਾਂਗਾ। ਹੀਰੋਇਨ ਦੇ ਪਿਛੇ ! ਐਕਸਟਰਾਵਾਂ ਵਿਚ ਕੁੱਲੇ ਮਟਕਾਉਂਦੀ। ਕੋਈ ਆਵਾਰਾ ਜਿਹਾ ਗੀਤ ਤੇਰੇ ਹੋਠਾਂ ਤੇ ਹੋਵੇਗਾ, ਜਿਹੜਾ ਤੇਰੇ ਚਿਹਰੇ, ਪਿੰਜਣੀਆਂ ਤੇ ਛਾਤੀਆਂ ਦੀ ਨੁਮਾਇਸ਼ ਕਰੇਗਾ। ਤੂੰ ਝੂਠ ਦਾ ਇਕ ਲਛਾਛਾ ਹੋਵੇਂਗੀ, ਸੈਲੋਲਾਇਡ ਦੀ ਗੁੱਡੀ, ਜਿਹਦੀ ਹਰ ਹਿਲਜੁਲ ਦੂਜਿਆਂ ਦੇ ਤਾਬੇ ਹੁੰਦੀ ਹੈ। ਤੂੰ ਆਪਣੇ ਸ੍ਵੈ-ਅਭਿਮਾਨ ਦੀ ਲਾਸ਼ ਤੇ ਨੱਚ ਰਹੀ ਹੋਵੇਂਗੀ।

ਇਕ ਹੱਦੋਂ ਵੱਧ ਜਜ਼ਬਾਤੀ ਕੁੜੀ ਦੀ ਕਲਪਨਾ ਦੀ ਉਡਾਨ ਐਵੇਂ ਖਾਈਆਂ ਵਿਚ ਡਿੱਗ ਕੇ ਦਮ ਤੋੜ ਦਿੰਦੀ ਹੈ। ਮੈਨੂੰ ਤੁਹਾਡੇ ਦੋਹਾਂ ਦੇ ਨਾਵਾਂ ਤੋਂ ਨਫ਼ਰਤ ਹੋ ਗਈ। ਆਇਸ਼ਾ ਨੇ ਇਕ ਵਾਰ ਲਿਖਿਆ ਵੀ ਕਿ ਕੁਦਸੀਆ ਨੇ ਲਖਨਊ ਦੇ ਕਿਸੇ ਪਰਾਈਵੇਟ ਸਕੂਲ ਵਿਚ ਨੌਕਰੀ ਕਰ ਲਈ ਹੈ, ਅਤਹਰ ਬੀਮਾਰ ਹੈ, ਤੇ ਉਹ ਬੜੇ ਕਸ਼ਟ ਦੇ ਦਿਨ ਕੱਟ ਰਹੇ ਹਨ। ਪਰ ਮੈਂ ਬੜੀ ਸਖ਼ਤੀ ਨਾਲ ਲਿਖ ਦਿਤਾ ਕਿ ਹੁਣ ਮੈਂ ਕੁਦਸੀਆ ਬਾਰੇ ਕੁਝ ਸੁਣਨਾ ਨਹੀਂ ਚਾਹੁੰਦਾ। ਅਤਹਰ ਦੀ ਇਹ ਤਬਦੀਲੀ ਜਿੰਨੀ ਘਿਰਣਾਜਨਕ ਸੀ, ਓਨੀ ਹੀ ਹੈਰਾਨ ਕਰਨ ਵਾਲੀ ਵੀ।

ਕਿਸੇ ਦੀ ਸ਼ਾਦੀ ਦੀ ਖ਼ਬਰ ਸੁਣ ਕੇ ਵੀ ਉਹ ਮਜ਼ਾਕ ਉਡਾਇਆ ਕਰਦਾ ਸੀ, "ਲੋਕ ਇਕੋ ਰਾਗ ਕਿਵੇਂ ਨਿਰੰਤਰ ਸੁਣੀ ਜਾਂਦੇ ਹਨ, ਮੈਂ ਤਾਂ ਦੋ ਹੀ ਦਿਨਾਂ ਵਿਚ ਪਾਗਲ ਹੋ ਜਾਵਾਂ।" ਫੇਰ ਉਹਨੇ ਦੋ ਸਾਲ ਤਕ ਏਸ ਰਾਗ ਨੂੰ ਕਿਵੇਂ ਸੁਣਿਆ? ਅੰਮੀ ਆਪਣੀ ਕਿਸਮਤ ਨੂੰ ਰੋ ਕੇ ਬੈਠੀ ਰਹੀ। ਉਹਦੀ ਜ਼ਿੰਦਗੀ ਦੇ ਦੋਵੇਂ ਫਲ ਕੌੜੇ ਨਿਕਲ ਗਏ। ਮੈਂ ਤਾਂ ਖ਼ੈਰ ਆਪਣੀ ਆਜ਼ਾਦ ਜ਼ਿੰਦਗੀ ਨਾਲ ਉਹਨੂੰ ਕੋਈ ਸੁਖ ਨਹੀਂ ਸੀ ਦੇ ਸਕਦਾ ਪਰ ਅੱਬਾ ਇਹ ਵੀ ਬਰਦਾਸ਼ਤ ਨਾ ਕਰ ਸਕੇ ਕਿ ਅਤਹਰ ਦੀ ਜ਼ਿੰਦਗੀ ਅਚਾਨਕ ਪਲਟਾ ਖਾਵੇ, ਉਹ ਇਕਦਮ ਸ਼ਰੀਫ਼ ਬਣ ਜਾਵੇ ਤੇ ਕਿਸੇ ਚੰਗੀ ਪੋਸਟ ਤੇ ਨਿਯੁਕਤ ਹੋ ਜਾਵੇ।

ਫੇਰ ਅੰਮੀ ਦੇ ਹੰਝੂਆਂ ਨੇ ਅੱਬਾ ਤੋਂ ਕਈ ਖ਼ਤ ਲਿਖਵਾਏ, ਜਿਹਨਾਂ ਵਿਚ ਅਤਹਰ ਨੂੰ ਖ਼ਾਨਦਾਨੀ ਇੱਜ਼ਤ ਤੇ ਬੇਸ਼ੁਮਾਰ ਦੌਲਤ ਦਾ ਵਾਸਤਾ ਦਿੱਤਾ ਗਿਆ ਤੇ ਤੈਨੂੰ ਅਤਹਰ ਦੇ ਪਿਆਰ ਦਾ। ਤੇ ਅੱਜ ਆਇਸ਼ਾ ਨੇ ਲਿਖਿਆ ਹੈ:

"ਭਾਈ ਜਾਨ! ਤੁਸੀਂ ਕੁਦਸੀਆ ਨਾਲ ਨਫ਼ਰਤ ਕਰਦੇ ਰਹੋ! ਕਿਉਂਕਿ ਅੱਗੇ ਨੂੰ ਉਹਦੀ ਕੋਈ ਗੱਲ ਨਹੀਂ ਹੋਵੇਗੀ, ਜਿਹੜੀ ਮੈਂ ਤੁਹਾਨੂੰ ਸੁਣਾਵਾਂ। ਅੱਜ ਇਕੱਲੇ ਅਤਹਰ ਭਾਈ ਨੂੰ ਅੱਬਾ ਘਰ ਲੈ ਆਏ ਹਨ! ਕੁਦਸੀਆ ਕਿਸੇ ਮਮੂਲੀ ਜਿਹੀ ਬੀਮਾਰੀ ਨਾਲ ਗੁਜ਼ਰ ਗਈ।"

ਤੂੰ ਉਮਰ ਭਰ ਮੇਰੀ ਇੱਜ਼ਤ ਕਰਦੀ ਰਹੀ, ਤੇ ਮੈਂ ਤੈਨੂੰ ਨਫ਼ਰਤ ਕਰਦਾ ਰਿਹਾ।

ਇਹ ਆਪਣੀ ਆਪਣੀ ਕਿਸਮਤ ਦਾ ਦੋਸ਼ ਹੈ। ਏਧਰ ਮੂੰਹ ਕਰ। ਤੇਰੇ ਚਮਕਦੇ ਹੰਝੂ ਕੀ ਕਹਿ ਰਹੇ ਹਨ।

ਕੀ ਤੂੰ ਸੱਚ ਮੁਚ ਕਿਸੇ ਮਮੂਲੀ ਬੀਮਾਰੀ ਨਾਲ ਮਰ ਗਈ! ਉਸ ਛੋਟੀ ਜਿਹੀ ਬੀਮਾਰੀ ਨੂੰ ਆਪਣੇ ਕੋਮਲ ਸਰੀਰ ਤੇ ਨਾ ਸਹਿ ਸਕੀ, ਤੇ ਉਸ ਬੀਮਾਰੀ ਦਾ ਇਲਾਜ ਕਿਸੇ ਤੋਂ ਵੀ ਨਾ ਹੋ ਸਕਿਆ। ਅਤਹਰ ਤੋਂ ਵੀ ਨਹੀਂ। ਤੈਨੂੰ ਆਪਣੀ ਹਾਰ ਤੇ ਹੰਝੂ ਨਹੀਂ ਵਹਾਉਣੇ ਚਾਹੀਦੇ, ਕਿਉਂਕਿ ਅਤਹਰ ਨੂੰ ਤੈਂ ਉਹ ਸੁਗਾਤ ਦਿਤੀ ਹੈ ਜਿਹਦੇ ਲਈ ਤੂੰ ਸਾਰੀ ਜ਼ਿੰਦਗੀ ਭਟਕਦੀ ਰਹੀ ਤੇ ਚੁਪਚਾਪ ਹਨੇਰੇ ਵਿਚ

ਗੁਆਚ ਗਈ। ਹੁਣ ਤੇਰੀਆਂ ਰੁੰਧੀਆਂ ਹੋਈਆਂ ਸਿਸਕੀਆਂ ਤੇ ਝਿਲਮਿਲਾਉਂਦੇ ਹੰਝੂ ਹੀ ਮੈਨੂੰ ਤੇਰੀ ਹੋਂਦ ਦਾ ਅਹਿਸਾਸ ਕਰਵਾਉਂਦੇ ਹਨ।

ਤੂੰ ਅੱਜ ਫੇਰ ਘੁਟੇ ਘੁਟੇ ਹਉਕਿਆਂ ਤੇ ਵਹਿੰਦੇ ਹੋਏ ਹੰਝੂਆਂ ਨਾਲ ਏਸ ਕਮਰੇ ਵਿਚ ਮੇਰੇ ਲਈ ਆਪਣੀ ਇੱਜ਼ਤ ਦਾ ਢੋਆ ਲੈ ਕੇ ਆਈ ਹੈਂ। ਪਰ ਮੈਂ ਇਸ ਤੋਂ ਵੱਧ ਕੁਝ ਨਹੀਂ ਕਰ ਸਕਦਾ ਕਿ ਜਲੀ ਹੋਈ ਸਿਗਰਟ ਨੂੰ ਰਾਖ਼ਦਾਨੀ ਵਿਚ ਸੁੱਟ ਕੇ ਤੇਰੇ ਖ਼ਿਆਲ ਨੂੰ ਜ਼ਿਹਨ ਵਿਚੋਂ ਝਟਕ ਦਿਆਂ।

# ਲਾਲ ਤੇ ਪੀਲਾ

## ਖ਼੍ਵਾਜਾ ਅਹਿਮਦ ਅੱਬਾਸ

ਚੌਹਾਂ ਦੀਵਾਰਾਂ ਤੇ ਤਸਵੀਰਾਂ ਬਣੀਆਂ ਹੋਈਆਂ ਸਨ। ਨੀਲੇ ਨੀਲੇ ਕ੍ਰਿਸ਼ਨ, ਗੋਰੀਆਂ ਗੋਰੀਆਂ ਪਤਲੇ ਲੱਕਾਂ ਵਾਲੀਆਂ ਗੋਪੀਆਂ ਨਾਲ ਖੇਲ ਰਹੇ ਸਨ। ਸਫ਼ੈਦ ਖੰਭਾਂ ਵਾਲੇ ਹੰਸ, ਕੰਵਲ ਦੇ ਫੁੱਲਾਂ ਵਿਚਕਾਰ ਪਾਣੀ ਵਿਚ ਖੜੋਤੇ ਸਨ। ਇਕ ਮੁਗ਼ਲ ਸ਼ਹਿਜ਼ਾਦੀ ਝਰੋਖੇ ਵਿਚੋਂ ਆਪਣੇ ਘੁੜ-ਸਵਾਰ ਪ੍ਰੇਮੀ ਨੂੰ ਨਿਹਾਰ ਰਹੀ ਸੀ। ਮਹਾਤਮਾ ਬੁੱਧ ਸਮਾਧੀ ਲਾਈ ਨਿਰਵਾਣ ਦੇ ਧਿਆਨ ਵਿਚ ਗਵਾਚੇ ਬੈਠੇ ਸਨ। ਇਕ ਰਾਜਪੂਤ ਸੁੰਦਰੀ ਸ਼ੀਸ਼ੇ ਵਿਚ ਆਪਣਾ ਹੀ ਅਕਸ ਦੇਖਣ ਵਿਚ ਮਗਨ ਸੀ...ਮਨਮੋਹਣੇ ਚਿਹਰੇ, ਸੁਡੌਲ ਸਰੀਰ, ਕਟੀਲੀਆਂ ਅੱਖਾਂ, ਉਭਰੀਆਂ ਹੋਈਆਂ ਛਾਤੀਆਂ, ਲੰਮੇ ਲੰਮੇ ਕਾਲੇ ਵਾਲ, ਖਿੜੇ ਹੋਏ ਫੁੱਲ, ਨਚਦੇ ਮੋਰ...ਤੇ ਉਪਰ ਛੱਤ ਉਤੇ ਰੰਗ ਬਰੰਗੇ ਬੱਦਲ ਨੀਲੇ ਅਸਮਾਨ ਵਿਚ ਤੈਰ ਰਹੇ ਸਨ, ਤੇ ਇਹਨਾਂ ਬੱਦਲਾਂ ਵਿਚੋਂ ਹੁੰਦਾ ਹੋਇਆ ਭਗਵਾਨ ਇੰਦਰ ਦਾ ਰਥ ਦੌੜਿਆ ਜਾ ਰਿਹਾ ਸੀ।

ਗੋਪਾਲ ਦੇ ਇਸ ਛੋਟੇ ਜਿਹੇ ਹਨੇਰੇ ਕਮਰੇ ਵਿਚ ਆਰਟ ਦੀ ਇਕ ਦੁਨੀਆਂ ਆਬਾਦ ਸੀ। ਕਲਪਨਾ ਦਾ ਮਾਇਆ ਬਜ਼ਾਰ ਵੱਸਿਆ ਹੋਇਆ ਸੀ, ਜਿਥੇ ਸੁਹੱਪਣ ਸੀ, ਰੋਮਾਂਸ ਸੀ, ਰੰਗੀਨੀ ਸੀ, ਸ਼ਾਂਤੀ ਸੀ।

ਪਰ ਜਦ ਖਿੜਕੀ ਵਿਚੋਂ ਉਹਨੇ ਬਾਹਰ ਤੱਕਿਆ ਤਾਂ ਓਥੇ ਯਥਾਰਥ ਦਾ ਜਗਤ ਵਸਿਆ ਨਜ਼ਰ ਆਇਆ। ਹੇਠ ਗਲੀ ਦੇ ਵਿਚੋ ਵਿਚ ਇਕ ਗੰਦੀ ਨਾਲੀ ਵਹਿ ਰਹੀ ਸੀ, ਇਕ ਪਾਸੇ ਕੂੜੇ ਦਾ ਢੇਰ ਲੱਗਿਆ ਹੋਇਆ ਸੀ। ਇਕ ਪਾਂ-ਖਾਧਾ ਕੁੱਤਾ ਇਕ ਮਰੀਅਲ ਜਿਹੀ ਗੰਦੀ ਜਿਹੀ ਬਿੱਲੀ ਨੂੰ ਵੱਢਣ ਦੌੜ ਰਿਹਾ ਸੀ। ਮੋਟੇ ਮੋਟੇ ਚੂਹੇ ਕੂੜੇ ਦੇ ਢੇਰ ਉਤੇ ਅਜਿਹੇ ਇਤਮੀਨਾਨ ਨਾਲ ਘੁੰਮ ਰਹੇ ਸਨ, ਜਿਵੇਂ ਇਹ ਉਹਨਾਂ ਦੀ ਸੈਰ ਲਈ ਬਣੀ ਕੋਈ ਪਹਾੜੀ ਸੜਕ ਹੋਵੇ...ਗੰਦੀ ਨਾਲੀ ਦੇ ਕਿਨਾਰੇ ਇਕ ਅਧ-ਨੰਗਾ ਬੱਚਾ ਬੈਠਾ ਹੋਇਆ ਟੱਟੀ ਕਰ ਰਿਹਾ ਸੀ। ਨੁੱਕਰ ਵਾਲੀ ਪਨਵਾੜਨ ਦੀ ਦੁਕਾਨ ਦੇ ਸਾਹਮਣੇ ਕੁਝ ਗੱਡੇ ਵਾਲੇ ਤੇ ਮਜ਼ਦੂਰ ਬੀੜੀਆਂ ਪੀ ਰਹੇ ਸਨ, ਤੇ ਪਨਵਾੜਨ ਨਾਲ ਹਾਸੀ ਮਜ਼ਾਕ ਕਰ ਰਹੇ ਸਨ। ਬੱਚੇ ਜਿਹੜੇ ਇਕ ਦੂਜੇ ਦੇ ਪਿੱਛੇ ਲੱਗੇ ਹੋਏ ਰੇਲ ਦੀ ਖੇਡ ਖੇਡ ਰਹੇ ਸਨ, ਇਕ ਪਾਸਿਓਂ ਆਏ ਤੇ ਛੱਕ ਛੱਕ ਕਰਦੇ, ਸੀਟੀ ਵਜਾਉਂਦੇ, ਦੂਜੇ ਪਾਸੇ ਲੰਘ ਗਏ।

ਸਾਹਮਣੇ ਵਾਲੀ ਚਾਲ੍ਹ ਦੇ ਪਿਛੇ ਹੀ—ਐਲੋਮੀਨੀਅਮ ਦੇ ਭਾਂਡਿਆਂ ਦਾ ਕਾਰਖ਼ਾਨਾ ਸੀ, ਜਿਹਦੀ ਠੱਕ ਠੱਕ, ਖਟ ਖਟ, ਧੜ ਧੜ, ਦਿਨ ਰਾਤ ਚਲਦੀ ਰਹਿੰਦੀ ਸੀ। ਚਾਲ੍ਹ ਦੀ ਛੱਤ ਨਾਲ ਜੁੜੀ ਹੋਈ ਕਾਰਖ਼ਾਨੇ ਦੀ ਚਿਮਨੀ ਸੀ, ਜਿਹੜੀ ਹਰ ਸਮੇਂ ਧੂੰਆਂ ਉਗਲਦੀ ਰਹਿੰਦੀ ਸੀ, ਤੇ ਜਦ ਉਸ ਪਾਸੇ ਦੀ ਹਵਾ ਚਲਦੀ ਤਾਂ ਧੂੰਆਂ ਉਹਨਾਂ ਸਾਰੀਆਂ ਚਾਲ੍ਹਾਂ ਦੀਆਂ ਖਿੜਕੀਆਂ ਵਿਚੋਂ ਅੰਦਰ ਆਉਂਦਾ ਤੇ ਹਰ ਚੀਜ਼ ਤੇ—ਦੀਵਾਰਾਂ ਤੇ, ਕੱਪੜਿਆਂ ਤੇ, ਬਿਸਤਰਿਆਂ ਤੇ—ਕਾਲਾ ਪਾਊਡਰ ਮਲ ਦਿੰਦਾ। ਇਸ ਲਈ ਜਿਥੋਂ ਤਕ ਹੁੰਦਾ ਗੋਪਾਲ ਆਪਣੇ ਕਮਰੇ ਦੀਆਂ ਖਿੜਕੀਆਂ ਬੰਦ ਹੀ ਰਖਦਾ ਤਾਂ ਜੋ ਕਿਧਰੇ ਕਾਰਖ਼ਾਨੇ ਦਾ ਧੂੰਆਂ ਉਹਦੀਆਂ ਤਸਵੀਰਾਂ ਖ਼ਰਾਬ ਹੀ ਨਾ ਕਰ ਜਾਏ। ਇਹਤੋਂ ਬਿਨਾਂ ਖਿੜਕੀ ਤੋਂ ਬਾਹਰ ਦੀ ਝਾਤ ਉਹਨੂੰ ਐਵੇਂ ਵੀ ਬੁਰੀ ਲਗਦੀ ਸੀ। ਜਦ ਕਦੇ ਵੀ ਉਹ ਖਿੜਕੀ ਖੋਲ੍ਹਦਾ ਉਹਨੂੰ ਗੰਦਗੀ ਦੇ ਢੇਰ ਤੇ ਗੰਦੀ ਨਾਲੀ ਦੇਖ ਕੇ ਬੇਹੱਦ ਦੁਖ ਹੁੰਦਾ। ਉਹ ਜਿੰਨੀ ਛੇਤੀ ਸੰਭਵ ਹੁੰਦਾ ਖਿੜਕੀ ਭੇੜ ਕੇ ਆਪਣੇ ਕਲਾ ਭਵਨ ਵਿਚ ਬੰਦ ਹੋ ਜਾਂਦਾ। ਖ਼ੂਬਸੂਰਤ ਤਸਵੀਰਾਂ ਵਿਚ ਗੁਆਚ ਜਾਂਦਾ ਤੇ ਬਾਹਰ ਦੀ ਅਸਲੀਅਤ, ਤੇ ਉਹਦੀ ਗੰਦਗੀ, ਬਦਬੂ ਤੇ ਸ਼ੋਰ ਨੂੰ ਭੁੱਲ ਜਾਂਦਾ।

ਪਰ ਅੱਜ ਬੜੀ ਗਰਮੀ ਸੀ। ਬੰਦ ਕਮਰੇ ਵਿਚ ਦਮ ਘੁਟ ਰਿਹਾ ਸੀ। ਇਸ ਲਈ ਧੂੰਏਂ ਦੀ ਪਰਵਾਹ ਨਾ ਕਰਦੇ ਹੋਏ ਗੋਪਾਲ ਨੇ ਖਿੜਕੀਆਂ ਦੇ ਪੱਟ ਖੋਲ੍ਹ ਦਿਤੇ। ਬਾਹਰੋਂ ਠੰਢੀ ਹਵਾ ਦੇ ਨਾਲ ਹੀ ਬਦਬੂ ਦਾ ਬੁੱਲਾ ਆਇਆ ਤੇ ਨਾਲ ਹੀ ਕਾਰਖ਼ਾਨੇ ਦੀ ਚਿਮਨੀ ਦੇ ਧੂੰਏਂ ਦਾ ਗ਼ੁਬਾਰ—ਪਰ ਅੱਜ ਉਹਨੇ ਖਿੜਕੀ ਖੁਲ੍ਹੀ ਰੱਖੀ, ਤੇ ਦੇਰ ਤਕ ਗਲੀ ਵਿਚ ਆਉਣ ਜਾਣ ਵਾਲੇ ਲੋਕਾਂ ਨੂੰ ਦੇਖਦਾ ਰਿਹਾ, ਇਕ ਨਵੀਂ ਨਜ਼ਰ ਨਾਲ, ਤੇ ਅੱਜ ਇਹ ਗਲੀ ਉਹਨੂੰ ਇਕ ਨਵੀਂ ਗਲੀ ਨਜ਼ਰ ਆਈ।

ਗੋਪਾਲ ਇਕ ਮਜ਼ਦੂਰ ਸੀ। ਸਾਹਮਣੇ ਵਾਲੇ ਐਲੋਮੀਨੀਅਮ ਦੇ ਕਾਰਖ਼ਾਨੇ ਵਿਚ ਕੰਮ ਕਰਦਾ ਸੀ, ਪਰ ਉਹ ਇਕ ਕਲਾਕਾਰ ਵੀ ਸੀ। ਸਗੋਂ ਅਸਲ ਵਿਚ ਉਹ ਇਕ ਕਲਾਕਾਰ ਹੀ ਸੀ ਜਿਹੜਾ ਢਿੱਡ ਨੂੰ ਝੁਲਕਾ ਦੇਣ ਲਈ ਮਜ਼ਦੂਰੀ ਕਰਨ ਤੇ ਮਜਬੂਰ ਸੀ। ਉਹਨੇ ਆਪਣੀ ਜ਼ਿੰਦਗੀ ਨੂੰ ਦੋ ਹਿੱਸਿਆਂ ਵਿਚ ਵੰਡ ਰੱਖਿਆ ਸੀ। ਚੌਵੀ ਘੰਟਿਆਂ ਵਿਚੋਂ ਅੱਠ ਘੰਟੇ ਕਾਰਖ਼ਾਨੇ ਦੀ ਗਰਮ ਤੇ ਬਦਬੂਦਾਰ ਹਵਾ ਵਿਚ ਦੂਜੇ ਪਸੀਨੇ ਵਿਚ ਨ੍ਹਾਤੇ, ਮੈਲੇ ਕਚੈਲੇ ਕਪੜਿਆਂ ਵਿਚ ਕੱਜੇ ਮਜ਼ਦੂਰਾਂ ਨਾਲ ਕੰਮ ਕਰਦਾ। ਬਾਕੀ ਸੋਲ੍ਹਾਂ ਘੰਟੇ ਆਰਟ ਤੇ ਕਲਪਨਾ ਦੀ ਦੁਨੀਆਂ ਵਿਚ ਗੁਜ਼ਾਰਦਾ।

ਇਕ ਰੋਮਾਂਸਿਕ ਦੁਨੀਆਂ ਜਿਥੇ ਨਾ ਮਜ਼ਦੂਰ ਸਨ, ਨਾ ਕਾਰਖ਼ਾਨੇ, ਨਾ ਧੂੰਆਂ, ਨਾ ਬਦਬੂ, ਨਾ ਗੰਦਗੀ, ਸਗੋਂ ਖ਼ੂਬਸੂਰਤ ਚਿਹਰੇ ਸਨ, ਫੁੱਲਾਂ ਨਾਲ ਢਕੀਆਂ ਸਰਸਬਜ਼ ਵਾਦੀਆਂ ਸਨ, ਉਚੇ ਉਚੇ ਬਰਫ਼ੀਲੇ ਪਹਾੜ ਸਨ। ਜਦ ਤਕ ਉਹ ਆਪਣੇ ਕਮਰੇ

ਵਿਚ ਰਹਿੰਦਾ, ਏਸੇ ਦੁਨੀਆਂ ਵਿਚ ਗਵਾਚਿਆ ਰਹਿੰਦਾ। ਜੋ ਕੁਝ ਵੀ ਕਾਰਖ਼ਾਨੇ ਤੋਂ ਮਜ਼ਦੂਰੀ ਮਿਲਦੀ ਉਸ ਵਿਚੋਂ ਕਮਰੇ ਦਾ ਕਿਰਾਇਆ ਭਰ ਕੇ, ਤੇ ਇਕ ਵਕਤ ਦਾ ਖਾਣਾ ਖਾ ਕੇ ਜੋ ਕੁਝ ਵੀ ਬਚਦਾ, ਉਹਦੇ ਨਾਲ ਰੰਗ ਖ਼ਰੀਦਦਾ, ਆਇਲ ਪੇਂਟ, ਵਾਟਰ ਕਲਰ, ਕੈਨਵਸ, ਕਾਗ਼ਜ਼, ਤੇ ਤਸਵੀਰਾਂ ਬਣਾਉਂਦਾ ਰਹਿੰਦਾ। ਉਹਨਾਂ ਦੇਵਤਿਆਂ ਦੀਆਂ ਤਸਵੀਰਾਂ ਜਿਹਨਾਂ ਦੇ ਨਕਸ਼ ਉਹਦੇ ਦਿਮਾਗ਼ ਤੇ ਬਚਪਨ ਤੋਂ ਜੰਮੇ ਹੋਏ ਸਨ, ਸੋਹਣੀਆਂ ਇਸਤਰੀਆਂ ਦੀਆਂ ਤਸਵੀਰਾਂ ਜਿਹੜੀਆਂ ਕੇਵਲ ਉਹਦੀ ਕਲਪਨਾ ਵਿਚ ਵਸਦੀਆਂ ਸਨ, ਉਹਨਾਂ ਫੁੱਲਾਂ ਦੀਆਂ ਤਸਵੀਰਾਂ ਜਿਹੜੇ ਉਹਨੇ ਕਦੇ ਨਹੀਂ ਸੀ ਸੁੰਘੇ। ਉਹਨਾਂ ਫੁੱਲਾਂ ਦੀਆਂ ਤਸਵੀਰਾਂ ਜਿਹੜੇ ਉਹਤੋਂ ਖ਼ਰੀਦ ਕੇ ਰਖਣ ਨਾ ਹੋਏ। ਕੁਝ ਘੰਟਿਆਂ ਲਈ ਉਹ ਸੌਂਦਾ ਵੀ ਤਾਂ ਸੁਪਨੇ ਵਿਚ ਵੀ ਉਹਨੂੰ ਇਹ ਤਸਵੀਰਾਂ ਦਿਸਦੀਆਂ ਰਹਿੰਦੀਆਂ। ਕਦੇ ਕਦੇ ਸੁਪਨੇ ਵਿਚ ਉਹਨੂੰ ਕੋਈ ਅਜਿਹਾ ਸੁਹਣਾ ਨਜ਼ਾਰਾ ਦਿੱਸ ਪੈਂਦਾ, ਕਿ ਉਹ ਬੇਕਰਾਰ ਹੋ ਕੇ ਉਸੇ ਵੇਲੇ ਉਠ ਖੜੋਂਦਾ ਤੇ ਲਾਲਟੈਣ ਬਾਲ ਕੇ ਉਹਨੂੰ ਪੇਂਟ ਕਰਨਾ ਸ਼ੁਰੂ ਕਰ ਦਿੰਦਾ। ਉਹਨੇ ਸੈਂਕੜੇ ਕੈਨਵਸਾਂ ਲਾਲ ਪੀਲੀਆਂ ਕਰ ਸੁੱਟੀਆਂ ਸਨ, ਜਦ ਕੈਨਵਸ ਖ਼ਰੀਦਣ ਲਈ ਪੈਸੇ ਨਾ ਜੁੜਦੇ ਤਾਂ ਕਾਗ਼ਜ਼ ਤੇ ਤਸਵੀਰਾਂ ਬਣਾਉਂਦਾ, ਕਾਗ਼ਜ਼ ਮੁੱਕ ਜਾਂਦੇ ਤਾਂ ਦੀਵਾਰਾਂ ਉਤੇ, ਛੱਤ ਉਤੇ, ਏਥੋਂ ਤਕ ਕਿ ਟੁਟੀਆਂ ਹੋਈਆਂ ਕੁਰਸੀਆਂ ਦੇ ਤਖ਼ਤਿਆਂ ਤੇ ਵੀ ਦੋਹੀਂ ਪਾਸੀਂ ਉਹਨੇ ਤਸਵੀਰਾਂ ਬਣਾ ਛੱਡੀਆਂ ਸਨ।

ਪਰਜਿਹੜੀਆਂ ਚੀਜ਼ਾਂ ਦੀਆਂ ਉਹ ਤਸਵੀਰਾਂ ਬਣਾਉਂਦਾ, ਉਹਨਾਂ ਦਾ ਉਹਦੀ ਆਪਣੀ ਜ਼ਿੰਦਗੀ ਨਾਲ ਕੋਈ ਦੂਰ ਦਾ ਸੰਬੰਧ ਵੀ ਨਹੀਂ ਸੀ। ਉਹਦੀ ਜ਼ਿੰਦਗੀ ਵਿਚ ਭਲਾ ਸੁੰਦਰਤਾ ਕਿਥੇ ਸੀ। ਏਥੇ ਤਾਂ ਗ਼ਰੀਬੀ ਸੀ, ਮਿਹਨਤ, ਗੰਦਗੀ, ਬਦਬੂ। ਤੇ ਗੋਪਾਲ ਦਾ ਖ਼ਿਆਲ ਸੀ ਕਿ ਇਹਨਾਂ ਚੀਜ਼ਾਂ ਦਾ ਆਰਟ ਨਾਲ ਕੋਈ ਵਾਸਤਾ ਨਹੀਂ। ਆਰਟ ਦਾ ਸਰੋਕਾਰ ਤਾਂ ਕੇਵਲ ਸੁਹਣੀਆਂ ਚੀਜ਼ਾਂ ਨਾਲ ਹੋਣਾ ਚਾਹੀਦਾ ਹੈ ਤੇ ਸੁਹੱਪਣ ਗੋਪਾਲ ਨੂੰ ਕੇਵਲ ਆਪਣੀ ਕਲਪਨਾ ਵਿਚੋਂ ਹੀ ਲੱਭ ਸਕਦਾ ਸੀ।

ਗੋਪਾਲ ਤਸਵੀਰਾਂ ਕਿਉਂ ਬਣਾਉਂਦਾ ਸੀ? ਇਹਦਾ ਜਵਾਬ ਸ਼ਾਇਦ ਉਹ ਆਪ ਵੀ ਨਹੀਂ ਸੀ ਦੇ ਸਕਦਾ। ਉਹਦੀ ਕੋਈ ਤਸਵੀਰ ਅੱਜ ਤਕ ਨਹੀਂ ਸੀ ਵਿਕੀ। ਕਿਸੇ ਅਖ਼ਬਾਰ ਜਾਂ ਰਸਾਲੇ ਵਿਚ ਉਹਦੀਆਂ ਤਸਵੀਰਾਂ ਦਾ ਕਦੇ ਜ਼ਿਕਰ ਨਹੀਂ ਸੀ ਛਪਿਆ। ਆਰਟ ਦੀ ਦੁਨੀਆਂ ਵਿਚ ਕੋਈ ਉਹਦੇ ਨਾਉਂ ਤੋਂ ਵੀ ਜਾਣੂੰ ਨਹੀਂ ਸੀ। ਫੇਰ ਉਹ ਤਸਵੀਰਾਂ ਕਿਉਂ ਬਣਾਉਂਦਾ ਸੀ? ਸ਼ਾਇਦ ਏਸ ਲਈ ਕਿ ਉਹਦਾ ਬਾਪ ਤਿਹਾਰਾਂ ਦੇ ਮੌਕੇ ਮਿੱਟੀ ਤੋਂ ਦੇਵਤਿਆਂ ਦੀਆਂ ਮੂਰਤੀਆਂ ਬਣਾਉਂਦਾ ਹੁੰਦਾ ਸੀ ਤੇ ਬਚਪਨ ਤੋਂ ਗੋਪਾਲ ਨੂੰ ਆਪਣੇ ਬਾਪ ਦੇ ਰੰਗ ਚੁਰਾ ਕੇ ਕਾਗ਼ਜ਼ ਤੇ ਲਕੀਰਾਂ ਵਾਹੁਣ ਦਾ ਸ਼ੌਕ ਹੋ ਗਿਆ ਸੀ—ਸ਼ਾਇਦ ਇਸ ਲਈ ਕਿ ਸਕੂਲ ਵਿਚ ਡਰਾਇੰਗ ਦੀ ਕਲਾਸ ਤੋਂ ਬਿਨਾਂ ਹੋਰ ਕਿਸੇ ਕੰਮ ਵਿਚ ਉਹਦਾ ਜੀਅ ਨਹੀਂ ਸੀ

ਲਗਦਾ, ਤੇ ਡਰਾਇੰਗ ਮਾਸਟਰ ਨੇ ਉਹਦੀਆਂ ਬਣਾਈਆਂ ਤਸਵੀਰਾਂ ਦੇਖ ਕੇ ਉਹਦੀ ਹਿੰਮਤ ਬੰਨ੍ਹਾਈ ਸੀ। ਜਾਂ ਸ਼ਾਇਦ ਇਸ ਲਈ ਕਿ ਗੋਪਾਲ ਗ਼ਰੀਬ ਸੀ ਤੇ ਇਕ ਗੰਦੀ ਗਲੀ ਵਿਚ, ਇਕ ਬਦਬੂਦਾਰ ਚਾਲ੍ਹ ਵਿਚ ਰਹਿੰਦਾ ਸੀ, ਤੇ ਉਹਨੂੰ ਆਪਣੇ ਮਨ ਦੀ ਭੜਾਸ ਕੱਢਣ ਲਈ ਇਕ ਨਿਕਾਸ ਦੀ ਲੋੜ ਸੀ। ਯਤੀਮ ਤੇ ਗ਼ਰੀਬ ਗੋਪਾਲ ਦੇ ਦਿਲ ਵਿਚ ਸੁੰਦਰਤਾ, ਕੋਮਲਤਾ, ਤੇ ਪਿਆਰ ਦੀ ਅਜਿਹੀ ਪਿਆਸ ਸੀ ਜਿਸ ਨੂੰ ਉਹ ਤਸਵੀਰਾਂ ਬਣਾ ਕੇ ਹੀ ਬੁਝਾ ਸਕਦਾ ਸੀ।

ਗੋਪਾਲ ਤਸਵੀਰਾਂ ਕਿਉਂ ਬਣਾਉਂਦਾ ਸੀ ? ਸ਼ਾਇਦ ਇਸ ਲਈ ਕਿ ਜਦ ਉਹ ਸਤਾਰਾਂ ਵਰ੍ਹੇ ਦਾ ਸੀ ਉਹਨੇ ਇਕ ਕੁੜੀ ਨਾਲ ਪਿਆਰ ਕੀਤਾ ਸੀ, ਇਕ ਕੁੜੀ ਨਾਲ ਜਿਹੜੀ ਉਹਦੇ ਗਵਾਂਢ ਵਿਚ ਰਹਿੰਦੀ ਸੀ, ਜਿਹੜੀ ਸੁੰਦਰ ਸੀ, ਅਮੀਰ ਬਾਪ ਦੀ ਧੀ ਸੀ, ਤੇ ਗ਼ਰੀਬ ਗੋਪਾਲ ਦੀ ਪਹੁੰਚ ਤੋਂ ਬਾਹਰ ਸੀ। ਇਸ ਲਈ ਉਸ ਪਿਆਰ ਨੂੰ ਉਹ ਕਦੇ ਪ੍ਰਗਟ ਨਾ ਕਰ ਸਕਿਆ। ਉਹ ਪਿਆਰ ਉਹਦੇ ਦਿਲ ਹੀ ਦਿਲ ਵਿਚ ਘੁਟ ਰਿਹਾ ਸੀ, ਪਰ ਬੁਝ ਨਹੀਂ ਸੀ ਗਿਆ, ਰਾਖ਼ ਵਿਚ ਦਬੀ ਚੰਗਿਆੜੀ ਵਾਂਗ ਚੁਪ ਚਾਪ ਸੁਲਗਦਾ ਰਿਹਾ ਸੀ ਤੇ ਵਰ੍ਹਿਆਂ ਬਾਅਦ ਜਦ ਉਹ ਆਪਣਾ ਕਸਬਾ ਛੱਡ ਕੇ ਬੰਬਈ ਆ ਗਿਆ ਸੀ, ਤੇ ਉਹ ਕੁੜੀ ਇਕ ਡਿਪਟੀ ਕੁਲੈਕਟਰ ਦੇ ਚਾਰ ਬੱਚਿਆਂ ਦੀ ਮਾਂ ਬਣ ਚੁਕੀ ਸੀ, ਓਦੋਂ ਵੀ ਪਿਆਰ ਦਾ ਉਹ ਜਜ਼ਬਾ ਗੋਪਾਲ ਦੇ ਦਿਲ ਵਿਚ ਸੁਲਗ ਰਿਹਾ ਸੀ, ਤੇ ਉਹਦੇ ਪ੍ਰਗਟਾਉ ਦਾ ਵੀ ਇਹਨਾਂ ਤਸਵੀਰਾਂ ਤੋਂ ਬਿਨਾਂ ਕੋਈ ਦੂਜਾ ਤਰੀਕਾ ਨਹੀਂ ਸੀ!—ਰਜਨੀ ਨੂੰ ਗੋਪਾਲ ਨੇ ਕੇਵਲ ਦੇਖਿਆ ਹੀ ਸੀ, ਕਦੇ ਉਹਦੇ ਨਾਲ ਗੱਲ ਤਕ ਨਹੀਂ ਸੀ ਕੀਤੀ ਗਈ। ਬਸ ਦੂਰ ਤੋਂ ਹੀ ਉਹਦੀ ਪੂਜਾ ਕੀਤੀ ਸੀ ਤੇ ਤਦੇ ਹੁਣ ਵੀ ਗੋਪਾਲ ਬੜੇ ਸਤਿਕਾਰ ਤੇ ਸਨਮਾਨ ਨਾਲ ਆਪਣੀਆਂ ਤਸਵੀਰਾਂ ਰਾਹੀਂ ਉਹਦੀ ਪੂਜਾ ਕਰ ਰਿਹਾ ਸੀ। ਕਦੇ ਸਰਸਵਤੀ ਦੇ ਰੂਪ ਵਿਚ, ਤੇ ਕਦੇ ਸ਼ਕੁੰਤਲਾ ਦੇ ਵਿਚ, ਕਦੇ ਮੁਗ਼ਲ ਸ਼ਹਿਜ਼ਾਦੀਆਂ ਦੀ ਪੁਸ਼ਾਕ ਵਿਚ, ਤਾਂ ਕਦੇ ਰਾਜਪੂਤ ਰਾਜਕੁਮਾਰੀ ਦੇ ਸ਼ਿੰਗਾਰ ਵਿਚ। ਪੁਜਾਰੀ ਦੀ ਨਿਗਾਹ ਨੇ ਰਜਨੀ ਨੂੰ ਅਮਰ ਸੁੰਦਰਤਾ ਦੀ ਇਕ ਪੁਤਲੀ ਬਣਾ ਦਿਤਾ ਸੀ। ਇਕ ਕਾਵਿਮਈ ਹਿਊਲਾ !...ਇਕ ਦੇਵੀ !...ਜਿਹਦਾ ਏਸ ਦੁਨੀਆਂ ਦੀਆਂ ਤੁਰਦੀਆਂ ਫਿਰਦੀਆਂ, ਬੋਲਦੀਆਂ ਚਲਦੀਆਂ ਸੁਹਣੀਆਂ ਕੁੜੀਆਂ ਨਾਲ ਕੋਈ ਤੱਲਕ ਨਹੀਂ ਸੀ। ਜਿਹਦੀਆਂ ਅੱਖਾਂ ਹਿਰਨ ਜਿਹੀਆਂ ਸਨ, ਤੇ ਕਮਰ ਇਤਨੀ ਪਤਲੀ ਕਿ ਜਾਣੋਂ ਸੀ ਹੀ ਨਹੀਂ। ਤੇ ਉਂਗਲੀਆਂ ਏਨੀਆਂ ਪਤਲੀਆਂ ਕਿ...

ਅੱਜ ਗੋਪਾਲ ਫੇਰ ਰਜਨੀ ਦੀ ਯਾਦ ਨੂੰ ਆਪਣੀ ਇਕ ਨਵੀਂ ਤਸਵੀਰ ਦੇ ਸੰਚੇ ਵਿਚ ਢਾਲਣਾ ਚਾਹੁੰਦਾ ਸੀ। ਅਗਲੇ ਸਾਤੇ ਸ਼ਹਿਰ ਵਿਚ ਆਰਟ ਦੀ ਨੁਮਾਇਸ਼ ਹੋਣ ਵਾਲੀ ਸੀ, ਤੇ ਗੋਪਾਲ ਉਸ ਵਿਚ ਇਕ ਨਵੀਂ ਤਸਵੀਰ ਬਣਾ ਕੇ ਭੇਜਣਾ ਚਾਹੁੰਦਾ ਸੀ। ਅਜਿਹੀ ਤਸਵੀਰ ਜਿਸ ਵਿਚ ਉਹਦੀ ਪੂਰੀ ਕਲਾ ਦਾ ਨਚੋੜ ਹੋਵੇ,

ਜਿਹੜਾ ਸੱਚ ਮੁੱਚ ਸ਼ਾਹਕਾਰ ਹੋਵੇ, ਜਿਹਨੂੰ ਦੇਖ ਕੇ ਹਰ ਕੋਈ ਉਹਦੀ ਕਲਾ ਦਾ ਲੋਹਾ ਮੰਨਣ ਤੇ ਮਜਬੂਰ ਹੋ ਜਾਵੇ...ਕੌਣ ਜਾਣਦਾ ਹੈ, ਸ਼ਾਇਦ ਉਹਦੀ ਤਸਵੀਰ ਨੂੰ ਇਨਾਮ ਵੀ ਮਿਲ ਜਾਵੇ...ਪਰ ਉਹਦਾ ਅਸਲ ਮੁੱਦਾ ਨਾ ਇਨਾਮ ਸੀ ਨਾ ਖਿਆਤੀ। ਉਹ ਤਾਂ ਆਪਣੇ ਮਨ ਦੇ ਸੁਲਗਦੇ ਹੋਏ ਪ੍ਰੇਮ ਨੂੰ ਕਲਾ ਦੇ ਰੂਪ ਵਿਚ ਅਮਰ ਕਰਨਾ ਚਾਹੁੰਦਾ ਸੀ। ਰਜਨੀ ਦੀ ਇਕ ਅਜਿਹੀ ਤਸਵੀਰ ਬਣਾ ਕੇ ਜਿਸ ਵਿਚ ਉਹਦੀ ਸੁੰਦਰਤਾ, ਉਹਦੀ ਜੁਆਨੀ, ਉਹਦੀਆਂ ਅੱਖਾਂ ਦੀ ਮਸਤੀ, ਉਹਦੇ ਸੁਡੌਲ ਸਰੀਰ ਦਾ ਹਰ ਅੰਗ ਅਜਿਹੀ ਖ਼ੂਬਸੂਰਤੀ ਨਾਲ ਉਭਰ ਆਵੇ ਕਿ ਦੁਨੀਆਂ ਦੇਖੇ ਤੇ ਅਸ਼ ਅਸ਼ ਕਰੇ। ਤੇ ਸ਼ਾਇਦ ਰਜਨੀ ਵੀ ਇਸ ਤਸਵੀਰ ਨੂੰ ਕਿਤੇ ਦੇਖ ਲਵੇ...ਤੇ ਏਨੇ ਵਰ੍ਹਿਆਂ ਪਿਛੋਂ ਉਸ ਤਸਵੀਰ ਦੀ ਜ਼ਬਾਨ ਰਾਹੀਂ ਗੋਪਾਲ ਆਪਣੇ ਗੂੰਗੇ ਪਿਆਰ ਦਾ ਸੰਦੇਸ਼ ਰਜਨੀ ਤਕ ਪਹੁੰਚਾ ਸਕੇ...

ਹਾਂ, ਤਾਂ ਅੱਜ ਉਹ ਰਜਨੀ ਦੀ ਤਸਵੀਰ ਬਣਾਉਣੀ ਚਾਹੁੰਦਾ ਸੀ। ਕੋਰੀ ਕੈਨਵਸ ਚੌਖਟੇ ਤੇ ਚੜ੍ਹੀ ਉਹਦੇ ਬੁਰਸ਼ ਦੀ ਛੋਹ ਦੀ ਉਡੀਕ ਕਰ ਰਹੀ ਸੀ। ਪਰ ਰਜਨੀ ਦੇ ਕਪੋਲਾਂ ਵਿਚ ਸੁਰਖ਼ੀ ਭਰਨ ਲਈ ਗੁਲਾਬੀ ਰੰਗ ਚਾਹੀਦਾ ਸੀ, ਤੇ ਅੱਜ ਗੋਪਾਲ ਕੋਲ ਲਾਲ ਰੰਗ ਖ਼ਤਮ ਹੋ ਚੁਕਿਆ ਸੀ। ਬਜ਼ਾਰ ਤੋਂ ਨਵਾਂ ਰੰਗ ਖ਼ਰੀਦਣ ਲਈ ਪੈਸੇ ਵੀ ਜੇਬ ਵਿਚ ਨਹੀਂ ਸਨ। ਏਨਾ ਲਾਲ ਰੰਗ ਵੀ ਨਹੀਂ ਸੀ ਕਿ ਤਸਵੀਰ ਵਿਚ ਰਜਨੀ ਦੇ ਮੱਥੇ ਤੇ ਇਕ ਬਿੰਦੀ ਹੀ ਬਣਾ ਸਕੇ।

ਫੇਰ ਉਹਨੇ ਸੋਚਿਆ ਕਿ ਮੈਂ ਰਜਨੀ ਦੀ ਤਸਵੀਰ ਨਹੀਂ, ਕ੍ਰਿਸ਼ਨ ਦੀ ਤਸਵੀਰ ਬਣਾਵਾਂਗਾ। ਉਹਦੇ ਖ਼ੂਬਸੂਰਤ ਨੀਲੇ ਬਦਨ ਵਿਚ ਮਾਸੂਮੀਅਤ, ਤੇ ਮੁਲਾਇਮੀ ਭਰ ਦਿਆਂਗਾ। ਉਹਦੇ ਚਿਹਰੇ ਤੇ ਅਮਰ ਬਚਪਨ ਦੀ ਸ਼ੋਖ਼ੀ ਤੇ ਸ਼ਰਾਰਤ ਹੋਵੇਗੀ... ਪਰ ਅੱਜ ਉਸ ਕੋਲ ਨੀਲਾ ਰੰਗ ਵੀ ਤਾਂ ਨਹੀਂ ਸੀ।

ਤੇ ਫੁੱਲਾਂ ਨਾਲ ਕੱਜੀ ਇਕ ਸਰਸਬਜ਼ ਪਹਾੜੀ...ਦੂਰ ਸੂਰਜ ਡੁੱਬ ਰਿਹਾ ਹੋਵੇ, ਤੇ ਸੁੰਦਰ ਪਹਾੜਨਾਂ ਸਿਰਾਂ ਤੇ ਗਾਗਰਾਂ ਚੁੱਕੀ ਚਸ਼ਮੇ ਤੋਂ ਪਾਣੀ ਲਿਆ ਰਹੀਆਂ ਹੋਣ... ਪਰ ਉਸ ਕੋਲ ਹਰਾ ਰੰਗ ਵੀ ਤਾਂ ਨਹੀਂ ਸੀ।

ਲਾਲ ਰੰਗ ਨਹੀਂ ਸੀ, ਗੁਲਾਬੀ ਨਹੀਂ ਸੀ, ਪੀਲਾ ਨਹੀਂ ਸੀ, ਸਬਜ਼ ਨਹੀਂ ਸੀ, ਨੀਲਾ ਨਹੀਂ ਸੀ, ਗੇਰੂਆ ਨਹੀਂ ਸੀ...ਬੱਸ ਇਕ ਰੰਗ ਬਾਕੀ ਸੀ, ਕਾਲਾ ਸਿਆਹ ਰੰਗ ..ਕਿਉਂਕਿ ਇਹ ਰੰਗ ਉਹਨੇ ਹੁਣ ਤਕ ਕਦੇ ਆਪਣੀਆ ਤਸਵੀਰਾਂ ਵਿਚ ਨਹੀਂ ਸੀ ਵਰਤਿਆ। ਪਰ ਕਾਲੇ ਰੰਗ ਨਾਲ ਕੋਈ ਸੁਹਣੀ ਰੋਮਾਂਟਿਕ ਤਸਵੀਰ ਥੋੜਾ ਬਣਾਈ ਜਾ ਸਕਦੀ ਹੈ ! ਕਾਲਾ ਰੰਗ ਤਾਂ ਉਦਾਸੀ ਦਾ ਰੰਗ ਹੈ, ਗ਼ਰੀਬੀ ਤੇ ਬਦਸੂਰਤੀ ਦਾ ਰੰਗ ਹੈ, ਦੇਵੀਆਂ ਦਾ ਨਹੀਂ, ਰਾਖਸ਼ਣੀਆਂ ਦਾ ਰੰਗ ਹੈ। ਕਾਲੇ ਰੰਗ ਨਾਲ ਰਜਨੀ ਦੀ ਤਸਵੀਰ ਨਹੀਂ ਬਣਾਈ ਜਾ ਸਕਦੀ...ਬਾਲ ਕ੍ਰਿਸ਼ਨ ਦੀ ਤਸਵੀਰ

ਨਹੀਂ ਬਣ ਸਕਦੀ, ਨਾ ਕਿਸੇ ਸੁੰਦਰ ਰਾਜਕੁਮਾਰੀ ਦੀ, ਨਾ ਮੁਗ਼ਲ ਸ਼ਹਿਜ਼ਾਦੀ ਦੀ...ਨਾ ਹਰੀ ਭਰੀ ਫੁੱਲਾਂ ਨਾਲ ਲੱਦੀ ਪਹਾੜੀ ਦੀ, ਨਾ ਡੁਬਦੇ ਸੂਰਜ ਦੀ ਰੰਗਾ ਰੰਗੀ ਦੀ...ਏਸ ਬਦਸੂਰਤ, ਭਿਆਨਕ, ਮਨਹੂਸ ਰੰਗ ਨਾਲ ਤਾਂ ਬਸ ਏਸ ਹਨੇਰੀ, ਗੰਦੀ, ਬਦਬੂਦਾਰ ਗਲੀ ਦੀ ਤਸਵੀਰ ਹੀ ਬਣ ਸਕਦੀ ਹੈ...

ਏਸ ਗਲੀ ਦੀ ਤਸਵੀਰ ? ਨਹੀਂ, ਨਹੀਂ; ਇਹ ਕਿਵੇਂ ਹੋ ਸਕਦਾ ਹੈ ਭਲਾ। ਏਸ ਡਰਾਉਣੀ ਝਾਕੀ ਦੀ ਤਸਵੀਰ ਦੇਖਣਾ ਕੌਣ ਪਸੰਦ ਕਰੇਗਾ ? ਪਰ...

ਏਸ ਵਾਰ ਗੋਪਾਲ ਨੇ ਖਿੜਕੀ ਤੋਂ ਬਾਹਰ ਝਾਕ ਕੇ ਹੇਠ ਗਲੀ ਵਲ ਤੱਕਿਆ ਤਾਂ ਉਹਨੂੰ ਚਾਲ੍ਹਾਂ ਦੀਆਂ ਟੇਢੀਆਂ ਮੇਢੀਆਂ ਦੀਵਾਰਾਂ ਵਿਚ, ਉਹਨਾਂ ਦੇ ਉਤੇ ਛਾਈ ਹੋਈ ਚਿਮਨੀ ਤੇ ਉਸ ਤੋਂ ਨਿਕਲਦੇ ਧੂੰਏਂ ਵਿਚ, ਖੇਡਦੇ ਹੋਏ ਬੱਚਿਆਂ ਵਿਚ, ਪਨਵਾੜਨ ਦੀ ਦੁਕਾਨ ਅੱਗੇ ਜੁੜੀ ਹੋਈ ਭੀੜ ਵਿਚ ਇਕ ਅਣੋਖਾ ਕਲਾਮਈ ਨਕਸ਼ਾ ਉਭਰਦਾ ਨਜ਼ਰ ਆਇਆ।

ਚਾਲ੍ਹਾਂ ਦੀਆਂ ਦੀਵਾਰਾਂ ਇਕ ਦੂਜੀ ਤੇ ਅਜਿਹੇ ਬੇਢੰਗੇ ਅੰਦਾਜ਼ ਨਾਲ ਡਿਗੂੰ ਡਿਗੂੰ ਕਰ ਰਹੀਆਂ ਸਨ, ਜਿਵੇਂ ਲੜਖੜਾਉਂਦੇ ਹੋਏ ਸ਼ਰਾਬੀ ਇਕ ਦੂਜੇ ਦਾ ਸਹਾਰਾ ਲੈਣ ਦੀ ਕੋਸ਼ਿਸ਼ ਕਰ ਰਹੇ ਹੋਣ। ਦੀਵਾਰਾਂ ਦੇ ਪਰਛਾਵੇਂ ਜ਼ਮੀਨ ਤੇ ਕਾਲੀਆਂ ਤਿਕੋਨਾਂ ਬਣਾ ਰਹੇ ਸਨ। ਚਾਨਣ ਤੇ ਪਰਛਾਵਾਂ। ਪਰਛਾਵਾਂ ਤੇ ਚਾਨਣ। ਢਲਦੇ ਸੂਰਜ ਦੀਆਂ ਤਿਰਛੀਆਂ ਕਿਰਨਾਂ ਨੇ ਇਕ ਪਾਸੇ ਦੀਆਂ ਦੀਵਾਰਾਂ ਤੇ ਉਜਾਲਾ ਕਰ ਰਖਿਆ ਸੀ, ਤੇ ਦੂਜੇ ਪਾਸੇ ਪਰਛਾਵਾਂ। ਚਾਨਣ ਪੈਂਦੀਆਂ ਦੀਵਾਰਾਂ ਉਤੇ ਕਾਲੀਆਂ ਕਾਲੀਆਂ ਖਿੜਕੀਆਂ ਅਜਿਹੀਆਂ ਜਾਪਦੀਆਂ ਸਨ, ਜਿਵੇਂ ਅੰਨ੍ਹੀਆਂ ਬੇਨੂਰ ਅੱਖਾਂ...ਖੇਡ ਰਹੇ ਗ਼ਰੀਬ ਬੱਚੇ ਕਠਪੁਤਲੀਆਂ ਪ੍ਰਤੀਤ ਹੁੰਦੇ ਸਨ ਤੇ ਉਹਨਾਂ ਦੇ ਲੰਮੇ ਤਿਰਛੇ ਪਰਛਾਵੇਂ ਐਉਂ ਪੈ ਰਹੇ ਸਨ ਜਿਵੇਂ ਉਹਨਾਂ ਦੇ ਭਿਆਨਕ ਭਵਿਖਤ ਦੀਆਂ ਪਰਛਾਈਆਂ ਹੁਣੇ ਤੋਂ ਪੈ ਰਹੀਆਂ ਹੋਣ। ਮਰੀਅਲ ਬਿੱਲੀ ਦੇ ਪਿਛੇ ਨਸਦਾ ਪਾਂ-ਮਾਰਿਆ ਕੁੱਤਾ ਕਿਸੇ ਹਜ਼ਾਰਾਂ ਬਰਸ ਪੁਰਾਣੇ ਜ਼ਮਾਨੇ ਦੀ ਯਾਦ ਦਵਾ ਰਿਹਾ ਸੀ, ਜਦ ਜੰਗਲ ਦਾ ਕਨੂੰਨ ਚਲਦਾ ਸੀ ਤੇ ਹਰ ਤਾਕਤਵਰ ਜਾਨਵਰ ਆਪਣੇ ਤੋਂ ਮਾੜਿਆਂ ਨੂੰ ਆਪਣਾ ਗ੍ਰਾਸ ਬਣਾਉਣਾ ਆਪਣਾ ਹੱਕ ਸਮਝਦਾ ਸੀ। ਦੀਵਾਰ ਦੇ ਨੀਚੇ ਖੜੋਤੇ ਮਜ਼ਦੂਰਾਂ ਦੀਆਂ ਮੈਲੀਆਂ ਕੁਚੈਲੀਆਂ ਧੋਤੀਆਂ ਵਿਚੋਂ ਨਿਕਲੀਆਂ ਹੋਈਆਂ ਕਾਲੀਆਂ ਲੱਤਾਂ ਐਉਂ ਲਗਦੀਆਂ ਸਨ ਜਿਵੇਂ ਉਹ ਪਤਲੇ ਪਤਲੇ ਕਾਲੇ ਕਾਲੇ ਸਤੂਨ ਹੋਣ, ਜਿਹਨਾਂ ਉਤੇ ਏਸ ਸਾਰੀ ਇਮਾਰਤ ਦਾ ਬੋਝ ਹੋਵੇ। ਅਤੇ ਉਪਰ ਖਪਰੈਲ ਦੀਆਂ ਤਿਕੋਨਾਂ ਤੇ ਕਾਰਖ਼ਾਨੇ ਦੀ ਚਿਮਨੀ ਇਕ ਡਰਾਉਣੀ ਉਂਗਲ ਵਾਂਗ ਅਸਮਾਨ ਵਲ ਇਸ਼ਾਰਾ ਕਰ ਰਹੀ ਸੀ...ਤੇ ਉਸ ਵਿਚੋਂ ਨਿਕਲਦਾ ਧੂੰਆਂ ਅਸਮਾਨ ਵਿਚ ਇਸ ਤਰ੍ਹਾਂ ਫੈਲ ਰਿਹਾ ਸੀ ਜਿਵੇਂ ਕੋਈ ਸਿਆਹ ਸ਼ੈਤਾਨੀ ਝੰਡਾ ਹਵਾ ਵਿਚ ਲਹਿਰਾ ਰਿਹਾ ਹੋਵੇ...

ਗੋਪਾਲ ਜਿਹੜਾ ਏਸ ਗਲੀ ਤੇ ਇਹਦੀ ਹਰ ਚੀਜ਼ ਨੂੰ ਨਫ਼ਰਤ ਕਰਦਾ ਸੀ, ਉਹਨੂੰ ਵੀ ਅੱਜ ਮੰਨਣਾ ਪਿਆ ਕਿ ਇਸ ਝਾਕੀ ਵਿਚ ਇਕ ਤਸਵੀਰ ਜ਼ਰੂਰ ਉਭਰਦੀ ਨਜ਼ਰ ਆਉਂਦੀ ਸੀ, ਭਿਆਨਕ ਤੇ ਬਦਸੂਰਤ, ਤੇ ਉਹਨੂੰ ਅਜਿਹਾ ਮਹਿਸੂਸ ਹੋਇਆ ਕਿ ਸ਼ਾਇਦ ਏਸ ਹਨੇਰੀ ਬਦਸੂਰਤ ਝਾਕੀ ਨੂੰ ਪੇਂਟ ਕਰਵਾਉਣ ਲਈ ਹੀ ਕਿਸਮਤ ਨੇ ਉਹਦੇ ਕੋਲੋਂ ਸਾਰੇ ਮਨ ਭਾਉਣੇ ਲਾਲ ਤੇ ਪੀਲੇ ਤੇ ਨੀਲੇ ਤੇ ਸਬਜ਼ ਰੰਗ ਖੋਹ ਲਏ ਸਨ...

ਤੇ ਫੇਰ ਉਹਨੇ ਸੋਚਿਆ, ਚੰਗਾ ਐਉਂ ਹੈ ਤਾਂ ਐਉਂ ਹੀ ਸਹੀ। ਦੋ ਸਾਲ ਤੋਂ ਦੇਵੀਆਂ, ਦੇਵਤਿਆਂ, ਰਾਜਕੁਮਾਰੀਆਂ, ਸ਼ਹਿਜ਼ਾਦੀਆਂ ਦੀਆਂ ਰੰਗਾ ਰੰਗ ਤਸਵੀਰਾਂ ਬਣਾਉਂਦਾ ਰਿਹਾ ਹਾਂ, ਤੇ ਦੁਨੀਆਂ ਨੇ ਉਹਨਾਂ ਨੂੰ ਦੇਖਣੋਂ, ਤੇ ਪਰਖਣੋਂ ਇਨਕਾਰ ਕਰ ਦਿੱਤਾ ਹੈ। ਮੈਂ ਆਪਣੀ ਕਲਾ ਦੇ ਮੰਦਰ ਵਿਚ ਰਜਨੀ ਦੀ ਪੂਜਾ ਕਰਦਾ ਰਿਹਾ ਹਾਂ, ਪਰ ਉਹਨੇ ਭੁੱਲ ਕੇ ਵੀ ਮੈਨੂੰ ਯਾਦ ਨਹੀਂ ਕੀਤਾ। ਮੈਂ ਉਹਦੇ ਚਰਨਾਂ ਵਿਚ ਇੰਦਰ-ਧਨੁਸ਼ ਦੇ ਸਾਰੇ ਰੰਗ ਲਿਆ ਰੱਖੇ, ਪਰ ਉਹਨੇ ਮੇਰੀ ਭੇਟਾ ਨੂੰ ਕਦੇ ਸਵੀਕਾਰ ਨਹੀਂ ਕੀਤਾ। ਮੈਂ ਆਪਣੀ ਕਲਾ ਲਈ ਮਜ਼ਦੂਰੀ ਕਰ ਕੇ, ਭੁੱਖਾ ਰਹਿ ਕੇ, ਆਪਣੀ ਨੀਂਦ ਤੇ ਅਰਾਮ, ਤੇ ਆਪਣੇ ਲਹੂ ਦੀ ਕੁਰਬਾਨੀ ਦਿਤੀ ਪਰ ਕਿਸੇ ਨੇ ਮੇਰੀ ਕਲਾ ਵਲ ਅੱਖ ਚੁਕ ਕੇ ਨਾ ਤੱਕਿਆ। ਹੁਣ ਮੈਂ ਏਸ ਦੁਨੀਆਂ, ਏਸ ਸਮਾਜ ਤੋਂ ਇਹ ਭਿਆਨਕ ਤਸਵੀਰ ਬਣਾ ਕੇ ਬਦਲਾ ਲਵਾਂਗਾ ਤਾਂ ਜੋ ਲੋਕ ਦੇਖਣ ਕਿ ਕਿਥੇ ਤੇ ਕਿਸ ਹਾਲ ਤੇ ਮਾਹੌਲ ਵਿਚ ਗ਼ਰੀਬ, ਗੁਮਨਾਮ ਕਲਾਕਾਰ ਆਪਣੀ ਜ਼ਿੰਦਗੀ ਗੁਜ਼ਾਰ ਰਿਹਾ ਹੈ, ਤੇ ਉਸੇ ਛਿਨ ਤਸਵੀਰ ਦਾ ਨਾਂ ਵੀ ਬਿਜਲੀ ਵਾਂਗ ਲਿਸ਼ਕਾਰਾ ਮਾਰਦਾ ਉਹਦੇ ਦਿਮਾਗ਼ ਵਿਚ ਆ ਵੜਿਆ, "ਜਿਥੇ ਮੈਂ ਰਹਿੰਦਾ ਹਾਂ"...ਆਪਣੇ ਰੰਗਾਂ ਦਾ ਡੱਬਾ ਚੁਕ ਕੇ ਉਹ ਖਿੜਕੀ ਵਿਚ ਲੈ ਆਇਆ ਤੇ ਉਹਦੇ ਵਿਚੋਂ ਲਾਲ ਤੇ ਨੀਲੇ ਤੇ ਪੀਲੇ ਤੇ ਸਬਜ਼ ਰੰਗਾਂ ਦੀਆਂ ਖ਼ਾਲੀ, ਪਿਚਕੀਆਂ ਹੋਈਆਂ ਟਿਊਬਾਂ ਬਾਹਰ ਗਲੀ ਵਿਚ ਸੁਟ ਦਿਤੀਆਂ ਤੇ ਕਾਲੇ ਰੰਗ ਦੀ ਭਰੀ ਟਿਊਬ ਐਉਂ ਚੁਕ ਲਈ ਜਿਵੇਂ ਉਹ ਉਹਦਾ ਹਥਿਆਰ ਹੋਵੇ।

ਦੋ ਦਿਨ ਤੇ ਦੋ ਰਾਤਾਂ ਲਗਾਤਾਰ ਉਹ ਏਸ ਤਸਵੀਰ ਤੇ ਕੰਮ ਕਰਦਾ ਰਿਹਾ... ਖਾਣਾ ਪੀਣਾ, ਨਹਾਉਣਾ, ਧੋਣਾ, ਦਾੜ੍ਹੀ ਬਣਾਉਣਾ, ਕੱਪੜੇ ਬਦਲਣਾ ਸਭ ਕੁਝ ਭੁਲ ਗਿਆ। ਉਹਦੇ ਦਿਮਾਗ਼ ਵਿਚ ਧੁਨ ਸੀ ਤਾਂ ਏਹੋ ਕਿ ਇਸ ਹਨੇਰੀ ਗੰਦੀ ਗਲੀ ਦੀ ਤਸਵੀਰ ਵਿਚ ਉਸ ਸਾਰੇ ਸਮਾਜ ਦੀ ਤਸਵੀਰ ਖਿੱਚ ਕੇ ਰੱਖ ਦੇਵੇ ਜਿਹੜਾ ਏਸ ਹਨੇਰੇ ਤੇ ਗੰਦਗੀ ਨੂੰ ਜਨਮ ਦਿੰਦਾ ਹੈ। ਏਥੋਂ ਤਕ ਕਿ ਉਸ ਦੀ ਕੈਨਵਸ ਤੇ ਨਾ ਕੇਵਲ ਗਲੀ ਦੀ ਰੂਪ ਰੇਖਾ ਨਜ਼ਰ ਆਉਣ ਲੱਗੀ ਸਗੋਂ ਉਸ ਗਲੀ ਦੀ ਰੂਹ ਵੀ ਉੱਭਰ ਆਈ...ਏਸ ਰੂਹ ਦਾ ਅਹਿਸਾਸ ਗੋਪਾਲ ਨੂੰ ਅੱਜ ਪਹਿਲੀ ਵਾਰ ਹੋਇਆ ਸੀ। ਤਸਵੀਰ ਬਣਾਉਂਦਿਆਂ ਉਹਨੇ ਆਪਣੀ ਗਲੀ ਨੂੰ ਇਕ ਨਵੇਂ ਢੰਗ

ਨਾਲ ਤੱਕਿਆ, ਕਲਾਕਾਰ ਦੀਆਂ ਅੱਖਾਂ ਨਾਲ, ਤੇ ਉਹਦੀ ਨਿਗਾਹ ਗਲੀ ਦੀ ਗੰਦਗੀ ਤੇ ਹਨੇਰੇ ਨੂੰ ਚੀਰਦੀ ਹੋਈ ਉਸ ਇਨਸਾਨੀਅਤ ਤਕ ਪਹੁੰਚੀ ਜਿਹੜੀ ਏਸ ਗੰਦਗੀ ਤੇ ਹਨੇਰੇ ਵਿਚ ਛੁਪੀ ਹੋਈ ਸੀ।

ਹੁਣ ਗੋਪਾਲ ਨੇ ਤੱਕਿਆ ਕਿ ਉਹਦੀ ਗਲੀ ਇੱਟ, ਪੱਥਰ ਤੇ ਲਕੜੀ ਦੇ ਢੇਰਾਂ ਦੀ ਮਿਲ ਕੇ ਨਹੀਂ ਬਣੀ, ਸਗੋਂ ਉਹਨਾਂ ਇਨਸਾਨਾਂ ਦੀ ਜ਼ਿੰਦਗੀ ਦੇ ਤਾਣੇ ਬਾਣੇ ਦੀ ਬਣੀ ਹੈ, ਜਿਹੜੇ ਉਸ ਵਿਚ ਰਹਿੰਦੇ ਹਨ। ਪਹਿਲੀ ਵਾਰ ਉਸ ਨੇ ਵੇਖਿਆ ਕਿ ਏਥੋਂ ਦੇ ਰਹਿਣ ਵਾਲੇ ਜਾਣ ਬੁਝ ਕੇ ਗੰਦੇ ਨਹੀਂ ਰਹਿੰਦੇ, ਗੰਦੇ ਰਹਿਣ ਤੇ ਮਜਬੂਰ ਹਨ। ਉਹਨੇ ਵੇਖਿਆ ਕਿ ਪਨਵਾੜਨ ਦੀ ਦੁਕਾਨ ਦੇ ਸਾਹਮਣੇ ਲੱਗਿਆ ਹੋਇਆ ਨਲਕਾ ਕੇਵਲ ਦੋ ਤਿੰਨ ਘੰਟਿਆਂ ਲਈ ਚਲਦਾ ਹੈ, ਉਹ ਵੀ ਸੁਬਾਹ ਸਵੇਰੇ, ਜਦ ਆਸ ਪਾਸ ਦੀਆਂ ਸਭ ਚਾਲ੍ਹਾਂ ਦੀਆਂ ਔਰਤਾਂ ਆਪਣੀਆਂ ਆਪਣੀਆਂ ਗਾਗਰਾਂ ਲੈ ਕੇ ਪਾਣੀ ਭਰਨ ਆਉਂਦੀਆਂ ਹਨ ਤੇ ਪਾਣੀ ਦੀ ਇਕ ਇਕ ਕੀਮਤੀ ਬੂੰਦ ਤੇ ਕਿੰਨਾ ਲੜਾਈ ਝਗੜਾ ਹੁੰਦਾ ਹੈ। ਤੇ ਫੇਰ ਨਲਕੇ ਵਿਚ ਪਾਣੀ ਆਉਣਾ ਬੰਦ ਹੋ ਜਾਂਦਾ ਹੈ। ਕਿੰਨੀਆਂ ਹੀ ਔਰਤਾਂ ਖ਼ਾਲੀ ਗਾਗਰਾਂ ਲਈ ਮਿਉਨਿਸਪੈਲਿਟੀ ਨੂੰ ਗਾਹਲਾਂ ਦਿੰਦੀਆਂ ਹੋਈਆਂ ਵਾਪਸ ਚਲੀਆਂ ਜਾਂਦੀਆਂ ਹਨ। ਸੋ ਉਹਨੇ ਆਪਣੀ ਤਸਵੀਰ ਵਿਚ ਸਵੇਰ ਦਾ ਵਕਤ ਹੀ ਰੱਖਿਆ ਤੇ ਦਿਖਾਇਆ ਕਿ ਔਰਤਾਂ ਦੀ ਕਤਾਰ ਖ਼ਾਲੀ ਗਾਗਰਾਂ ਲਈ ਉਡੀਕ ਵਿਚ ਖੜੀਆਂ ਹਨ। ਇਕ ਗਾਗਰ ਨਲਕੇ ਹੇਠ ਰੱਖੀ ਹੈ ਤੇ ਨਲਕੇ ਵਿਚੋਂ ਇਕ ਇਕ ਬੂੰਦ, ਕੇਵਲ ਇਕ ਬੂੰਦ ਟਪਕ ਰਹੀ ਹੈ... ਹੁਣ ਗੋਪਾਲ ਨੇ ਦੇਖਿਆ ਕਿ ਉਸ ਗਲੀ ਦੇ ਰਹਿਣ ਵਾਲੇ ਗੰਦੇ ਹਨ, ਪਰ ਬੁਰੇ ਨਹੀਂ। ਉਹ ਆਪਸ ਵਿਚ ਲੜਦੇ ਸਨ, ਗਾਲ੍ਹੋ ਗਾਲ੍ਹੀ ਹੁੰਦੇ ਸਨ, ਪਰ ਉਹਨਾਂ ਦੇ ਦਿਲਾਂ ਵਿਚ ਕੀਨਾ ਜਾਂ ਲਾਲਚ ਨਹੀਂ ਸੀ। ਉਹ ਮਿਹਨਤ ਮਜ਼ਦੂਰੀ ਦੇ ਕੁੱਬੇ ਕੀਤੇ ਪਰੇਸ਼ਾਨ ਜ਼ਰੂਰ ਰਹਿੰਦੇ ਸਨ, ਪਰ ਉਹਨਾਂ ਦੇ ਚਿਹਰਿਆਂ ਤੋਂ ਮੁਸਕਰਾਹਟ ਬਿਲਕੁਲ ਗ਼ਾਇਬ ਨਹੀਂ ਸੀ ਹੋਈ। ਉਹ ਹੁਣ ਵੀ ਹੱਸ ਸਕਦੇ ਸਨ ਤੇ ਹੱਸਦੇ ਸਨ...ਤੇ ਗੋਪਾਲ ਨੇ ਕੋਸ਼ਿਸ਼ ਕੀਤੀ ਕਿ ਇਹ ਸਭ ਕੁਝ ਉਸ ਤਸਵੀਰ ਵਿਚ ਆ ਜਾਵੇ, ਪਰ ਜ਼ਦ ਤਸਵੀਰ ਬਣ ਕੇ ਤਿਆਰ ਹੋਈ ਤਾਂ ਗੋਪਾਲ ਦੀ ਤਸੱਲੀ ਨਾ ਹੋਈ। ਉਹਨੂੰ ਮਹਿਸੂਸ ਹੁੰਦਾ ਸੀ ਕਿ ਤਸਵੀਰ ਵਿਚ ਕਿਸੇ ਚੀਜ਼ ਦੀ ਘਾਟ ਹੈ। ਗਲੀ ਦੀ ਉਸ ਰੂਹ ਦੀ ਘਾਟ ਸੀ ਜਿਹੜੀ ਓਥੋਂ ਦੇ ਰਹਿਣ ਵਾਲਿਆਂ ਦੀ ਹਾਸੀ, ਮੁਸਕਰਾਹਟ, ਹਾਲ ਦੁਹਾਈ, ਬੱਚਿਆਂ ਦੇ ਖੇਡਣ ਕੁੱਦਣ ਵਿਚ ਜ਼ਾਹਰ ਹੁੰਦੀ ਸੀ। ਉਸ ਉਮੀਦ ਦੀ ਘਾਟ ਸੀ ਜਿਹੜੀ ਉਸ ਗਲੀ ਦੇ ਰਹਿਣ ਵਾਲਿਆਂ ਦੇ ਦਿਲਾਂ ਵਿਚ ਅਜੇ ਤਕ ਜਿਉਂਦੀ ਸੀ...ਪਰ ਉਸ ਰੂਹ ਨੂੰ, ਉਮੀਦ ਨੂੰ, ਉਸ ਤੜਪ ਤੇ ਜੋਸ਼ ਨੂੰ, ਉਸ ਗਲੀ ਦੇ ਭਵਿਖਤ ਨੂੰ ਕਿਵੇਂ ਏਸ ਤਸਵੀਰ ਵਿਚ ਉਜਾਗਰ ਕਰੇ? ਰਾਤ ਭਰ ਗੋਪਾਲ ਖਿੜਕੀ ਵਿਚ ਬੈਠਾ ਏਹੋ ਸੋਚਦਾ ਰਿਹਾ, ਪਰ ਉਹਨੂੰ ਸਮਝ ਕੁਝ ਨਾ ਆਇਆ...

ਏਥੋਂ ਤਕ ਕਿ ਸਵੇਰਾ ਹੋ ਗਿਆ ਤੇ ਸੁੱਤੀ ਹੋਈ ਗਲੀ ਅੱਖਾਂ ਮਲਦੀ ਜਾਗ ਉੱਠੀ। ਔਰਤਾਂ ਫੇਰ ਲਾਈਨ ਬਣਾ ਕੇ ਨਲਕੇ ਕੋਲ ਖੜ੍ਹੀਆਂ ਹੋ ਗਈਆਂ। ਪਨਵਾੜਨ ਨੇ ਆਪਣੀ ਦੁਕਾਨ ਨੂੰ ਝਾੜਨਾ ਪੂੰਝਣਾ ਸ਼ੁਰੂ ਕਰ ਦਿਤਾ। ਸਵੇਰ ਦੀ ਸ਼ਿਫ਼ਟ ਵਾਲੇ ਮਜ਼ਦੂਰ ਕਾਰਖ਼ਾਨੇ ਨੂੰ ਜਾਣ ਲੱਗੇ। ਕਿੰਨੀਆਂ ਹੀ ਰਸੋਈਆਂ ਵਿਚੋਂ ਧੂੰਆਂ ਨਿਕਲ ਕੇ ਚਿਮਨੀ ਦੇ ਧੂੰਏਂ ਵਿਚ ਮਿਲਣ ਲੱਗਾ। ਏਹੋ ਸਭ ਕੁਝ ਤਾਂ ਉਹਨੇ ਆਪਣੀ ਤਸਵੀਰ ਵਿਚ ਵਖਾਇਆ ਸੀ। ਪਰ ਜਦ ਉਹਦੀ ਨਿਗਾਹ ਛੱਤਾਂ ਉਤੋਂ ਹੁੰਦੀ ਹੋਈ ਉਪਰ ਉਠੀ ਤਾਂ ਅਚਾਨਕ ਉਹਨੂੰ ਮਲੂਮ ਹੋਇਆ ਕਿ ਉਹਦੀ ਤਸਵੀਰ ਵਿਚ ਕਿਸ ਚੀਜ਼ ਦੀ ਘਾਟ ਸੀ। ਸੁਰਖ਼ੀ ਦੀ ਘਾਟ ਸੀ।

ਸਾਰੇ ਅਸਮਾਨ ਤੇ ਸਵੇਰ ਦੀ ਗੁਲਾਬੀ ਪਹੁ ਫੁਟੀ ਹੋਈ ਸੀ ਜਿਵੇਂ ਕਿਸੇ ਸੁੰਦਰੀ ਨੇ—ਜਿਵੇਂ ਰਜਨੀ ਨੇ—ਸੌਂ ਕੇ ਉਠਦਿਆਂ ਹੀ ਆਪਣੇ ਚਿਹਰੇ ਉਤੇ ਪਾਊਡਰ ਸੁਰਖ਼ੀ ਮਲ ਲਈ ਹੋਵੇ, ਤੇ ਉਸ ਗੁਲਾਬੀ ਆਕਾਸ਼ ਦੀ ਪਿਛੋਕੜ ਵਿਚ ਗਲੀ ਦੀ ਗੰਦਗੀ ਤੇ ਸਿਆਹੀ ਸੀ। ਕਾਲੀ ਰਾਤ ਜਿਹੜੀ ਹੁਣ ਖ਼ਤਮ ਹੋ ਰਹੀ ਸੀ, ਜਿਹੜੀ ਸਵੇਰ ਦੀ ਸੁਰਖ਼ੀ ਵਿਚ ਘੁਲਦੀ ਜਾ ਰਹੀ ਸੀ...ਉਹਦੀ ਤਸਵੀਰ ਦੇ ਆਕਾਸ਼ ਨੂੰ ਵੀ ਸਵੇਰ ਦੀ, ਨਵੇਂ ਦਿਨ ਦੀ, ਉਮੀਦ ਦੀ ਸੁਰਖ਼ੀ ਨਾਲ ਜਗਮਗਾ ਉਠਣਾ ਚਾਹੀਦਾ ਹੈ। ਇਹ ਅਹਿਸਾਸ ਬਿਜਲੀ ਦੀ ਤੇਜ਼ੀ ਨਾਲ ਉਹਦੇ ਦਿਮਾਗ਼ ਵਿਚ ਚਮਕਿਆ। ਪਰ ਇਹ ਸੁਰਖ਼ੀ ਆਵੇ ਕਿਥੋਂ ? ਉਹਦੇ ਕੋਲ ਲਾਲ ਰੰਗ ਸੀ ਹੀ ਨਹੀਂ। ਨਾ ਬਾਜ਼ਾਰ ਤੋਂ ਖ਼ਰੀਦਣ ਲਈ ਪੈਸੇ ਸਨ, ਨਾ ਕਿਸੇ ਤੋਂ ਉਧਾਰ ਲੱਭ ਸਕਦਾ ਸੀ।

ਪਰ ਤਸਵੀਰ ਦੇ ਆਕਾਸ਼ ਵਿਚ ਸੁਰਖ਼ੀ ਤਾਂ ਜ਼ਰੂਰ ਹੋਣੀ ਚਾਹੀਦੀ ਹੈ...

ਗੋਪਾਲ ਨੂੰ ਯਾਦ ਆਇਆ ਕਿ ਉਸੇ ਦਿਨ ਤਸਵੀਰ ਨੂੰ ਨੁਮਾਇਸ਼ ਲਈ ਭੇਜਣਾ ਹੈ...ਪਰ ਸੁਰਖ਼ੀ ਨਾ ਹੋਈ ਤਾਂ ਤਸਵੀਰ ਮੁਕੰਮਲ ਨਹੀਂ ਹੋਵੇਗੀ, ਅਧੂਰੀ ਰਹੇਗੀ। ਅਧੂਰੀ ਹੀ ਨਹੀਂ ਝੂਠੀ ਹੋਵੇਗੀ, ਪਰ ਸੁਰਖ਼ੀ ਕਿਥੋਂ ਆਵੇ ?

ਆਕਾਸ਼ ਵਿਚ ਸੁਰਖ਼ੀ ਛਾਈ ਹੋਈ ਸੀ। ਪਰ ਗੋਪਾਲ ਦੇ ਹੱਥ ਓਥੋਂ ਤਕ ਨਹੀਂ ਸੀ ਪਹੁੰਚ ਸਕਦੇ ਤਾਂ ਜੋ ਉਹ ਆਕਾਸ਼ ਦੇ ਚਿਹਰੇ ਤੋਂ ਸੁਰਖ਼ੀ ਉਤਾਰ ਕੇ ਆਪਣੀ ਤਸਵੀਰ ਵਿਚ ਭਰ ਦੇਵੇ।

ਤਾਂ ਕੀ ਤਸਵੀਰ ਅਧੂਰੀ ਰਹੇਗੀ ?

"ਨਹੀਂ, ਨਹੀਂ...ਗੋਪਾਲ ਨੂੰ ਅਜਿਹਾ ਲਗ ਰਿਹਾ ਸੀ ਕਿ ਤਸਵੀਰ ਅਧੂਰੀ ਰਹੀ ਤਾਂ ਉਹਦੀ ਜ਼ਿੰਦਗੀ, ਉਹਦੀ ਮਿਹਨਤ, ਤੇ ਉਹਦੀ ਕਲਾ ਸਭ ਬੇਕਾਰ ਹੋਣਗੇ...ਤਿੰਨ ਰਾਤਾਂ ਜਾਗਣ ਤੋਂ ਬਾਅਦ ਉਹਦਾ ਸਿਰ ਚਕਰਾ ਰਿਹਾ ਸੀ। ਹੱਥ ਪੈਰ ਬੁਖ਼ਾਰ ਨਾਲ ਸੜ ਰਹੇ ਸਨ...ਗੱਲ੍ਹਾਂ ਤਮਤਮਾ ਰਹੀਆਂ ਸਨ...

ਉਹਨੂੰ ਆਪਣਾ ਕਮਰਾ, ਸਭ ਤਸਵੀਰਾਂ, ਮਹਾਤਮਾ ਬੁੱਧ, ਭਗਵਾਨ ਕ੍ਰਿਸ਼ਨ, ਸਾਵਿੱਤਰੀ ਤੇ ਸ਼ਕੁੰਤਲਾ, ਮੁਗ਼ਲ ਸ਼ਹਿਜ਼ਾਦੀ ਤੇ ਰਾਜਪੂਤ ਰਾਜਕੁਮਾਰੀ, ਕੰਵਲ ਦੇ ਫੁੱਲ,

ਹਰੀਆਂ ਭਰੀਆਂ ਵਾਦੀਆਂ...ਹਰ ਚੀਜ਼ ਘੁੰਮਦੀ ਲਗਦੀ ਸੀ...ਬਸ ਇਕ ਚੀਜ਼ ਆਪਣੀ ਥਾਂ ਕਾਇਮ ਸੀ, ਉਹਦੀ ਨਵੀਂ ਬਣਾਈ ਤਸਵੀਰ ਜਿਹੜੀ ਸੰਪੂਰਨ ਹੋਣ ਲਈ, ਸ਼ਾਹਕਾਰ ਬਣਨ ਲਈ, ਸੁਰਖ਼ੀ ਦੇ ਕੁਝ ਤੁਪਕਿਆਂ ਦੀ ਉਡੀਕ ਵਿਚ ਸੀ...

ਨਾ ਜਾਣੇ ਕਿਵੇਂ ਤੇ ਕਦ ਗੋਪਾਲ ਇਕ ਟੁੱਟੇ ਹੋਏ ਸ਼ੀਸ਼ੇ ਦੇ ਸਾਹਮਣੇ ਖੜ੍ਹਾ ਹੋ ਗਿਆ, ਜਿਸ ਵਿਚ ਦੇਖ ਕੇ ਉਹ ਸ਼ੇਵ ਕਰਦਾ ਸੀ। ਸ਼ੀਸ਼ੇ ਵਿਚ ਆਪਣੀ ਸੂਰਤ ਦੇਖ ਕੇ ਉਹ ਡਰ ਗਿਆ। ਦਾੜ੍ਹੀ ਵਧੀ ਹੋਈ, ਵਾਲ ਪਰੇਸ਼ਾਨ, ਤੇ ਗਰਦ ਵਿਚ ਅਟੇ ਹੋਏ ਕਮੀਜ਼ ਦੇ ਕਾਲਰ ਤੇ ਕਾਲੇ ਪੇਂਟ ਦੇ ਧੱਬੇ, ਅੱਖਾਂ ਵਿਚ ਲਾਲ ਲਾਲ ਡੋਰੇ, ਤਮਤਮਾਉਂਦੀਆਂ ਗੱਲ੍ਹਾਂ ਤੇ ਸੁਰਖ਼ੀ...ਬੁਖ਼ਾਰ ਵਿਚ ਜਲਦੇ ਹੋਏ, ਉਬਲਦੇ ਹੋਏ, ਦੌੜਦੇ ਹੋਏ ਖ਼ੂਨ ਦੀ ਸੁਰਖ਼ੀ।

ਕਲਾ ਪਰਦਰਸ਼ਨੀ ਵਿਚ ਸਭ ਤੋਂ ਵੱਧ ਭੀੜ, "ਜਿਥੇ ਮੈਂ ਰਹਿੰਦਾ ਹਾਂ", ਤਸਵੀਰ ਦੇ ਸਾਹਮਣੇ ਸੀ। ਪਹਿਲਾ ਇਨਾਮ ਵੀ ਉਸੇ ਨੂੰ ਮਿਲਿਆ ਸੀ।

ਕਲਾ ਨੂੰ ਸਮਝਣ ਵਾਲੇ, ਕਲਾ ਨੂੰ ਪਰਖਣ ਵਾਲੇ, ਕਲਾ ਨੂੰ ਖ਼ਰੀਦਣ ਵਾਲੇ, ਕਲਾ ਨੂੰ ਵੇਚਣ ਵਾਲੇ, ਕਲਾ ਦੀ ਦਲਾਲੀ ਕਰਨ ਵਾਲੇ, ਕਲਾ ਦੀ ਪੂਜਾ ਕਰਨ ਵਾਲੇ, ਕਲਾ ਬਾਰੇ ਲੰਮੀਆਂ ਚੌੜੀਆਂ ਡੀਂਗਾਂ ਮਾਰਨ ਵਾਲੇ, ਸਭੇ ਓਥੇ ਮੌਜੂਦ ਸਨ। ਸਭੇ ਗੋਪਾਲ ਦੀ ਸਲਾਹੁਤਾ ਕਰ ਰਹੇ ਸਨ।

"ਇਹ ਹੈ ਸੱਚੀ ਕਲਾ।"

"ਜ਼ਿਦਗੀ ਦਾ ਅਸਲੀ ਰੂਪ।"

"ਕਿੰਨੀ ਜਾਨ ਹੈ ਏਸ ਤਸਵੀਰ ਵਿਚ। ਮੂੰਹੋਂ ਬੋਲਦੀ ਹੈ।"

"ਗੋਪਾਲ ਨੇ ਤਸਵੀਰ ਨਹੀਂ ਬਣਾਈ, ਜ਼ਿੰਦਗੀ ਨੂੰ ਸ਼ੀਸ਼ਾ ਵਖਾਇਆ ਹੈ।"

"ਪਰ ਦੋ ਸੌ ਰੁਪਏ ਜ਼ਿਆਦਾ ਨੇ ਏਸ ਤਸਵੀਰ ਦੇ।"

"ਕਲਾ ਦੀ ਕੋਈ ਕੀਮਤ ਨਹੀਂ ਹੁੰਦੀ।"

"ਏਸ ਤਸਵੀਰ ਤੋਂ ਰੋਮਾਂਟਿਕ ਕਲਾ ਦਾ ਦੌਰ ਖ਼ਤਮ ਤੇ ਨਵੀਂ ਕਲਾ ਦਾ ਦੌਰ ਸ਼ੁਰੂ ਹੁੰਦਾ ਹੈ।"

"ਕਿੰਨੀ ਡੂੰਘੀ ਨਜ਼ਰ ਹੈ ਕਲਾਕਾਰ ਦੀ। ਹਰ ਛੋਟੀ ਤੋਂ ਛੋਟੀ ਚੀਜ਼ ਤਕ ਪਹੁੰਚਦੀ ਹੈ।"

"ਐਉਂ ਲਗਦਾ ਹੈ ਕਿ ਕਲਾਕਾਰ ਨੇ ਮਹੀਨਿਆਂ ਦੇ ਮਹੀਨੇ ਏਸ ਗਲੀ ਵਿਚ ਜਾ ਕੇ ਓਥੋਂ ਦੇ ਗ਼ਰੀਬਾਂ ਦੀ ਜ਼ਿੰਦਗੀ ਦਾ ਡੂੰਘਾ ਅਧਿਐਨ ਕੀਤਾ ਹੈ।"

"ਉਸ ਪੂਰੀ ਗਲੀ ਨੂੰ ਕਾਲੇ ਰੰਗ ਨਾਲ ਪੇਂਟ ਕੀਤਾ ਹੈ...ਏਸ ਖ਼ਿਆਲ ਦੀ ਵੀ ਦਾਦ ਦੇਣੀ ਪੈਂਦੀ ਹੈ। ਕਿੰਨੀ ਉਦਾਸੀ ਹੈ ਏਸ ਸਿਆਹੀ ਵਿਚ। ਕਿੰਨਾ ਦੁਖ, ਕਿੰਨਾ ਦਰਦ, ਕਿੰਨਾ ਗਹਿਰਾ ਸੰਨਾਟਾ, ਜਿਵੇਂ ਇਕ ਗਲੀ ਦੀ ਤਸਵੀਰ ਨਾ ਹੋਵੇ... ਦੁਨੀਆਂ ਦੇ ਸਾਰੇ ਗ਼ਰੀਬਾਂ ਦੀ ਜ਼ਿੰਦਗੀ ਦੀ ਤਸਵੀਰ ਹੋਵੇ।"

"ਹਾਂ...ਆਕਾਸ਼ ਤੇ ਜਿਹੜੀ ਪਹੁ-ਫੁਟਾਲੇ ਦੀ ਸੁਰਖ਼ੀ ਹੈ...ਅਸਲ ਕਮਾਲ ਤਾਂ ਇਹ ਹੈ। ਜਿਹਦੇ ਨਾਲ ਤਸਵੀਰ ਦੇ ਅਰਥ ਹੀ ਬਦਲ ਜਾਂਦੇ ਹਨ। ਬਜਾਏ ਹਾਰ ਤੇ ਨਿਰਾਸ਼ਾ ਦੇ ਇਹ ਤਸਵੀਰ ਜਨ ਸਾਧਾਰਨ ਦੇ ਉੱਜਲੇ ਭਵਿੱਖਤ ਦੀ ਝਲਕ ਦਿਖਾਉਂਦੀ ਹੈ।"

"ਇਹ ਸੂਹੇ ਰੰਗ ਦੀ ਵਰਤੋਂ ਸਚਮੁਚ ਬਹੁਤ ਸੁਹਣੀ ਕੀਤੀ ਹੈ।"

"ਤੇ ਇਹ ਮਮੂਲੀ ਰੰਗ ਨਹੀਂ ਹੈ। ਇਹ ਲਹੂ ਜਿਹਾ ਲਾਲ ਹੈ, ਜਿਸ ਵਿਚ ਹਲਕੀ ਹਲਕੀ ਸਿਆਹੀ ਦੌੜਦੀ ਜਾ ਰਹੀ ਹੈ।"

"ਕਲਾਕਾਰ ਨੇ ਜਾਣ ਬੁਝ ਕੇ ਇਹ ਰੰਗ ਵਰਤਿਆ ਹੈ...ਜਿਵੇਂ ਨਵੀਂ ਸਵੇਰ ਦੀ ਸੁਰਖ਼ੀ ਜਨ ਸਾਧਾਰਨ ਦੇ ਲਹੂ ਤੋਂ ਪੈਦਾ ਹੁੰਦੀ ਹੈ।"

"ਜਨ-ਸਾਧਾਰਨ ਦੇ ਲਹੂ ਤੋਂ ਜਾਂ ਕਲਾਕਾਰ ਦੇ ਲਹੂ ਤੋਂ ?"

ਤੇ ਏਸ ਉਤੇ ਸਭ ਠਹਾਕਾ ਮਾਰ ਕੇ ਹੱਸ ਪਏ। ਏਨੇ ਵਿਚ ਕਿਸੇ ਨੇ ਕਿਹਾ : "ਗੋਪਾਲ ਆਰਟਿਸਟ ਨੂੰ ਵੀ ਵੇਖਿਆ ਹੈ ?"

ਸਭ ਦੀਆਂ ਨਜ਼ਰਾਂ ਘੁੰਮ ਗਈਆਂ। "ਕਿਥੇ ? ਕਿਧਰ ?"

"ਉਹ ਕੀ ਹੈ, ਦੁਬਲਾ ਜਿਹਾ, ਸੁੱਕਿਆ ਜਿਹਾ ਨੌਜਵਾਨ, ਜਿਹੜਾ ਦੀਵਾਰ ਦਾ ਸਹਾਰਾ ਲੈ ਕੇ, ਦੂਰ ਤੋਂ ਆਪਣੀ ਤਸਵੀਰ ਵਲ ਵੇਖ ਰਿਹਾ ਹੈ।"

"ਜੀ ਨਹੀਂ, ਉਹ ਨਹੀਂ ਹੋ ਸਕਦਾ। ਏਡਾ ਵੱਡਾ ਕਲਾਕਾਰ, ਤੇ ਅਜਿਹੇ ਪਾਟੇ ਪੁਰਾਣੇ ਕਪੜੇ ?"

"ਪਰ ਮੈਂ ਜੋ ਕਹਿੰਦਾ ਹਾਂ, ਏਹੀਓ ਹੈ ਗੋਪਾਲ।"

"ਬੀਮਾਰ ਮਲੂਮ ਹੁੰਦਾ ਹੈ ਵਿਚਾਰਾ...ਚਿਹਰੇ ਦਾ ਰੰਗ ਤਾਂ ਦੇਖੋ, ਬਿਲਕੁਲ ਪੀਲਾ ਲਗਦਾ ਹੈ। ਬਦਨ ਵਿਚ ਲਹੂ ਹੈ ਹੀ ਨਹੀਂ।"

# ਕਬਰ

## ਰਾਮ ਲਾਲ

ਮੈਂ ਪੂਰੇ ਸਫ਼ਰ ਵਿਚ ਸੌਂ ਨਹੀਂ ਸਾਂ ਸਕਿਆ। ਸਫ਼ਰ ਬੜਾ ਲੰਮਾ ਸੀ ਤੇ ਥਕਾ ਦੇਣ ਵਾਲਾ ਵੀ। ਐਉਂ ਮਹਿਸੂਸ ਹੋ ਰਿਹਾ ਸੀ ਇਹ ਸਫ਼ਰ ਕੁਝ ਰਾਤਾਂ ਤੇ ਦਿਨਾਂ ਦਾ ਨਹੀਂ ਕਈ ਜੁਗਾਂ ਦਾ ਹੈ। ਮੇਰੇ ਸਰੀਰ ਦੇ ਜੋੜ ਜੋੜ ਵਿਚ ਜਿਹੜਾ ਦਰਦ ਉਠ ਰਿਹਾ ਹੈ ਉਹ ਸਦਾ ਸਦਾ ਨਾਲ ਰਹੇਗਾ। ਮੇਰੀਆਂ ਅੱਖਾਂ ਵਿਚ ਜਿਹੜੇ ਕੰਡੇ ਵੜ ਗਏ ਹਨ, ਉਹ ਮੈਨੂੰ ਉਮਰ ਭਰ ਚੈਨ ਨਾਲ ਨਹੀਂ ਸੌਣ ਦੇਣਗੇ, ਤੇ ਮੈਂ ਹਮੇਸ਼ਾ ਇਸੇ ਤਰ੍ਹਾਂ ਭਟਕਦਾ ਰਹਾਂਗਾ। ਸ਼ਹਿਰੋ ਸ਼ਹਿਰ।

ਉਸ ਦਿਨ ਮੈਂ ਜੱਬਲਪੁਰ ਤੋਂ ਆ ਰਿਹਾ ਸਾਂ। ਮੇਰੇ ਨਾਲ ਮੇਰੀ ਪਤਨੀ ਬਲਕੀਸ਼ ਤੇ ਤਿੰਨ ਬੱਚੇ ਹਾਮਿਦ, ਨਜਮਾ ਤੇ ਨਸਰੀਨ ਵੀ ਸਨ। ਇਕ ਗੱਡੀ ਅਸੀਂ ਅਲਾਹਾਬਾਦ ਬਦਲੀ ਸੀ। ਇਹ ਗੱਡੀ ਸਾਨੂੰ ਲਖਨਊ ਲੈ ਜਾ ਰਹੀ ਸੀ। ਲਖਨਊ ਤੋਂ ਅਸੀਂ ਇਕ ਹੋਰ ਗੱਡੀ ਵਿਚ ਬੈਠ ਕੇ ਇਕਬਾਲਪੁਰ ਜਾਣਾ ਸੀ।

ਇਕਬਾਲਪੁਰ ਜਾਣਾ ਮੈਂ ਕਦੇ ਪਸੰਦ ਨਹੀਂ ਸੀ ਕੀਤਾ। ਜਦੋਂ ਦਾ ਮੇਰਾ ਵਿਆਹ ਹੋਇਆ ਸੀ, ਦੋ ਹੀ ਵਾਰ ਪਹਿਲਾਂ ਓਥੇ ਜਾ ਸਕਿਆ ਸਾਂ। ਉਹ ਵੀ ਬਲਕੀਸ਼ ਦੀ ਜ਼ਿੱਦ ਤੇ, ਕਿਉਂਕਿ ਉਹ ਓਥੋਂ ਦੀ ਰਹਿਣ ਵਾਲੀ ਸੀ। ਉਹ ਹਰ ਸਾਲ ਕੁਝ ਦਿਨ ਓਥੇ ਗੁਜ਼ਾਰ ਆਉਂਦੀ ਸੀ।

ਮੈਂ ਤੁਹਾਨੂੰ ਜੱਬਲਪੁਰ ਬਾਰੇ ਵੀ ਕੁਝ ਦੱਸ ਦਿਆਂ। ਓਥੇ ਮੈਂ ਅਠਾਰਾਂ ਸਾਲ ਤੋਂ ਰਹਿ ਰਿਹਾ ਸਾਂ। ਟਰਾਂਸਪੋਰਟ ਦੇ ਮਹਿਕਮੇ ਵਿਚ ਬੜੀ ਵਧੀਆ ਤਨਖ਼ਾਹ ਤੇ ਮੁਲਾਜ਼ਮ ਸਾਂ, ਤੇ ਇਕ ਅਤਿ ਸੁੰਦਰ ਤੇ ਅਰਾਮਦਿਹ ਮਕਾਨ ਦਾ ਮਾਲਕ, ਜਿਹੜਾ ਮੇਰੀ ਵਰ੍ਹਿਆਂ ਦੀ ਬਚਾ ਬਚਾ ਕੇ ਰੱਖੀ ਹੋਈ ਕਮਾਈ ਦਾ ਫਲ ਸੀ। ਅਜਿਹਾ ਫਲ ਜਿਹੜਾ ਪਾ ਕੇ ਕਿਸੇ ਵੀ ਪੁਰਸ਼ ਦੀ ਪਤਨੀ ਆਪਣੇ ਪਤੀ ਤੇ ਉਚਿਤ ਤੌਰ ਤੇ ਮਾਣ ਕਰ ਸਕਦੀ ਹੈ। ਪਰ ਬਲਕੀਸ਼ ਨੂੰ ਏਸ ਮਕਾਨ ਦਾ ਅਰਾਮ ਤੇ ਸੁੰਦਰਤਾ ਕਦੇ ਪਸੰਦ ਨਾ ਆਈ। ਉਹਨੇ ਮੇਰੀ ਕਿਸੇ ਵੀ ਸੁੰਦਰ ਚੀਜ਼ ਨੂੰ ਕਦੇ ਸ਼ਲਾਘਾ ਦੀ ਨਜ਼ਰ ਨਾਲ ਨਹੀਂ ਤੱਕਿਆ। ਮੈਂ ਆਪਣੇ ਦੋਸਤਾਂ ਨੂੰ ਦਾਅਵਤਾਂ ਦੇਣ ਦਾ ਸ਼ੁਕੀਨ ਹਾਂ, ਜਿਹਦੇ ਲਈ ਉਹ ਨੱਕ ਭਵਾਂ ਚੜ੍ਹਾ ਲੈਂਦੀ ਹੈ। ਮੈਨੂੰ ਬ੍ਰਿਜ ਨਾਲ ਮੋਹ ਹੈ, ਉਹਨੇ

ਏਸ ਖੇਡ ਦਾ ਕਦੇ ਉੜਾ ਐੜਾ ਵੀ ਜਾਣਨਾ ਨਹੀਂ ਚਾਹਿਆ। ਪਰ ਫੇਰ ਵੀ ਮੈਂ ਉਹਨੂੰ ਬੇਅੰਤ ਪਿਆਰ ਕੀਤਾ ਹੈ। ਪਿਛਲੇ ਬਾਰ੍ਹਾਂ ਵਰ੍ਹਿਆਂ ਵਿਚ ਜਦ ਤੋਂ ਉਹ ਮੇਰੇ ਘਰ ਦਾ ਸ਼ਿੰਗਾਰ ਬਣ ਕੇ ਆਈ ਹੈ, ਮੇਰੇ ਪਿਆਰ ਵਿਚ ਰਤਾ ਵੀ ਕਮੀ ਨਹੀਂ ਹੋਈ। ਉਹਦੇ ਨਾਲ ਇਸ ਗੱਲੋਂ ਵੀ ਕਦੇ ਨਰਾਜ਼ ਨਹੀਂ ਹੋਇਆ ਕਿ ਉਹਨੇ ਮੇਰੇ ਸੁੰਦਰ ਘਰ ਨੂੰ ਕਿਉਂ ਪਸੰਦ ਨਹੀਂ ਕੀਤਾ; ਉਹ ਮੇਰੇ ਘਰ ਵਿਚ ਆਪਣੇ ਆਪ ਨੂੰ ਅਜਨਬੀ ਕਿਉਂ ਸਮਝਦੀ ਰਹੀ ਹੈ। ਮੈਂ ਉਹਦੇ ਨਾਲ ਇਸ ਲਈ ਵੀ ਖ਼ੁਸ਼ ਰਿਹਾ ਹਾਂ ਕਿ ਉਹਨੇ ਮੈਨੂੰ ਅਤਿਅੰਤ ਸੁਹਣੇ ਤੇ ਸ਼ਰਾਰਤੀ ਬੱਚੇ ਦਿਤੇ ਹਨ, ਜਿਹਨਾਂ ਨੂੰ ਦੇਖ ਕੇ ਮੈਂ ਆਪਣਾ ਹਰ ਗ਼ਮ ਭੁਲ ਜਾਂਦਾ ਹਾਂ, ਹਰ ਘਾਟ ਭੁਲ ਜਾਂਦਾ ਹਾਂ, ਮੇਰੇ ਦਿਲ ਵਿਚ ਕਿਸੇ ਲਈ ਕੋਈ ਸ਼ਿਕਾਇਤ ਬਾਕੀ ਨਹੀਂ ਰਹਿ ਜਾਂਦੀ। ਬਲਕੀਸ਼ ਨੇ ਜਦ ਵੀ ਕਦੇ ਮੇਰੇ ਵਲ ਮੁਸਕਰਾ ਕੇ ਦੇਖਿਆ ਹੈ, ਮੇਰੇ ਅੰਦਰ ਜਿਊਣ ਦੀ ਲਗਨ ਹੋਰ ਵਧ ਗਈ ਹੈ।

ਪਰ ਮੈਂ ਕਦੇ ਕਦੇ ਬਲਕੀਸ਼ ਦੀਆਂ ਅੱਖਾਂ ਵਿਚ ਕਿਸੇ ਅਜਿਹੇ ਗ਼ਮ ਨੂੰ ਵੀ ਬੇਚੈਨ ਪਾਸੇ ਲੈਂਦੇ ਦੇਖਿਆ ਹੈ ਜਿਹਦੇ ਨਾਲ ਖ਼ੁਦ ਆਪਣੀ ਸ੍ਰਿਸ਼ਟੀ ਉਲਟਦੀ ਪਲਟਦੀ ਮਹਿਸੂਸ ਹੋਈ ਹੈ। ਕਦੇ ਕਦੇ ਤਾਂ ਮੈਨੂੰ ਬੜੀ ਤਿੱਖੀ ਇਕੱਲ ਦਾ ਵੀ ਅਹਿਸਾਸ ਹੋਇਆ ਹੈ। ਪਰ ਜਦ ਹਾਮਿਦ, ਨਜਮਾ ਤੇ ਨਸਰੀਨ ਆਪਣੀਆਂ ਮਾਸੂਮ ਮੁਸਕਰਾਹਟਾਂ ਨਾਲ ਮੇਰੇ ਵਲ ਵਧੇ ਹਨ, ਉਛਲਦੇ, ਮਚਲਦੇ, ਤੇ ਬਲਕੀਸ਼ ਨੇ ਮੈਨੂੰ ਮੇਰੇ ਅਤਿਅੰਤ ਉਦਾਸ ਛਿਨਾਂ ਵਿਚ ਮੋਢਿਓਂ ਹਲੂਣ ਕੇ ਪੁਛਿਆ ਹੈ, "ਖ਼ਾਲਿਦ ਕੀ ਗੱਲ ਹੈ ? ਤੁਸੀਂ ਗੁਆਚੇ ਗੁਆਚੇ ਕਿਉਂ ਹੋ ?" ਤਾਂ ਮੈਂ ਉਸ ਸਮੇਂ ਜਾਣੋਂ ਇਸ ਦੁਨੀਆਂ ਵਿਚ ਪਰਤ ਪਰਤ ਕੇ ਆਉਂਦਾ ਰਿਹਾ ਹਾਂ, ਉਸ ਸਮੇਂ ਮੇਰੇ ਦਿਲ ਤੇ ਦਿਮਾਗ਼ ਉਤੋਂ ਇਕੱਲ ਅਤੇ ਉਦਾਸੀ ਦੇ ਬੱਦਲ ਖਿੰਡ ਖਿੰਡ ਗਏ ਹਨ।

ਜਿਸ ਰਾਤ ਅਸੀਂ ਅਲਾਹਾਬਾਦ ਤੋਂ ਲਖਨਓ ਜਾ ਰਹੇ ਸਾਂ, ਉਹ ਬਹੁਤ ਠੰਢੀ ਸੀ, ਏਨੀ ਠੰਢੀ ਕਿ ਉਹਨੂੰ ਪੂਰੀ ਤਰ੍ਹਾਂ ਬਿਆਨ ਕਰਨ ਲਈ ਮੈਨੂੰ ਕਵੀ ਬਣਨਾ ਪਵੇਗਾ। ਪਰ ਕਵਿਤਾ ਮੇਰੇ ਵੱਸ ਦਾ ਰੋਗ ਨਹੀਂ। ਏਨਾ ਸਮਝ ਲਓ ਕਿ ਜਨਵਰੀ ਦਾ ਅਰੰਭ ਹੋ ਚੁਕਾ ਸੀ ਤੇ ਪਿਛਲੇ ਦੋ ਦਿਨਾਂ ਤੋਂ ਇਕ ਕਠੋਰ ਠੰਢੀ ਲਹਿਰ ਚੱਲ ਰਹੀ ਸੀ। ਸਾਡੇ ਕੋਲ ਪੂਰਾ ਬਿਸਤਰਾ ਵੀ ਨਹੀਂ ਸੀ, ਬਸ ਦੋ ਕੰਬਲ ਸਨ, ਜਿਹੜੇ ਹਫੜਾ ਦਫੜੀ ਵਿਚ ਸਾਡੇ ਹੱਥ ਆ ਗਏ ਸਨ। ਇਕ ਕੰਬਲ ਵਿਚ ਹਾਮਿਦ ਤੇ ਨਜਮਾ ਸੌਂ ਰਹੇ ਸਨ, ਦੂਜੇ ਵਿਚ ਬਲਕੀਸ਼ ਤੇ ਨਸਰੀਨ। ਮੈਂ ਆਪਣੇ ਓਵਰਕੋਟ ਵਿਚ ਇਕ ਬੰਦ ਖਿੜਕੀ ਨਾਲ ਢੋਅ ਲਾਈ 'ਗ਼ੁਬਾਰੇ ਖ਼ਾਤਿਰ' ਪੜ੍ਹ ਰਿਹਾ ਸਾਂ। ਇਕੱਲੇ ਰਹਿ ਜਾਣ ਵਾਲਿਆਂ, ਜਾਂ ਇਕੱਲ ਖੋਰਿਆਂ ਦਾ ਸਾਥ ਕਿਤਾਬਾਂ ਹੀ ਦਿੰਦੀਆਂ ਹੁੰਦੀਆਂ ਹਨ। ਕਿਤਾਬਾਂ ਤੋਂ ਬਿਨਾਂ ਸਿਗਰਟਾਂ ਵੀ ਬਹੁਤ ਪੀਤੀਆਂ ਸਨ।

ਮੈਂ ਬਹੁਤ ਜ਼ਿਆਦਾ ਸਿਗਰਟਾਂ ਨਹੀਂ ਪੀਂਦਾ ਹੁੰਦਾ ਪਰ ਉਸ ਰਾਤ ਸਿਗਰਟਾਂ ਪੀਣ ਵਿਚ ਮੈਨੂੰ ਇਕ ਅਜੀਬ ਸੁਆਦ ਆ ਰਿਹਾ ਸੀ।

ਪੜ੍ਹਦਿਆਂ ਪੜ੍ਹਦਿਆਂ ਤੇ ਸਿਗਰਟਾਂ ਪੀਂਦਿਆਂ ਪੀਂਦਿਆਂ ਮੈਨੂੰ ਇਕਬਾਲਪੁਰ ਯਾਦ ਆ ਰਿਹਾ ਸੀ। ਇਕਬਾਲਪੁਰ ਸਾਡੇ ਸਫ਼ਰ ਦੀ ਮੰਜ਼ਲ ਸੀ ਪਰ ਓਥੇ ਮੈਂ ਆਪਣੀ ਖ਼ੁਸ਼ੀ ਨਾਲ ਨਹੀਂ ਸੀ ਜਾ ਰਿਹਾ, ਬਿਲਕੁਲ ਬੇਦਿਲੀ ਨਾਲ। ਅਜ ਤਕ ਓਥੇ ਜਾਣੋਂ ਇਨਕਾਰ ਕਰਦਾ ਰਿਹਾ ਸਾਂ। ਤੁਹਾਨੂੰ ਦੱਸਿਆ ਹੈ ਨਾ ਕਿ ਓਥੇ ਹਰ ਸਾਲ ਬਲਕੀਸ਼ ਇਕੱਲੀ ਹੀ ਜਾਂਦੀ ਸੀ, ਪਰ ਏਸ ਵਾਰ ਮੈਥੋਂ ਇਨਕਾਰ ਨਹੀਂ ਸੀ ਹੋ ਸਕਿਆ। ਉਹਨੇ ਜੱਬਲਪੁਰ ਤੋਂ ਤੁਰਨ ਸਮੇਂ ਮੇਰੇ ਅੱਗੇ ਇਕਬਾਲਪੁਰ ਜਾਣ ਦੀ ਤਜਵੀਜ਼ ਰੱਖੀ ਤਾਂ ਮੈਂ ਝੱਟ ਰਜ਼ਾਮੰਦ ਹੋ ਗਿਆ। ਪਰ ਉਸ ਸਮੇਂ ਉਹ ਕਿਸੇ ਦੂਜੀ ਸ਼ਾਂਤੀਪੂਰਨ ਥਾਂ ਦਾ ਨਾਉਂ ਲੈਂਦੀ ਤਾਂ ਮੈਂ ਓਥੇ ਜਾਣ ਲਈ ਵੀ ਤਿਆਰ ਹੋ ਸਕਦਾ ਸਾਂ। ਮੈਂ ਹਰ ਅਜਿਹੀ ਥਾਂ ਜਾਣ ਲਈ ਤਿਆਰ ਸਾਂ ਜਿਥੇ ਪਹੁੰਚ ਕੇ ਮੇਰੇ ਸਹਿਮੇ ਹੋਏ ਬੱਚਿਆਂ ਦੀਆਂ ਅੱਖਾਂ ਵਿਚ ਪਹਿਲਾਂ ਵਰਗੀ ਹੀ ਖ਼ੁਸ਼ੀ ਤੇ ਚਮਕ ਮੁੜ ਆਉਣ ਦੀ ਸੰਭਾਵਨਾ ਹੋ ਸਕਦੀ ਹੋਵੇ।

ਇਕਬਾਲਪੁਰ ਵਿਚ ਸਾਡਾ ਕੋਈ ਨਹੀਂ ਸੀ ਰਹਿੰਦਾ। ਮੇਰਾ ਤਾਂ ਓਥੇ ਕਦੇ ਕੋਈ ਪਿਆਰਾ ਵੀ ਨਹੀਂ ਰਿਹਾ ਸੀ। ਬਲਕੀਸ਼ ਦੇ ਹੀ ਅੱਬਾ, ਅੰਮੀ, ਨਾਨਾ, ਸਗੋਂ ਪੂਰਾ ਖ਼ਾਨਦਾਨ ਕਦੇ ਓਥੇ ਆਬਾਦ ਸੀ। ਹੁਣ ਤਾਂ ਓਥੇ ਕੋਈ ਵੀ ਨਹੀਂ ਸੀ। ਅੱਬਾ ਤੇ ਅੰਮੀ ਮਰ ਚੁਕੇ ਸਨ। ਨਾਨਾ ਵੀ ਓਥੋਂ ਦੀ ਹੀ ਮਿੱਟੀ ਵਿਚ ਦਫ਼ਨ ਹੋਏ ਸਨ। ਭਾਵੇਂ ਉਹ ਆਪਣੇ ਵਤਨ ਤੋਂ ਵਿਦਾਇਗੀ ਲੈਣ ਦਾ ਇਰਾਦਾ ਕਰ ਚੁਕੇ ਸਨ, ਉਹਨਾਂ ਦੇ ਕਈ ਪਿਆਰੇ ਵਤਨ ਛੱਡ ਕੇ ਸਰਹੱਦ ਪਾਰ ਵੀ ਜਾ ਚੁਕੇ ਸਨ।

ਬਲਕੀਸ਼ ਫੇਰ ਵੀ ਇਕਬਾਲਪੁਰ ਜਾਇਆ ਕਰਦੀ ਸੀ, ਜਿਥੇ ਕੇਵਲ ਕਬਰਾਂ ਹੀ ਕਬਰਾਂ ਰਹਿ ਗਈਆਂ ਸਨ, ਜਿਹਨਾਂ ਦੀ ਦੇਖ ਭਾਲ ਕਰਨ ਵਾਲਾ ਵੀ ਹੁਣ ਕੋਈ ਨਹੀਂ ਸੀ ਰਿਹਾ। ਹਰ ਸਾਲ ਬਰਸਾਤ ਦੀਆਂ ਤੇਜ਼ ਬੁਛਾੜਾਂ ਨਾਲ ਕੋਈ ਨਾ ਕੋਈ ਕਬਰ ਅਚਾਨਕ ਜ਼ਮੀਨ ਵਿਚ ਧਸ ਕੇ ਇਕ ਟੋਆ ਬਣਾ ਦਿੰਦੀ ਸੀ, ਜਿਹਦੀ ਕਲਪਨਾ ਤੋਂ ਵੀ ਜੀਅ ਘਬਰਾਉਂਦਾ ਸੀ। ਦੋ ਵਾਰ ਹੀ ਓਥੇ ਜਾ ਕੇ ਮੈਂ ਆਪਣੇ ਆਪ ਨੂੰ ਅਤਿਅੰਤ ਗ਼ਮਗੀਨ ਮਹਿਸੂਸ ਕਰਨ ਲੱਗਾ ਸਾਂ। ਓਥੇ ਮੈਨੂੰ ਕਿਸੇ ਭਾਂਤ ਦੀ ਖ਼ੁਸ਼ਹਾਲੀ ਦਾ ਅਹਿਸਾਸ ਨਹੀਂ ਸੀ ਹੋਇਆ, ਜੇਹਾ ਜੱਬਲਪੁਰ ਹੁੰਦਾ ਸੀ, ਜੇਹਾ ਕਈ ਹੋਰ ਸ਼ਹਿਰਾਂ ਵਿਚ ਹੁੰਦਾ ਸੀ।

ਜਿਥੇ ਮੈਨੂੰ ਜਾਣਨ ਵਾਲੇ ਹਜ਼ਾਰਾਂ ਦੀ ਗਿਣਤੀ ਵਿਚ ਮੌਜੂਦ ਸਨ। ਇਕਬਾਲਪੁਰ ਦੀ ਧਰਤੀ ਤੇ ਤੁਰਦਿਆਂ ਤਾਂ ਐਉਂ ਲਗਦਾ ਸੀ ਜਿਵੇਂ ਪੈਰਾਂ ਹੇਠ ਥਾਂ ਥਾਂ ਟੋਏ ਬਣੇ ਹੋਣ। ਨਾ ਜਾਣੇ ਮੈਂ ਕਿਹੜੇ ਕਦਮ ਤੇ ਕਿਸ ਟੋਏ ਵਿਚ ਉਤਰ ਜਾਵਾਂਗਾ।

ਇਕਬਾਲਪੁਰ ਵਿਚ ਬਲਕੀਸ਼ ਦੀ ਇਕ ਬਹੁਤ ਦੂਰ ਦੀ ਭੂਆ ਰਹਿੰਦੀ ਸੀ, ਰਹਿਮਤ ਬੂਆ, ਰੱਬ ਜਾਣੇ ਉਹ ਇਹਦੀ ਭੂਆ ਵੀ ਸੀ ਕਿ ਨਹੀਂ, ਪਰ ਬਲਕੀਸ਼ ਹਮੇਸ਼ਾ ਉਹਦੇ ਘਰ ਜਾ ਕੇ ਠਹਿਰਦੀ ਸੀ। ਉਹ ਉਸ ਕਸਬੇ ਦੀ ਸਭ ਤੋਂ ਬੁਢੀ ਔਰਤ ਸੀ, ਅੱਸੀ ਸਾਲ ਦੀ। ਉਹ ਉਹਦੇ ਨਾਨੇ ਦਾਦੇ ਦੇ ਵਕਤਾਂ ਦੀ ਸੀ। ਉਹਦੇ ਸਾਰੇ ਖ਼ਾਨਦਾਨ ਨੂੰ ਜਾਣਦੀ ਸੀ, ਜਿਸ ਵਿਚੋਂ ਅੱਧਾ ਧਰਤੀ ਥੱਲੇ ਸੀ, ਅੱਧਾ ਪਾਕਿਸਤਾਨ ਵਿਚ। ਬਲਕੀਸ਼ ਵੀ ਕਿਸੇ ਕਾਫ਼ਲੇ ਦੇ ਨਾਲ ਓਥੇ ਚਲੀ ਗਈ ਹੁੰਦੀ, ਜਿਹਾ ਕਿ ਉਹਦੇ ਮਿਰਤਕ ਨਾਨਾ ਜੀ ਚਾਹੁੰਦੇ ਸਨ। ਉਹਦੇ ਨਾਨਾ ਜੀ ਤਾਂ ਆਪਣੇ ਇਕ ਪਿਆਰੇ ਨੌਜਵਾਨ ਦੀ ਚੋਣ ਵੀ ਕਰ ਚੁਕੇ ਸਨ ਜਿਹੜਾ ਓਧਰ ਜਾ ਕੇ ਲਾਹੌਰ ਵਿਚ ਆਬਾਦ ਹੋ ਗਿਆ ਸੀ। ਬਲਕੀਸ਼ ਦਾ ਹੱਥ ਕਿਸੇ ਦੇ ਹੱਥ ਫੜਾਉਣ ਦਾ ਅਖਤਿਆਰ ਉਹਦੇ ਨਾਨਾ ਜੀ ਨੂੰ ਹੀ ਪ੍ਰਾਪਤ ਸੀ, ਕਿਉਂਕਿ ਉਹ ਆਪਣੇ ਮਾਂ ਬਾਪ ਦੇ ਮੁਕਾਬਲੇ ਉਹਨਾਂ ਦੇ ਵਧੇਰੇ ਨਜ਼ਦੀਕ ਰਹੀ ਸੀ। ਉਹਨਾਂ ਨੇ ਹੀ ਉਹਨੂੰ ਅਰਬੀ, ਫ਼ਾਰਸੀ ਤੇ ਉਰਦੂ ਪੜ੍ਹਾਇਆ ਸੀ। ਪਰ ਜਦ ਬਲਕੀਸ਼ ਦੇ ਸਾਹਮਣੇ ਉਹਦੀ ਜ਼ਿੰਦਗੀ ਦੀ ਸਭ ਤੋਂ ਵੱਡੀ ਮੰਜ਼ਲ ਆ ਗਈ ਤਾਂ ਉਹਦੇ ਆਪਣੇ ਅੱਬਾ ਰਾਹ ਦਾ ਰੋੜਾ ਬਣ ਗਏ। ਉਹ ਆਪਣੀ ਉਲਾਦ ਨੂੰ ਉਸੇ ਦੇਸ਼ ਵਿਚ ਰੱਖਣਾ ਚਾਹੁੰਦੇ ਸਨ, ਜਿਥੇ ਉਹ ਆਪ ਰਹਿੰਦੇ ਸਨ। ਉਹਨਾਂ ਦਾ ਇਹ ਇਰਾਦਾ ਖ਼ਾਨਦਾਨ ਦੇ ਅੰਦਰ ਇਕ ਤੀਬਰ ਵਿਰੋਧ ਦਾ ਕਾਰਨ ਬਣ ਗਿਆ। ਕੇਵਲ ਵਿਰੋਧ ਦਾ ਹੀ ਨਹੀਂ, ਸਗੋਂ ਬਲਕੀਸ਼ ਦੇ ਨਾਨਾ ਜੀ ਦੀ ਮੌਤ ਦਾ ਵੀ। ਉਹ ਏਸ ਸਦਮੇ ਨੂੰ ਬਰਦਾਸ਼ਤ ਨਾ ਕਰ ਸਕੇ। ਜਿਸ ਦਿਨ ਮੈਂ ਬਲਕੀਸ਼ ਨੂੰ ਆਪਣੀ ਵਹੁਟੀ ਬਣਾ ਕੇ ਜੱਬਲਪੁਰ ਲੈ ਜਾ ਰਿਹਾ ਸਾਂ, ਉਸੇ ਦਿਨ ਉਹਦੇ ਨਾਨਾ ਜੀ ਦਾ ਦੇਹਾਂਤ ਹੋਇਆ। ਬਲਕੀਸ਼ ਜਦ ਰਹਿਮਤ ਬੂਆ ਕੋਲ ਜਾਂਦੀ ਸੀ ਤਾਂ ਉਹ ਉਹਨੂੰ ਉਹਦੇ ਨਾਨਾ ਜੀ ਦੀਆਂ ਬਹੁਤ ਸਾਰੀਆਂ ਗੱਲਾਂ ਸੁਣਾਇਆ ਕਰਦੀ ਸੀ, ਉਹਨਾਂ ਦੀਆਂ ਸਭ ਖ਼ਸਲਤਾਂ ਬਾਰੇ, ਜਿਹਨਾਂ ਦੇ ਕਾਰਨ ਉਹ ਆਪਣੇ ਕਸਬੇ ਵਿਚ ਮਸ਼ਹੂਰ ਸਨ। ਬਲਕੀਸ਼ ਨੂੰ ਆਪ ਵੀ ਆਪਣੇ ਨਾਨਾ ਜੀ ਦੀਆਂ ਬਹੁਤ ਸਾਰੀਆਂ ਗੱਲਾਂ ਯਾਦ ਆਉਂਦੀਆਂ ਸਨ। ਉਹਨਾਂ ਦਾ ਇਕ ਵਿਸ਼ੇਸ਼ ਅੰਦਾਜ਼ ਨਾਲ ਹੱਸਣਾ, ਖੰਘਣਾ, ਗ਼ੁੱਸੇ ਹੋਣਾ, ਕੁਰਾਨ ਸ਼ਰੀਫ਼ ਪੜ੍ਹਨਾ, ਤੇ ਸ਼ੇਖ਼ ਸਾਅਦੀ ਦੇ ਸ਼ਿਅਰਾਂ ਦੀ ਵਿਆਖਿਆ ਕਰਦੇ ਸਮੇਂ ਆਪਣੇ ਅੰਦਰ ਇਕ ਵਿਸਮਾਦ ਜਿਹੇ ਦੀ ਅਵਸਥਾ ਪੈਦਾ ਕਰ ਲੈਣਾ।

ਰਹਿਮਤ ਬੂਆ ਨੂੰ ਮਿਲਣ ਲਈ ਓਥੇ ਪਾਕਿਸਤਾਨ ਤੋਂ ਕਈ ਲੋਕ ਆਉਂਦੇ ਜਾਂਦੇ ਰਹਿੰਦੇ ਸਨ। ਰਹਿਮਤ ਬੂਆ ਸਭ ਦੀ ਖ਼ੈਰ ਖ਼ਬਰ ਰਖਦੀ ਸੀ। ਬਲਕੀਸ਼ ਜਦ ਇਕਬਾਲਪੁਰ ਤੋਂ ਮੁੜਦੀ ਤਾਂ ਉਹਦੀ ਓਹੀਓ ਹਾਲਤ ਹੁੰਦੀ ਜੇਹੀ ਕਿਸੇ ਇਸਤਰੀ ਦੀ ਪੇਕਿਆਂ ਤੋਂ ਮੁੜਨ ਬਾਅਦ ਹੋਇਆ ਕਰਦੀ ਹੈ। ਉਹ ਇਕ ਇਕ ਪਿਆਰੇ ਦਾ ਹਾਲ ਸੁਣਾਉਂਦੀ। ਮੈਂ ਨਾ ਪੁਛਦਾ ਉਹ ਤਾਂ ਵੀ ਦੱਸ ਦਿੰਦੀ। ਕਦੇ ਕਦੇ ਲਾਹੌਰ ਛਾਉਣੀ ਦੇ

ਡਿਪੋ ਸੁਪਰਵਾਈਜ਼ਰ ਦਾ ਜ਼ਿਕਰ ਵੀ ਉਹਦੀ ਜ਼ਬਾਨ ਤੇ ਆ ਜਾਂਦਾ ਸੀ, ਜਿਹੜਾ ਹੁਣ ਕਈ ਬੱਚਿਆਂ ਦਾ ਬਾਪ ਬਣ ਚੁਕਿਆ ਸੀ ।

ਮੇਰਾ ਧਿਆਨ ਪੜ੍ਹਨ ਤੋਂ ਹਟ ਚੁਕਾ ਸੀ । ਇਕਬਾਲਪੁਰ ਬਾਰੇ ਸੋਚਦੇ ਸੋਚਦੇ ਮੇਰੀਆਂ ਨਜ਼ਰਾਂ ਬਲਕੀਸ਼ ਦੇ ਚਿਹਰੇ ਤੇ ਜੰਮੀਆਂ ਰਹਿ ਗਈਆਂ ਸਨ । ਉਹਨੇ ਇਕ ਵਾਰ ਪਾਸਾ ਬਦਲਿਆ ਤਾਂ ਉਸ ਦੇ ਸਿਰ ਹੇਠ ਰੱਖਿਆ ਹੋਇਆ ਕਾਲਾ ਬੁਰਕਾ ਖਿਸਕ ਕੇ ਨੀਚੇ ਡਿੱਗ ਪਿਆ । ਮੈਂ ਬੁਰਕਾ ਚੁਕ ਕੇ ਉਹਦੇ ਸਿਰ ਹੇਠ ਰੱਖਣਾ ਚਾਹਿਆ ਤਾਂ ਉਹਦੀ ਨੀਂਦ ਟੁਟ ਗਈ । ਉਹਨੇ ਮੇਰੇ ਵਲ ਤ੍ਰਭਕ ਕੇ ਤੱਕਿਆ, ਪਰ ਇਹ ਦੇਖ ਕੇ ਮੈਂ ਮੁਸਕਰਾ ਰਿਹਾ ਹਾਂ ਉਹ ਮੁੜ ਲੇਟ ਗਈ । ਫੇਰ ਅੱਖਾਂ ਬੰਦ ਕਰ ਲਈਆਂ ਤੇ ਸੌਂ ਗਈ । ਮੈਂ ਇਕ ਨਵੀਂ ਸਿਗਰਟ ਸੁਲਗਾਈ ਤੇ 'ਗ਼ੁਬਾਰੇ ਖ਼ਾਤਿਰ' ਦੇ ਖੁਲ੍ਹੇ ਹੋਏ ਪੰਨਿਆਂ ਵਿਚੋਂ ਉਹ ਤੁਕ ਢੂੰਡਣ ਲੱਗਾ ਜਿਥੇ ਮੈਂ ਪੜ੍ਹਨਾ ਛੱਡਿਆ ਸੀ । ਪਰ ਮੈਂ ਬਹੁਤ ਦੇਰ ਤਕ ਇਸ ਕਿਤਾਬ ਵਿਚ ਖੁਭਿਆ ਨਾ ਰਹਿ ਸਕਿਆ । ਮੇਰੀਆਂ ਨਜ਼ਰਾਂ ਦੇ ਸਾਹਮਣੇ ਬਾਰ ਬਾਰ ਬਾਰਾਂ ਸਾਲ ਪਹਿਲਾਂ ਵਾਲੀ ਬਲਕੀਸ਼ ਆ ਕੇ ਖੜੀ ਹੋ ਜਾਂਦੀ ਸੀ ਜਿਹੜੀ ਉਸ ਸਮੇਂ ਇਕ ਸੋਲਾਂ ਸਤਾਰਾਂ ਵਰ੍ਹਿਆਂ ਦੀ ਸਿੱਧੀ ਸਾਦੀ ਕੁੜੀ ਸੀ, ਜਿਹਦੀ ਸਭ ਤੋਂ ਵੱਡੀ ਦਿਲਕਸ਼ੀ ਉਹਦੇ ਚਮਕਦੇ ਹੋਏ ਸਿਆਹ ਵਾਲਾਂ ਦੀ ਅਸਾਧਾਰਣ ਲੰਬਾਈ ਵਿਚ ਹੀ ਨਹੀਂ ਸੀ, ਸਗੋਂ ਉਹਦੇ ਚਿਹਰੇ ਦੇ ਆਕਰਸ਼ਕ ਨਕਸ਼ਾਂ ਵਿਚ ਵੀ ਸੀ, ਜਿਹੜੇ ਉਹਨੂੰ ਭਾਰਤ ਵਿਚ ਪਿਛਲੇ ਵਰ੍ਹਿਆਂ ਤੋਂ ਵਸਦੇ ਪਠਾਣ ਖ਼ਾਨਦਾਨ ਤੋਂ ਵਿਰਸੇ ਵਿਚ ਮਿਲੇ ਸਨ । ਪਰ ਉਹ ਆਪਣੇ ਸਰੀਰ ਵਿਚ ਖ਼ੈਬਰ ਦੇ ਪਹਾੜਾਂ ਜਿਹੀ ਉਚਾਈ ਤੇ ਤਿਖੇਪਣ ਦਾ ਕੇਵਲ ਉਲਾਂਭਾ ਹੀ ਨਹੀਂ ਰਖਦੀ ਸੀ ਸਗੋਂ ਉਹਦੀਆਂ ਸੁੰਦਰ ਅੱਖਾਂ ਵਿਚ ਮੱਧ ਪੂਰਬੀ ਮੈਦਾਨਾਂ ਤੇ ਛਾਏ ਹੋਏ ਆਕਾਸ਼ ਦੀਆਂ ਡੂੰਘੀਆਂ ਨੀਲੱਤਣਾਂ ਵੀ ਮੌਜੂਦ ਸਨ, ਜਿਹੜੀਆਂ ਕਿਸੇ ਵੀ ਪੂਰਬੀ ਕੁੜੀ ਦੇ ਅਤਿਅੰਤ ਬੁਧੀਮਾਨ ਹੋਣ ਤੇ ਉਹਦੇ ਅੰਦਰ ਤੀਬਰ ਪਿਆਰ ਦੇ ਜਜ਼ਬਿਆਂ ਦੀ ਸੂਚਨਾ ਦਿੰਦੀਆਂ ਹੁੰਦੀਆਂ ਸਨ । ਬਲਕੀਸ਼ ਦੀਆਂ ਅੱਖਾਂ ਵਿਚ ਜਦ ਕਦੇ ਬੇਚੈਨੀ ਝਲਕਦੀ ਸੀ ਤਾਂ ਉਹ ਮੇਰੇ ਹਲਕ ਵਿਚ ਕੰਡਾ ਬਣ ਕੇ ਚੁਭ ਜਾਂਦੀ ਸੀ । ਮੈਂ ਆਪਣੇ ਲਈ ਜਿਹੜੇ ਰਾਹ ਚੁਣੇ ਸਨ, ਮੈਂ ਜਿੱਧਰ ਵੀ ਮੁੜ ਕੇ ਜਿਸ ਪਾਸੇ ਵੀ ਗਿਆ ਸਾਂ ਉਹ ਮੇਰੇ ਪਿਛ ਪਿਛੇ ਹੀ ਤੁਰੀ ਆਉਂਦੀ ਸੀ, ਪਰ ਐਉਂ ਜਿਵੇਂ ਕੋਈ ਆਪਣੇ ਸਿਰ ਉਤੇ ਮਣਾਂ ਦੇ ਮਣ ਬੋਝ ਚੁਕ ਕੇ ਲੜਖੜਾਉਂਦਾ ਹੋਇਆ ਤੁਰ ਰਿਹਾ ਹੋਵੇ । ਅੱਜ ਜਦ ਮੈਂ ਉਹਦੇ ਨਾਲ ਇਕਬਾਲਪੁਰ ਜਾ ਰਿਹਾ ਸਾਂ ਤਾਂ ਆਪ ਵੀ ਲੜਖੜਾਉਂਦਾ ਹੋਇਆ ਚੱਲ ਰਿਹਾ ਸਾਂ । ਇਹ ਸ਼ਾਇਦ ਉਸੇ ਹਾਰ ਦਾ ਹੀ ਅਹਿਸਾਸ ਸੀ ਜਿਹੜਾ ਮੇਰੇ ਦਿਲ ਤੇ ਇਕ ਪਹਾੜ ਜਿੰਨਾ ਭਾਰੀ ਬੋਝ ਬਣ ਕੇ ਬੈਠ ਗਿਆ ਸੀ ।

ਅਚਾਨਕ ਕੰਪਾਰਟਮੈਂਟ ਦੀ ਪੀਲੀ ਤੇ ਬੀਮਾਰ ਰੋਸ਼ਨੀ ਵਿਚ ਮੈਂ ਸਵੇਰ ਦੇ ਉਜਾਲੇ ਦੀ ਕਿਰਨ ਵੇਖੀ ਜਿਹੜੀ ਕਿ ਇਕ ਖਿੜਕੀ ਦੇ ਕੋਹਰੇ-ਕੱਜੇ ਸ਼ੀਸ਼ੇ ਪਿਛੋਂ ਝਾਕ ਰਹੀ ਸੀ। ਉਸੇ ਵੇਲੇ ਗੱਡੀ ਇਕ ਸਟੇਸ਼ਨ ਤੇ ਅਚਾਨਕ ਰੁਕ ਵੀ ਗਈ ਸੀ। ਹੁਣ ਉਹਨੂੰ ਲਖਨਊ ਤੋਂ ਏਧਰ ਕਿਸੇ ਸਟੇਸ਼ਨ ਤੇ ਨਹੀਂ ਸੀ ਰੁਕਣਾ ਚਾਹੀਦਾ, ਪਰ ਉਹ ਰੁਕ ਗਈ ਸੀ। ਮੈਂ ਸੋਚਣਾ ਛੱਡ ਕੇ ਬਾਹਰ ਦੀਆਂ ਆਵਾਜ਼ਾਂ ਤੇ ਕੰਨ ਲਾ ਦਿਤੇ ਸਨ। ਸਖ਼ਤ ਕੰਕਰ ਵਾਲੀ ਜ਼ਮੀਨ ਤੇ ਕੋਈ ਹੌਲੀ ਹੌਲੀ ਤੁਰਦਾ ਤੁਰਦਾ ਜਾ ਰਿਹਾ ਸੀ। ਇੰਜਨ ਅਚਾਨਕ ਰੁਕ ਜਾਣ ਬਾਅਦ ਜ਼ੋਰ ਜ਼ੋਰ ਦੇ ਸਾਹ ਲੈਂਦਾ, ਜਾਣੋਂ ਹੰਭ ਰਿਹਾ ਸੀ। ਜਦ ਗੱਡੀ ਕਈ ਮਿੰਟ ਤਕ ਨਾ ਚੱਲੀ ਤਾਂ ਮੈਂ ਦਰਵਾਜ਼ਾ ਖੋਲ੍ਹ ਕੇ ਬਾਹਰ ਦੇਖਣ ਲੱਗਾ। ਧੁੰਦ ਵਿਚ ਡੁੱਬਿਆ ਇਕ ਛੋਟਾ ਜਿਹਾ ਸਟੇਸ਼ਨ ਸੀ, ਉੱਚਾ ਪਲੇਟਫ਼ਾਰਮ, ਛੇ ਸੱਤ ਕਮਰਿਆਂ ਦੀ ਇਕ-ਮੰਜ਼ਲੀ ਇਮਾਰਤ, ਤੇ ਦੂਰ ਨੇੜੇ ਦੀਆਂ ਬੱਤੀਆਂ, ਸੁਰਖ਼ ਸਫ਼ੈਦ, ਤੇ ਹਰੀਆਂ। ਹਵਾ ਚੱਲਣੀ ਬੰਦ ਹੋ ਚੁਕੀ ਸੀ। ਮੇਰੇ ਸਾਹਮਣੇ ਰਤਾ ਫ਼ਾਸਲੇ ਤੇ ਆਪਣੇ ਛੋਟੇ ਜਿਹੇ ਦਫ਼ਤਰ ਵਿਚ ਇਕ ਲੈਂਪ ਅੱਗੇ ਰਾਤ ਦੀ ਡਿਊਟੀ ਵਾਲਾ ਸਟੇਸ਼ਨ ਮਾਸਟਰ ਕੁਝ ਲਿਖਣ ਵਿਚ ਮਸਰੂਫ਼ ਸੀ। ਮੈਂ ਕਈ ਮਿੰਟ ਤਕ ਉਹਦੇ ਵਲ ਦੇਖਦਾ ਰਿਹਾ। ਫੇਰ ਉਸ ਪੋਰਟਰ ਵਲ ਦੇਖਣ ਲੱਗਾ, ਜਿਹੜਾ ਇੰਜਨ ਵਿਚੋਂ ਗਰਮ ਗਰਮ ਚਾਹ ਦਾ ਭਰਿਆ ਇਕ ਮੱਗ ਚੁਕੀ ਗਾਰਡ ਦੇ ਕੋਲ ਬਰੇਕ ਵਲ ਲੰਗੜਾਉਂਦਾ ਜਾ ਰਿਹਾ ਸੀ। ਉਹ ਬਹੁਤ ਆਹਿਸਤਾ ਆਹਿਸਤਾ ਤੁਰਦਾ ਆ ਰਿਹਾ ਸੀ। ਉਹਦੇ ਤੁਰਨ ਦੀ ਆਵਾਜ਼ ਤੋਂ ਮੈਂ ਅੰਦਾਜ਼ਾ ਲਾਇਆ ਕਿ ਥੋੜੀ ਦੇਰ ਪਹਿਲਾਂ ਓਹੀਓ ਮੇਰੀ ਬੰਦ ਖਿੜਕੀ ਦੇ ਕੋਲੋਂ ਲੰਘਿਆ ਸੀ। ਜਦ ਉਹ ਨੇੜੇ ਆਇਆ ਤਾਂ ਮੈਂ ਧਿਆਨ ਨਾਲ ਦੇਖਿਆ ਪਰ ਮੈਨੂੰ ਭਾਰੀ ਗਰਮ ਓਵਰਕੋਟ ਤੇ ਨੀਲੀ ਪਗੜੀ ਵਿਚ ਛੁਪੇ ਹੋਏ ਇਕ ਪਰਛਾਵੇਂ ਤੋਂ ਬਿਨਾਂ ਕੁਝ ਵਖਾਈ ਨਾ ਦਿਤਾ। ਮੈਂ ਉਸ ਤੋਂ ਪੁਛਿਆ, "ਇਹ ਕਿਹੜਾ ਸਟੇਸ਼ਨ ਹੈ ?" ਤਾਂ ਉਹ ਰੁਕਿਆ ਨਹੀਂ। ਮੇਰੇ ਵਲ ਦੇਖੇ ਬਿਨਾਂ ਜਾਂਦਾ ਜਾਂਦਾ ਕਹਿ ਗਿਆ, "ਨਗੋਹਾਂ।" ਨਗੋਹਾਂ ਦਾ ਨਾਉਂ ਸੁਣ ਕੇ ਮੈਂ ਇਕਦਮ ਤ੍ਰਭਕ ਗਿਆ। ਮੈਨੂੰ ਯਕੀਨ ਨਹੀਂ ਆਇਆ, ਕਿ ਇਸੇ ਜਗ੍ਹਾ ਦਾ ਨਾਉਂ ਨਗੋਹਾਂ ਹੋ ਸਕਦਾ ਹੈ। ਮੈਨੂੰ ਯਾਦ ਨਹੀਂ ਸੀ ਆ ਰਿਹਾ ਕਿ ਲਖਨਊ ਤੋਂ ਪਹਿਲਾਂ ਨਗੋਹਾਂ ਵੀ ਇਕ ਸਟੇਸ਼ਨ ਆਉਂਦਾ ਹੈ। ਅਸਲ ਵਿਚ ਜਦੋਂ ਵੀ ਮੈਂ ਏਧਰੋਂ ਲੰਘਦਾ ਸੀ, ਰਾਤ ਹੁੰਦੀ ਸੀ ਤੇ ਗੱਡੀ ਏਥੇ ਰੁਕੀ ਵੀ ਕਦੇ ਨਹੀਂ ਸੀ। ਜਿਵੇਂ ਹੁਣ ਅਚਾਨਕ ਰੁਕ ਗਈ ਸੀ।

ਮੈਂ ਪੋਰਟਰ ਤੋਂ ਹੋਰ ਕੁਝ ਪੁਛਣ ਲਈ ਪਲੇਟਫ਼ਾਰਮ ਤੇ ਉਤਰ ਗਿਆ। ਪਰ ਉਹ ਬਹੁਤ ਦੂਰ ਜਾ ਚੁਕਿਆ ਸੀ। ਮੈਂ ਪਲੇਟਫ਼ਾਰਮ ਤੇ ਤੁਰ ਕੇ ਇਸ ਗੱਲ ਦੀ ਤਸੱਲੀ ਕਰਨ ਦੀ ਕੋਸ਼ਿਸ਼ ਕੀਤੀ ਕਿ ਕੀ ਉਹ ਜਗ੍ਹਾ ਸਚ ਮੁਚ ਨਗੋਹਾਂ ਹੋ ਸਕਦੀ

ਹੈ। ਫੇਰ ਸਟੇਸ਼ਨ ਮਾਸਟਰ ਦੇ ਦਫ਼ਤਰ ਵਿਚ ਜਾ ਕੇ ਉਸ ਤੋਂ ਓਹੀਓ ਸਵਾਲ ਪੁਛਿਆ। ਉਹਨੇ ਪੋਰਟਰ ਦੀ ਦੱਸੀ ਗੱਲ ਦਾ ਸਮਰਥਨ ਕੀਤਾ ਤੇ ਮੈਂ ਆਪਣੇ ਅੰਦਰ ਇਕ ਅਜੀਬ ਜਿਹੀ ਖ਼ੁਸ਼ੀ ਦੀ ਲਹਿਰ ਮਹਿਸੂਸ ਕੀਤੀ ਜਿਹੜੀ ਮੇਰੀ ਰਗ ਰਗ ਵਿਚ ਦੌੜਦੀ ਜਾ ਰਹੀ ਸੀ। ਮੈਂ ਤੇਜ਼ ਤੇਜ਼ ਕਦਮਾਂ ਨਾਲ ਤੁਰਦਾ ਬਾਹਰ ਨਿਕਲ ਆਇਆ। ਸਿਰ ਚੁਕ ਕੇ ਇਮਾਰਤ ਨੂੰ ਧਿਆਨ ਨਾਲ ਦੇਖਿਆ। ਸਵੇਰ ਦੇ ਹੌਲੀ ਹੌਲੀ ਵਧ ਰਹੇ ਚਾਨਣ ਵਿਚ ਇਕ ਥਾਂ 'ਨਗੋਹਾਂ' ਲਿਖਿਆ ਹੋਇਆ ਵੀ ਨਜ਼ਰ ਆ ਗਿਆ। ਪਰ ਇਹ ਜਗ੍ਹਾ ਹੁਣ ਕਿੰਨੀ ਬਦਲ ਚੁਕੀ ਸੀ। ਪਹਿਲਾਂ ਤਾਂ ਸਟੇਸ਼ਨ ਦਾ ਇਕ ਹੀ ਕਮਰਾ ਸੀ। ਓਦੋਂ ਇਹ ਉੱਚਾ ਪਲੇਟਫ਼ਾਰਮ ਵੀ ਨਹੀਂ ਸੀ। ਬਿਲਕੁਲ ਜ਼ਮੀਨ ਦੇ ਨਾਲ ਲੱਗਿਆ ਹੋਇਆ ਪਲੇਟਫ਼ਾਰਮ ਸੀ। ਉਸ ਵਕਤ ਤਕ ਮੈਂ ਇਕ ਅਣੋਖੀ ਜਿਹੀ ਖ਼ੁਸ਼ੀ ਵਿਚ ਗੜੂੰਦ ਹੋ ਚੁਕਿਆ ਸਾਂ। ਮੈਂ ਤੁਰਤ ਡੱਬੇ ਵਿਚ ਜਾ ਕੇ ਬਲਕੀਸ਼ ਨੂੰ ਇਹ ਖ਼ੁਸ਼ਖ਼ਬਰੀ ਸੁਣਾ ਦੇਣਾ ਚਾਹੁੰਦਾ ਸਾਂ ਕਿ ਗੱਡੀ ਨਗੋਹਾਂ ਸਟੇਸ਼ਨ ਤੇ ਰੁਕੀ ਹੋਈ ਹੈ।

ਪਰ ਡੱਬੇ ਦੇ ਅੰਦਰ ਜਾਣ ਤੋਂ ਪਹਿਲਾਂ ਮੇਰੇ ਤੇ ਇਕ ਹੋਰ ਖ਼ੁਸ਼ੀ ਨੇ ਅਧਿਕਾਰ ਜਮਾ ਲਿਆ। ਉਹ ਖ਼ੁਸ਼ੀ ਪਹਿਲੀ ਖ਼ੁਸ਼ੀ ਤੋਂ ਕਿਤੇ ਵੱਧ ਜ਼ੋਰਦਾਰ ਸੀ। ਉਹਨੇ ਤਾਂ ਮੈਨੂੰ ਪਾਗਲ ਕਰ ਦਿਤਾ। ਮੈਂ ਨੱਸਦਾ ਨੱਸਦਾ ਮੁੜ ਸਟੇਸ਼ਨ ਮਾਸਟਰ ਕੋਲ ਗਿਆ। ਮੈਂ ਆਪਣੀ ਜੇਬ ਵਿਚੋਂ ਗੱਡੀ ਦੇ ਟਿਕਟ ਕੱਢ ਲਏ ਸਨ। ਮੈਂ ਸਾਰੇ ਟਿਕਟ ਉਹਦੇ ਸਾਹਮਣੇ ਮੇਜ਼ ਤੇ ਰੱਖ ਕੇ ਪੁਛਿਆ, "ਕਿਉਂ ਸਾਹਿਬ ! ਗੱਡੀ ਅਜੇ ਕੁਝ ਦੇਰ ਹੋਰ ਰੁਕੇਗੀ ? ਤੇ ਕੀ ਅਸੀਂ ਏਥੇ ਉਤਰ ਸਕਦੇ ਹਾਂ ? ਜੇ ਅਸੀਂ ਇਹ ਗੱਡੀ ਛੱਡ ਕੇ ਦਿਨ ਵਿਚ ਕਿਸੇ ਦੂਜੀ ਗੱਡੀ ਵਿਚ ਚਲੇ ਜਾਈਏ ਤਾਂ ਕੋਈ ਹਰਜ ਤਾਂ ਨਹੀਂ ਹੋਵੇਗਾ ?" ਉਹਨੇ ਮੇਰੇ ਸਵਾਲਾਂ ਦਾ ਜਵਾਬ ਸਿਰ ਹਿਲਾ ਕੇ 'ਹਾਂ' ਵਿਚ ਦੇ ਦਿਤਾ ਤੇ ਮੇਰੇ ਵਲ ਰਤਾ ਹੈਰਾਨੀ ਨਾਲ ਵੀ ਦੇਖਦਾ ਰਿਹਾ। ਮੇਰੇ ਕੋਲੋਂ ਆਪਣੀ ਖ਼ੁਸ਼ੀ ਇਕ ਛਿਨ ਵੀ ਹੋਰ ਨਾ ਸਾਂਭੀ ਗਈ ਤੇ ਉਹਨੂੰ ਚਾਈਂ ਚਾਈਂ ਕਿਹਾ, "ਧੰਨਵਾਦ ਜਨਾਬ, ਮੈਂ ਇਸੇ ਪਿੰਡ ਦਾ ਰਹਿਣ ਵਾਲਾ ਹਾਂ। ਪਰ ਏਥੇ ਪੱਚੀ ਸਾਲ ਤੋਂ ਨਹੀਂ ਆਇਆ। ਦੇਖੋ, ਇਹ ਕੀ ਅਜੀਬ ਮੌਕੇ ਦੀ ਗੱਲ ਹੈ ਕਿ ਗੱਡੀ ਏਥੇ ਇਸ ਤਰ੍ਹਾਂ ਅਚਾਨਕ ਰੁਕ ਗਈ ਹੈ, ਤੇ ਮੈਂ ਮਹਿਸੂਸ ਕਰ ਰਿਹਾ ਹਾਂ ਜਿਵੇਂ ਇਹ ਮੇਰੇ ਲਈ ਹੀ ਰੁਕੀ ਹੋਵੇ।" ਮੈਂ ਆਪਣੇ ਆਪ ਹੱਸਦਾ ਬਾਹਰ ਚਲਾ ਆਇਆ। ਪਰ ਦੋ ਕਦਮ ਚੱਲ ਕੇ ਫੇਰ ਰੁਕ ਗਿਆ। ਮੁੜ ਕੇ ਪੁਛਿਆ, "ਪਰ ਜਨਾਬ, ਇਹ ਕਿਤੇ ਚੱਲ ਨਾ ਪਵੇ। ਮੇਰੇ ਨਾਲ ਮੇਰੇ ਬੱਚੇ ਵੀ ਹਨ।"

"ਨਹੀਂ ਜਨਾਬ, ਤੁਸੀਂ ਅਰਾਮ ਨਾਲ ਉਤਰ ਸਕਦੇ ਹੋ। ਅਗਲੇ ਪਾਸਿਓਂ ਇਕ ਹੋਰ ਗੱਡੀ ਆ ਰਹੀ ਹੈ।"

ਮੇਰੇ ਮੂਹ ਤੋਂ ਇਕ ਲੰਮੀ ਜਿਹੀ 'ਉਹ' ਨਿਕਲੀ ਤੇ ਮੈਂ ਦੌੜਦਾ ਹੋਇਆ ਆਪਣੇ ਡੱਬੇ ਵਿਚ ਜਾ ਪਹੁੰਚਿਆ। ਬਲਕੀਸ਼ ਕੁਝ ਹੀ ਛਿਨ ਪਹਿਲਾਂ ਜਾਗੀ ਸੀ, ਤੇ ਉਹ ਮੇਰੇ ਓਥੇ ਕੋਲ ਨਾ ਹੋਣ ਕਾਰਨ, ਤੇ ਦਰਵਾਜ਼ਾ ਖੁਲ੍ਹਾ ਦੇਖ ਕੇ ਹੈਰਾਨ ਹੋ ਰਹੀ ਸੀ।

ਮੈਂ ਇਕ ਅਜੀਬ ਜਿਹੀ ਮਸਤੀ ਵਿਚ ਆਪਣੇ ਦੋਵੇਂ ਹੱਥ ਉਹਦੀਆਂ ਗੱਲ੍ਹਾਂ ਤੇ ਰੱਖ ਦਿਤੇ ਜਿਹਨਾਂ ਨੂੰ ਉਹਨੇ ਇਕ ਝਟਕੇ ਨਾਲ ਪਰ੍ਹਾਂ ਧੱਕ ਦਿਤਾ ਕਿਉਂਕਿ ਉਸ ਡੱਬੇ ਵਿਚ ਦੂਜੇ ਮੁਸਾਫ਼ਰ ਵੀ ਸੁੱਤੇ ਹੋਏ ਸਨ, ਪਰ ਮੈਂ ਆਪਣੀ ਗ਼ਲਤੀ ਦੀ ਕੋਈ ਪਰਵਾਹ ਨਾ ਕਰਦਿਆਂ ਹੋਇਆਂ ਉਹਨੂੰ ਕਿਹਾ, "ਬਲਕੀਸ਼, ਛੇਤੀ ਨਾਲ ਬੱਚਿਆਂ ਨੂੰ ਜਗਾ ਲੈ, ਅਸੀਂ ਏਥੇ ਹੀ ਉਤਰਾਂਗੇ, ਇਸੇ ਸਟੇਸ਼ਨ ਤੇ। ਪਰ ਦੇਰ ਨਾ ਕਰੀਂ। ਇਹ ਗੱਡੀ ਇਕ ਦੂਜੀ ਗੱਡੀ ਨਾਲ ਕਰੌਸ ਕਰਨ ਲਈ ਰੁਕੀ ਹੋਈ ਹੈ। ਉਹਦੇ ਤੁਰਤ ਬਾਅਦ ਤੁਰ ਪਵੇਗੀ।"

ਫੇਰ ਮੈਂ ਆਪ ਹੀ ਬੱਚਿਆਂ ਨੂੰ ਜਗਾਉਣ ਲੱਗਾ। ਇਕ ਇਕ ਨੂੰ ਆਹਿਸਤਾ ਆਹਿਸਤਾ ਹਿਲਾਇਆ, ਤੇ ਆਵਾਜ਼ ਮਾਰੀ। ਸ਼ਾਇਦ ਬਲਕੀਸ਼ ਮੇਰੀ ਖ਼ੁਸ਼ੀ ਦਾ ਜ਼ਰਾ ਜਿੰਨਾ ਵੀ ਅਨੁਮਾਨ ਨਹੀਂ ਸੀ ਲਾ ਸਕੀ। ਉਹ ਅਚਾਨਕ ਉਤਰ ਪੈਣ ਦੀ ਖ਼ਬਰ ਸੁਣ ਕੇ ਘਬਰਾ ਜਿਹੀ ਗਈ ਸੀ। ਉਹ ਛੇਤੀ ਨਾਲ ਕੋਲ ਲੇਟੀ ਨਸਰੀਨ ਨੂੰ ਛਾਤੀ ਨਾਲ ਲਾ ਕੇ ਪੁਛਣ ਲੱਗੀ, "ਹਾਇ ਅੱਲਾ! ਕੀ ਹੋਇਆ, ਖ਼ੈਰ ਤਾਂ ਹੈ?"

ਉਹਦਾ ਏਨਾ ਘਬਰਾਇਆ ਹੋਇਆ ਚਿਹਰਾ ਦੇਖ ਕੇ ਮੇਰੀ ਫੁਟ ਫੁਟ ਪੈਂਦੀ ਹਾਸੀ ਗ਼ਾਇਬ ਹੋ ਗਈ। ਇਕ ਸਿਰਿਓਂ ਅਲੋਪ ਹੋ ਗਈ। ਮੈਨੂੰ ਉਦਾਸੀ ਨੇ ਗ੍ਰਸ ਲਿਆ। ਅਜੇ ਕੁਝ ਹੀ ਮਿੰਟ ਪਹਿਲਾਂ ਕਿੰਨੀ ਤੇਜ਼ੀ ਨਾਲ ਦੌੜਿਆ ਫਿਰਦਾ ਸਾਂ, ਇਸ ਵੇਲੇ ਮੇਰੇ ਪੈਰਾਂ ਵਿਚ ਜ਼ੰਜੀਰਾਂ ਜਿਹੀਆਂ ਪੈ ਗਈਆਂ। ਮੈਂ ਜਿਥੇ ਖੜਾ ਸੀ, ਓਥੇ ਹੀ ਰੁਕਿਆ ਰਹਿ ਗਿਆ। ਕੁਝ ਛਿਨਾਂ ਤਕ ਬਲਕੀਸ਼ ਦੀਆਂ ਅੱਖਾਂ ਵਿਚ ਘੂਰਦਾ ਰਿਹਾ, ਉਹਨਾਂ ਹੀ ਅੱਖਾਂ ਵਿਚ ਜਿਹੜੀਆਂ ਜੱਬਲਪੁਰ ਤੋਂ ਤੁਰਨ ਸਮੇਂ ਬੇਅੰਤ ਖ਼ਤਰਿਆਂ ਦੇ ਬਾਵਜੂਦ ਇਕ ਦਬੀ ਦਬੀ ਜਿੱਤ ਦੇ ਅਹਿਸਾਸ ਨਾਲ ਚਮਕ ਉਠੀਆਂ ਸਨ। ਪਰ ਹੁਣ ਉਹਨਾਂ ਵਿਚ ਕੋਈ ਚਮਕ ਨਹੀਂ ਸੀ। ਉਹਨਾਂ ਵਿਚ ਕੇਵਲ ਡਰ ਹੀ ਡਰ ਸੀ।

ਪਰ ਮੈਂ ਕੁਝ ਛਿਨਾਂ ਦੀ ਚੁਪ ਤੋਂ ਬਾਅਦ ਸੰਭਲ ਗਿਆ। ਜਦ ਸੰਭਲਿਆ ਤਾਂ ਮੈਨੂੰ ਆਪਣੀ ਖ਼ੁਸ਼ੀ ਵਾਪਸ ਆਉਂਦੀ ਮਹਿਸੂਸ ਹੋਈ। ਸਰੀਰ ਵਿਚ ਨਵੇਂ ਸਿਰਿਓਂ ਸ਼ਕਤੀ ਉਮ੍ਹਲ ਪਈ। ਮੈਂ ਮੁਸਕਰਾਉਣ ਦੀ ਕੋਸ਼ਿਸ਼ ਕਰਦਿਆਂ ਕਿਹਾ, "ਅੱਗੇ ਕੋਈ ਖ਼ਤਰਾ ਨਹੀਂ। ਅਸੀਂ ਆਪਣੀ ਮਰਜ਼ੀ ਨਾਲ ਏਥੇ ਉਤਰਾਂਗੇ। ਆਪਣੀ

ਖ਼ੁਸ਼ੀ ਨਾਲ ਫੇਰ ਤੁਰ ਪਵਾਂਗੇ। ਖ਼ਤਰਾ ਤਾਂ ਬਸ ਓਥੇ ਤਕ ਹੀ ਸੀ, ਜਿਥੋਂ ਅਸੀਂ ਚੱਲੇ ਸਾਂ।"

ਅਸੀਂ ਸਭ ਗੱਡੀ ਤੋਂ ਹੇਠ ਉਤਰ ਗਏ। ਹਾਮਿਦ ਤੇ ਨਜਮਾ ਆਪਣੇ ਕੋਟਾਂ ਦੀਆਂ ਜੇਬਾਂ ਵਿਚ ਹੱਥ ਪਾਈ ਜ਼ਮੀਨ ਤੇ ਪੈਰਾਂ ਭਾਰ ਬੈਠ ਕੇ ਗੱਡੀ ਦੇ ਪਹੀਆਂ ਹੇਠੋਂ ਓਧਰ ਦੂਜੇ ਪਾਸੇ ਜਾਂਦੀ ਗੱਡੀ ਨੂੰ ਦੇਖਣ ਲੱਗੇ ਸਨ। ਨਸਰੀਨ ਬਲਕੀਸ਼ ਦੀ ਛਾਤੀ ਨੂੰ ਚੰਮੜੀ ਹੋਈ ਸੀ। ਬਲਕੀਸ਼ ਨੇ ਉਹਨੂੰ ਸਰਦੀ ਤੋਂ ਬਚਾਉਣ ਲਈ ਆਪਣਾ ਬੁਰਕਾ ਫੈਲਾ ਦਿਤਾ ਸੀ। ਮੈਂ ਦੋਵੇਂ ਕੰਬਲ ਤੇ ਇਕ ਅਟੈਚੀ ਕੇਸ ਚੁਕੀ ਵੇਟਿੰਗ ਰੂਮ ਵਲ ਵਧਿਆ। ਬਲਕੀਸ਼ ਬੱਚਿਆਂ ਨੂੰ ਨਾਲ ਨਾਲ ਨਾ ਤੁਰਨ ਲਈ ਡਾਂਟਣ ਲੱਗੀ।

ਕੁਝ ਹੀ ਦੇਰ ਬਾਅਦ ਦਿਨ ਦਾ ਉਜਾਲਾ ਹਰ ਪਾਸੇ ਫੈਲ ਗਿਆ। ਬਲਕੀਸ਼ ਹੁਣ ਤਕ ਓਥੇ ਉਤਰ ਜਾਣ ਦੇ ਕਾਰਨ ਪਰੇਸ਼ਾਨ ਸੀ, ਤੇ ਬੈਂਤ ਦੇ ਬਣੇ ਹੋਏ ਇਕ ਚੌੜੇ ਜਿਹੇ ਬੈਂਚ ਉਤੇ ਕੰਬਲ ਦੀ ਬੁੱਕਲ ਮਾਰ ਕੇ ਲੇਟ ਗਈ ਸੀ। ਹਾਮਿਦ ਤੇ ਨਜਮਾ ਬਾਹਰ ਪਲੇਟਫ਼ਾਰਮ ਤੇ ਘੁੰਮਦੇ ਫਿਰਦੇ ਸਨ। ਨਿੱਕੀ ਨਸਰੀਨ ਦਰਵਾਜ਼ੇ ਦੀ ਜਾਲੀ ਦੇ ਪਿਛੇ ਖੜੀ ਹੋ ਕੇ ਹੈਰਾਨੀ ਨਾਲ ਝਾਤੀਆਂ ਪਾ ਰਹੀ ਸੀ।

ਅਚਾਨਕ ਹਾਮਿਦ ਨੇ ਮੈਨੂੰ ਬਾਹਰ ਆਉਣ ਲਈ ਅਵਾਜ਼ ਮਾਰੀ। ਮੈਂ ਬਾਹਰ ਗਿਆ ਤਾਂ ਉਹ ਭੰਬਤਰਿਆ ਜਿਹਾ ਮੈਨੂੰ ਉਸ ਪੋਰਟਰ ਵਲ ਵੇਖਣ ਲਈ ਕਹਿਣ ਲੱਗਾ ਜਿਹੜਾ ਗਲ ਵਿਚ ਸਿਗਨਲਾਂ ਦੀਆਂ ਬੁਝੀਆਂ ਹੋਈਆਂ ਬੱਤੀਆਂ ਦਾ ਹਾਰ ਪਾਈ, ਦੋਹਾਂ ਹੱਥਾਂ ਵਿਚ ਮਿੱਟੀ ਦੇ ਤੇਲ ਦੀਆਂ ਅਧ-ਭਰੀਆਂ ਬੋਤਲਾਂ ਚੁਕੀ ਲੰਗੜਾਉਂਦਾ ਚਲਿਆ ਆ ਰਿਹਾ ਸੀ। ਇਹ ਓਹੀਓ ਪੋਰਟਰ ਸੀ ਜਿਹੜਾ ਮੈਨੂੰ ਸਵੇਰ ਦੇ ਘੁਸਮੁਸੇ ਵਿਚ ਮਿਲਿਆ ਸੀ। ਉਸ ਸਮੇਂ ਉਹਨੇ ਆਪਣਾ ਚਿਹਰਾ ਸਰਦੀ ਤੋਂ ਬਚਣ ਲਈ ਪਗੜੀ ਹੇਠ ਛੁਪਾ ਰਖਿਆ ਸੀ। ਹੁਣ ਮੈਂ ਉਹਨੂੰ ਸਾਫ਼ ਦੇਖ ਸਕਦਾ ਸਾਂ। ਉਹ ਵੀ ਮੇਰੇ ਵਲ ਤਕਦਾ ਤਕਦਾ ਆ ਰਿਹਾ ਸੀ। ਅਸੀਂ ਇਕ ਦੂਜੇ ਤੋਂ ਨਜ਼ਰਾਂ ਨਾ ਹਟਾ ਸਕੇ। ਉਹ ਬਿਲਕੁਲ ਨਜ਼ਦੀਕ ਆ ਗਿਆ ਤਾਂ ਉਹ "ਖ਼ਾਲਿਦ ਭਾਈ" ਕਹਿ ਕੇ ਰੁਕ ਜਿਹਾ ਗਿਆ, ਕੇਵਲ ਕੁਝ ਹੀ ਕਦਮ ਦੂਰ, ਏਸ ਗੱਲ ਦੀ ਪੱਕੀ ਕਰਨ ਲਈ ਕਿ ਮੈਂ ਸੱਚਮੁਚ ਖ਼ਾਲਿਦ ਹੀ ਸਾਂ ਨਾ!

ਮੈਂ ਉਹਨੂੰ, "ਅਰੇ ਤੁਮ ਹੋ ਰਾਮ ਦਾਸੇ", ਕਹਿ ਕੇ ਖ਼ੁਸ਼ੀ ਤੇ ਹੈਰਾਨੀ ਦੇ ਮਿਲੇ ਜੁਲੇ ਜਜ਼ਬਿਆਂ ਨਾਲ ਅੱਗੇ ਵਧ ਗਿਆ। ਉਹਨੂੰ ਬੁਝੀਆਂ ਹੋਈਆਂ ਬੱਤੀਆਂ ਦੇ ਹਾਰ ਸਮੇਤ ਗਲ ਲਾ ਲਿਆ। ਮੈਨੂੰ ਇਸ ਤਰ੍ਹਾਂ ਅਚਾਨਕ ਮਿਲ ਕੇ ਉਹਦੀਆਂ ਅੱਖਾਂ ਵਿਚ ਹੰਝੂ ਚਮਕਣ ਲੱਗੇ। ਕਈ ਦਿਨਾਂ ਦੀ ਉੱਗੀ ਹੋਈ ਮੈਲੀ ਦਾੜ੍ਹੀ ਹੇਠ ਛੁਪੀ ਹੋਈ ਸਾਉਲੀ ਚਮੜੀ ਚਮਕਣ ਲੱਗੀ। ਮੈਂ ਪੁਛਿਆ, "ਇਹ ਤੂੰ ਲੰਗੜਾਉਂਦਾ ਕਿਉਂ ਤੁਰ ਰਿਹਾ ਹੈਂ?"

ਉਹਨੇ ਜਵਾਬ ਦਿਤਾ, "ਜੋੜਾਂ ਦੇ ਦਰਦ ਨੇ ਇਹ ਹਾਲ ਕਰ ਰੱਖਿਆ ਹੈ। ਤੂੰ ਆਪਣੀ ਦੱਸ ਖ਼ਾਲਦ ਭਾਈ! ਅੱਜ ਏਧਰ ਕਿਵੇਂ ਭੁੱਲ ਪਿਆ? ਮਨ ਕਹਿੰਦ ਜ਼ਰੂਰ ਕਿਤੇ ਅਬਸਰ ਬਣ ਗਿਆ ਹੋਏਂਗਾ। ਕਿਉਂ ਝੂਠ ਤਾਂ ਨੀਂ ਕਿਹਾ ਮੈਂ?" ਇਹ ਕਹਿ ਕੇ ਉਹ ਆਪ ਹੀ ਹੱਸ ਪਿਆ। ਮੈਂ ਉਹਦੇ ਦੋਹਾਂ ਮੋਢਿਆਂ ਤੇ ਹੱਥ ਰਖ ਕੇ ਇਕ ਵਾਰ ਫੇਰ ਉਹਨੂੰ ਗਲ ਲਾ ਲਿਆ, ਤੇ ਫੇਰ ਭਿੱਜੇ ਸੰਘ ਨਾਲ ਆਪਣੇ ਬੱਚਿਆਂ ਨੂੰ ਦੱਸਿਆ, "ਜਾਣਦੇ ਹੋ ਇਹ ਕੌਣ ਹੈ? ਮੇਰਾ ਬਚਪਨ ਦਾ ਮਿੱਤਰ, ਅਸੀਂ ਦੋਵੇਂ ਏਸ ਪਿੰਡ ਵਿਚ ਖੇਡੇ ਹਾਂ। ਉਹ ਸਾਹਮਣੇ ਜਿਹੜੇ ਕਿੰਨੇ ਸਾਰੇ ਘਰ ਦਿਖਾਈ ਦੇ ਰਹੇ ਹਨ, ਓਹੀਓ ਸਾਡਾ ਪਿੰਡ ਹੈ। ਓਥੋਂ ਦੀ ਹਰ ਗਲੀ, ਹਰ ਗਲੀ ਦਾ ਚੱਪਾ ਚੱਪਾ ਸਾਡੇ ਬੀਤੇ ਸਮਿਆਂ ਦੀ ਗਵਾਹੀ ਦੇਵੇਗਾ, ਕਿਉਂ ਰਾਮ ਦਾਸ?"

ਉਹਨੇ ਸੰਮਤੀ ਵਿਚ ਸਿਰ ਹਿਲਾਇਆ ਤਾਂ ਬੱਤੀਆਂ ਦਾ ਹਾਰ ਖਣਕ ਉਠਿਆ। ਬੱਚੇ ਮੁਸਕਰਾਉਣ ਲੱਗੇ। ਰਾਮ ਦਾਸ ਨੇ ਸਾਨੂੰ ਸਾਰਿਆਂ ਨੂੰ ਆਪਣੇ ਹੱਥੀਂ ਬਣਾ ਕੇ ਚਾਹ ਪਿਆਈ, ਸਟੇਸ਼ਨ ਦੇ ਕੋਲ ਇਕ ਛੋਟੀ ਜਿਹੀ ਬਜਾਰਟੀ ਵਿਚੋਂ ਗਰਮ ਗਰਮ ਜਲੇਬੀਆਂ ਵੀ ਲੈ ਆਇਆ। ਫੇਰ ਅਸੀਂ ਸਾਰੇ ਪਿੰਡ ਦੇਖਣ ਤੁਰ ਪਏ। ਮੈਂ ਉਹਨਾਂ ਨੂੰ ਆਪਣਾ ਪਿੰਡ ਵਖਾਉਣ ਵਿਚ ਮਾਣ ਮਹਿਸੂਸ ਕਰ ਰਿਹਾ ਸਾਂ। ਬੱਚੇ ਵੀ ਖ਼ੁਸ਼ ਤੇ ਚਾਅ-ਮੱਤੇ ਸਨ, ਕਿ ਇਸ ਪਿਡ ਵਿਚ ਉਹਨਾਂ ਦਾ ਅੱਬੂ ਵੀ ਕਦੇ ਉਹਨਾਂ ਦੀ ਹੀ ਉਮਰ ਦੇ ਬੱਚਿਆਂ ਵਾਂਗ ਘੁੰਮਦਾ ਫਿਰਦਾ ਸੀ। ਬੱਚਿਆਂ ਨੂੰ ਜਦ ਆਪਣੇ ਮਾਂ ਬਾਪ ਦੇ ਬਚਪਨ ਦੀਆਂ ਗੱਲਾਂ ਦਾ ਗਿਆਨ ਹੁੰਦਾ ਹੈ ਤਾਂ ਉਹ ਹੈਰਾਨ ਵੀ ਹੁੰਦੇ ਹਨ ਤੇ ਖ਼ੁਸ਼ ਵੀ। ਮੈਨੂੰ ਆਪਣੇ ਬੱਚਿਆਂ ਦੀ ਹੈਰਾਨੀ ਤੇ ਖ਼ੁਸ਼ੀ ਦੀ ਅਵਸਥਾ ਬੜੀ ਸੁਆਦੀ ਲੱਗ ਰਹੀ ਸੀ। ਮੈਨੂੰ ਬੱਚਿਆਂ ਨਾਲ ਖੇਡ ਕੇ ਬੜਾ ਮਜ਼ਾ ਆਉਂਦਾ ਸੀ। ਉਹਨਾਂ ਨੂੰ ਛੇੜ ਕੇ, ਅਲੋਕਾਰ ਗੱਲਾਂ ਸੁਣਾ ਕੇ, ਹੈਰਾਨੀ ਵਿਚ ਪਾ ਕੇ, ਤੇ ਕੋਈ ਅਜਿਹੀ ਗੱਲ ਕਰ ਕੇ ਜਿਹਦੇ ਨਾਲ ਉਹ ਖਿੜਖਿੜਾ ਕੇ ਹੱਸ ਪੈਣ। ਮੈਂ ਬੱਚਿਆਂ ਨੂੰ ਖ਼ੁਸ਼ ਰੱਖਣ ਦੇ ਸਾਰੇ ਢੰਗ ਵੀ ਜਾਣਦਾ ਹਾਂ। ਉਹਨਾਂ ਨੂੰ ਜ਼ੋਰ ਨਾਲ ਹੱਸਦਿਆਂ ਦੇਖਦਾ ਹਾਂ ਤਾਂ ਐਉਂ ਮਹਿਸੂਸ ਹੁੰਦਾ ਹੈ ਜਿਵੇਂ ਮੇਰੇ ਆਲੇ ਦੁਆਲੇ ਰੰਗ ਬਰੰਗ ਦੇ ਮਹਿਕਦੇ ਫੁੱਲਾਂ ਵਾਲੀਆਂ ਕਈ ਗੁਲਜ਼ਾਰਾਂ ਖਿੜ ਗਈਆਂ ਹੋਣ।

ਸਾਡੇ ਨਾਲ ਬਲਕੀਸ਼ ਵੀ ਸੀ। ਚਿਹਰੇ ਤੋਂ ਪਰਦਾ ਚੁਕੀ ਚੁਪ ਚਾਪ ਸਾਥ ਦੇ ਰਹੀ ਸੀ। ਨਾ ਹੱਸਦੀ ਸੀ ਨਾ ਮੁਸਕਰਾਉਂਦੀ ਸੀ, ਨਾ ਕੋਈ ਗੱਲ ਹੀ ਪੁਛਦੀ ਸੀ। ਮੈਂ ਜਦ ਆਪਣੇ ਬਚਪਨ ਦੇ ਦੋਸਤਾਂ ਦੇ ਅਜੀਬ ਅਜੀਬ ਨਾਉਂ, ਸ਼ਿੱਬੂ, ਨਵਾਬੂ, ਗੁਰਸ਼ਰਨੀ, ਰਾਮ ਭਜੋ ਆਦਿ ਸੁਣਾਏ ਤਾਂ ਬੱਚੇ ਖਿੜਖਿੜਾ ਕੇ ਹੱਸ ਪਏ। ਪਰ ਬਲਕੀਸ਼ ਦੇ ਚਿਹਰੇ ਤੇ ਬਸ ਇਕ ਵਿਅੰਗ ਹੀ ਉੱਭਰ ਸਕਿਆ।

ਹੁਣ ਤਾਂ ਪਿੰਡ ਦਾ ਨਕਸ਼ਾ ਹੀ ਬਦਲ ਗਿਆ ਸੀ। ਉਸ ਵੱਡੇ ਮੈਦਾਨ ਵਿਚ, ਜਿਹੜਾ ਸਟੇਸ਼ਨ ਤੇ ਪਿੰਡ ਦੇ ਵਿਚਕਾਰ ਖ਼ਾਲੀ ਪਿਆ ਰਹਿੰਦਾ ਸੀ ਤੇ ਜਿਥੇ ਅਸੀਂ ਦੌੜਾਂ ਲਾਇਆ ਕਰਦੇ ਸਾਂ ਹੁਣ ਕਈ ਮਕਾਨ ਬਣ ਚੁਕੇ ਸਨ। ਓਥੇ ਉਹ ਪਾਣੀ ਦਾ ਤਲਾਅ ਵੀ ਵਿਖਾਈ ਨਾ ਦਿਤਾ ਜਿਸ ਵਿਚ ਇਕ ਈਦ ਦੇ ਮੌਕੇ ਤੇ ਮੈਨੂੰ ਇਕ ਮੁੰਡੇ ਨੇ ਧੱਕਾ ਦੇ ਕੇ ਸੁਟ ਦਿਤਾ ਸੀ, ਤੇ ਮੇਰੇ ਨਵੇਂ ਕੱਪੜੇ ਭਿੱਜ ਗਏ ਸਨ, ਤੇ ਜਦ ਮੈਂ ਘਰ ਪਹੁੰਚਿਆ ਸੀ ਤਾਂ ਮੈਨੂੰ ਮੇਰੇ ਅੱਬਾ ਨੇ ਖ਼ੂਬ ਮਾਰਿਆ ਸੀ। ਮੇਰੇ ਇਸ ਤਰ੍ਹਾਂ ਪਿਟਣ ਦੀ ਗੱਲ ਸੁਣ ਕੇ ਹਾਮਿਦ ਨੇ ਬੜੇ ਜ਼ੋਰ ਦਾ ਠਹਾਕਾ ਮਾਰਿਆ ਤੇ ਪੁਛਿਆ, "ਅੱਛਾ, ਅੱਬੂ ਇਹ ਦੱਸੋ, ਤੁਹਾਨੂੰ ਤੁਹਾਡੇ ਅੱਬੂ ਨੇ ਕਿਵੇਂ ਮਾਰਿਆ ਸੀ ?"

"ਜਿਵੇਂ ਮਾਰੀਦਾ ਹੁੰਦਾ ਹੈ।"

"ਮੇਰਾ ਮਤਲਬ ਹੈ ਛਟੀ ਨਾਲ ਕਿ ਥੱਪੜਾਂ ਨਾਲ।"

"ਐਉਂ ਥੱਪੜਾਂ ਨਾਲ", ਮੈਂ ਹਸਦੇ ਹਸਦੇ ਉਹਦੀ ਗਲ੍ਹ ਵੀ ਥਪਥਪਾ ਦਿਤੀ।

ਨਜਮਾ ਬੋਲੀ, "ਪਰ ਅੱਬੂ ਤੁਸੀਂ ਤਾਂ ਸਾਨੂੰ ਕਦੇ ਨਹੀਂ ਮਾਰਦੇ ?"

ਮੈਂ ਮੁਸਕਰਾ ਕੇ ਬਲਕੀਸ਼ ਵਲ ਤੱਕਿਆ ਤੇ ਸ਼ਰਾਰਤ ਨਾਲ ਕਿਹਾ, "ਮੇਰੀ ਬਜਾਏ ਤੁਹਾਡੀ ਅੰਮੀ ਜੋ ਤੁਹਾਡੀ ਮਾਰ ਪਿਟਾਈ ਕਰ ਦਿੰਦੀ ਹੈ।"

ਬਲਕੀਸ਼ ਤਦ ਵੀ ਨਾ ਮੁਸਕਰਾਈ। ਨਜਮਾ ਆਪਣੀ ਮਾਂ ਦੇ ਨਾਲ ਜਾ ਲੱਗੀ ਤੇ ਬੋਲੀ, "ਕਿਥੇ ਮਾਰਦੀ ਹੈ ਅੰਮੀ, ਇਹ ਤਾਂ ਸਾਨੂੰ ਪਿਆਰ ਕਰਦੀ ਹੈ।"

ਮੈਂ ਉਹਨਾਂ ਨੂੰ ਆਪਣਾ ਮਕਾਨ ਵੀ ਵਿਖਾਉਣਾ ਚਾਹੁੰਦਾ ਸਾਂ, ਜਿਹੜਾ ਪੱਚੀ ਸਾਲ ਪਹਿਲਾਂ ਮੇਰੇ ਪਿਤਾ ਨੇ ਹੱਥ ਦੀ ਤੰਗੀ ਦੇ ਕਾਰਨ ਵੇਚ ਦਿਤਾ ਸੀ, ਕਿਉਂਕਿ ਉਹ ਮੈਨੂੰ ਹਾਈ ਸਕੂਲ ਤੇ ਕਾਲਜ ਵਿਚ ਪੜ੍ਹਾਉਣਾ ਚਾਹੁੰਦੇ ਸਨ। ਪਰ ਜਦ ਅਸੀਂ ਓਥੇ ਪਹੁੰਚੇ ਤਾਂ ਓਥੇ ਇਕ ਹੋਰ ਹੀ ਮਕਾਨ ਉਸਰਿਆ ਮਿਲਿਆ। ਜਿਸ ਦੇ ਵਾਸੀ ਤਕ ਸਾਨੂੰ ਨਹੀਂ ਸਨ ਪਛਾਣਦੇ। ਓਥੇ ਸਾਨੂੰ ਹੁਣ ਤਕ ਰਾਮ ਦਾਸ ਤੋਂ ਬਿਨਾਂ ਕਿਸੇ ਨੇ ਵੀ ਨਹੀਂ ਸੀ ਪਛਾਣਿਆ। ਓਥੇ ਕੋਈ ਅਜਿਹਾ ਬੰਦਾ ਸੀ ਵੀ ਨਹੀਂ। ਓਥੋਂ ਦੀ ਬਹੁਤੀ ਆਬਾਦੀ ਜੇ ਓਥੇ ਹੀ ਦੁਕਾਨਦਾਰੀ ਜਾਂ ਖੇਤੀਵਾੜੀ ਨਹੀਂ ਕਰਦੀ ਸੀ ਤਾਂ ਫੇਰ ਆਸ ਪਾਸ ਦੇ ਜ਼ਿਲਿਆਂ ਦੇ ਕੇਂਦਰੀ ਸ਼ਹਿਰਾਂ ਵਿਚ ਜਾ ਕੇ ਕਾਰਖ਼ਾਨਿਆਂ ਵਿਚ ਨੌਕਰੀ ਕਰ ਕੇ ਜਾਂ ਸੜਕਾਂ ਤੇ ਰਿਕਸ਼ੇ ਚਲਾ ਕੇ ਆਪਣੇ ਪੇਟ ਪਾਲਦੀ ਸੀ। ਮੈਂ ਆਪਣੀਆਂ ਹੀ ਗਲੀਆਂ ਵਿਚ ਅਜਨਬੀਆਂ ਵਾਂਗ ਘੁੰਮਦਾ ਰਿਹਾ। ਮਸਜਿਦ ਦੇ ਸਾਹਮਣੇ ਰੁਕ ਕੇ ਮੈਂ ਉਸ ਇਮਾਮ ਨੂੰ ਯਾਦ ਕੀਤਾ ਜਿਹਨੇ ਮੈਨੂੰ ਨਮਾਜ਼ ਪੜ੍ਹਨੀ ਸਿਖਾਈ ਸੀ। ਆਪਣੇ ਜ਼ਮਾਨੇ ਦੇ ਪ੍ਰਾਈਮਰੀ ਸਕੂਲ ਵਿਚ ਪਹੁੰਚ ਕੇ ਉਸੇ ਕਮਰੇ ਦਾ ਖੂੰਜਾ ਭਾਲਿਆ ਜਿਥੇ ਬਹਿ ਕੇ ਮੈਂ ਪੜ੍ਹਦਾ

ਹੁੰਦਾ ਸਾਂ, ਤੇ ਸਕੂਲੋਂ ਮਿਲਿਆ ਕੰਮ ਨਾ ਕਰਨ ਲਈ ਆਪਣੇ ਉਸਤਾਦ ਅੱਗੇ ਮੁਰਗਾ ਬਣ ਕੇ ਸਜ਼ਾ ਭੁਗਤਦਾ ਸਾਂ। ਉਹ ਸਕੂਲ ਹੁਣ ਹਾਈ ਸਕੂਲ ਬਣ ਗਿਆ ਸੀ।

ਮੈਂ ਜਿਥੇ ਜਿਥੇ ਗਿਆ ਬੱਚੇ ਮੇਰੇ ਨਾਲ ਖ਼ੁਸ਼ ਖ਼ੁਸ਼ ਘੁੰਮਦੇ ਰਹੇ। ਮੈਨੂੰ ਐਉਂ ਲੱਗ ਰਿਹਾ ਸੀ ਜਿਵੇਂ ਮੇਰਾ ਬਚਪਨ ਫੇਰ ਵਾਪਸ ਆ ਗਿਆ ਹੈ ਤੇ ਇਕ ਬੱਚੇ ਦਾ ਰੂਪ ਧਾਰ ਕੇ ਮੇਰੇ ਨਾਲ ਘੁੰਮਦਾ ਫਿਰਦਾ ਹੈ।

ਅਸੀਂ ਲੋਕ ਤੁਰਦੇ ਫਿਰਦੇ ਰੇਲਵੇ ਲਾਈਨ ਕੋਲ ਜਾ ਪਹੁੰਚੇ। ਹੁਣ ਅਸੀਂ ਸਟੇਸ਼ਨ ਦੇ ਦੂਸਰੇ ਸਿਰੇ ਤੇ ਸਾਂ। ਉੱਤਰੀ ਸਿਰੇ ਤੇ ਜਿੱਧਰ ਲਖਨਊ ਸੀ। ਓਥੇ ਪਹੁੰਚਦੇ ਹੀ ਮੇਰੇ ਅੰਦਰ ਇਕ ਅਜੀਬ ਜਿਹੀ ਬੇਚੈਨੀ ਪੈਦਾ ਹੋ ਗਈ। ਮੈਂ ਇਕ ਭੁੱਲੀ ਵਿੱਸਰੀ ਥਾਂ ਤਲਾਸ਼ ਕਰਨ ਲੱਗਾ। ਓਥੇ ਰੇਲਵੇ ਲਾਈਨ ਦੇ ਸਾਹਮਣੇ ਥੋੜੇ ਜਿਹੀ ਵਿੱਥ ਤੇ ਇਕ ਅੰਬ ਦਾ ਬਿਰਛ ਸੀ। ਉਸ ਬਿਰਛ ਦੇ ਸਾਹਮਣੇ ਰੇਲਵੇ ਲਾਈਨ ਮੋੜ ਖਾਂਦੀ ਸੀ, ਪਰ ਓਥੇ ਨਾ ਉਹ ਬਿਰਛ ਵਿਖਾਈ ਦਿੰਦਾ ਸੀ, ਨਾ ਉਹ ਲਾਈਨ ਦਾ ਮੋੜ...

"ਅੱਬੂ, ਤੁਸੀਂ ਕੀ ਢੂੰਡ ਰਹੇ ਹੋ ?" ਬੱਚਿਆਂ ਨੇ ਵੀ ਬੜੀ ਬੇਚੈਨੀ ਨਾਲ ਮੈਥੋਂ ਪੁਛਿਆ। ਮੈਂ ਉਹਨਾਂ ਨੂੰ ਦੱਸਣ ਲੱਗਾ, "ਜਦ ਮੈਂ ਏਥੇ ਰਹਿੰਦਾ ਸਾਂ ਤਾਂ ਮੇਰੇ ਕੋਲ ਇਕ ਬਹੁਤ ਹੀ ਖ਼ੂਬਸੂਰਤ ਕੁੱਤਾ ਸੀ। ਛੋਟਾ ਜਿਹਾ, ਏਨਾ ਛੋਟਾ ਕਿ ਜਦ ਉਹ ਤੁਰਦਾ ਤਾਂ ਬਿਲਕੁਲ ਜ਼ਮੀਨ ਨੂੰ ਛੋਂਹਦਾ ਪ੍ਰਤੀਤ ਹੁੰਦਾ। ਉਹਦੇ ਪਿੰਡੇ ਤੇ ਗੂੜ੍ਹੇ ਭੂਰੇ ਰੰਗ ਦੇ ਲੰਮੇ ਲੰਮੇ ਚਮਕਦਾਰ ਵਾਲ ਸਨ, ਜਿਹੜੇ ਉਹਦੇ ਮੂੰਹ ਤੇ ਉੱਗੇ ਹੋਏ ਸਨ, ਉਹਦੀਆਂ ਅੱਖਾਂ ਵਿਚ ਵੀ ਡਿਗ ਡਿਗ ਪੈਂਦੇ ਸਨ, ਉਹਦੀਆਂ ਪਿਆਰੀਆਂ ਪਿਆਰੀਆਂ ਅੱਖਾਂ ਸਨ, ਅਸੀਂ ਇਕ ਦੂਜੇ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਕਿੰਨਾ ਕਿੰਨਾ ਚਿਰ ਦੇਖਦੇ ਰਹਿੰਦੇ ਸਾਂ।"

"ਉਹਦਾ ਨਾਉਂ ਕੀ ਸੀ, ਅੱਬੂ ?"

"ਪੱਪੀ !"

"ਪੱਪੀ ! ਬੜਾ ਹੀ ਪਿਆਰਾ ਨਾਉਂ ਹੈ।"

"ਹੁਣ ਉਹ ਕਿਥੇ ਹੈ, ਅੱਬੂ ?"

"ਉਹ ਤੁਸੀਂ ਲਿਆ ਕਿਥੋਂ ਸੀ ਅੱਬੂ ?"

"ਮੇਰੇ ਅੱਬਾ ਨੂੰ ਇਕ ਅੰਗਰੇਜ਼ ਅਫ਼ਸਰ ਦੇ ਗਿਆ ਸੀ। ਉਸ ਅੰਗਰੇਜ਼ ਦੀ ਮੇਰੇ ਅੱਬਾ ਨੇ ਬਹੁਤ ਖ਼ਿਦਮਤ ਕੀਤੀ ਸੀ। ਮੇਰੇ ਅੱਬਾ ਨੇ ਉਹ ਕੁੱਤਾ ਮੇਰੇ ਲਈ ਹੀ ਉਸ ਤੋਂ ਮੰਗਿਆ ਸੀ। ਬੜਾ ਹੀ ਵਡਮੁੱਲਾ ਸੀ ਉਹ ! ਪਰ ਉਸ ਅੰਗਰੇਜ਼ ਨੇ ਮੇਰੇ ਅੱਬਾ ਨੂੰ ਦੇ ਹੀ ਦਿਤਾ ਸੀ। ਪੱਪੀ ਫੇਰ ਮੇਰਾ ਦੋਸਤ ਬਣ ਗਿਆ। ਪਹਿਲਾਂ

ਮੈਨੂੰ ਬਹੁਤ ਭੌਂਕਦਾ ਸੀ, ਫੇਰ ਮੇਰੇ ਨਾਲ ਪਿਆਰ ਕਰਨ ਲੱਗਾ। ਹਰ ਵੇਲੇ ਮੇਰੇ ਪੈਰ ਚੱਟੀ ਜਾਂਦਾ। ਮੇਰੀ ਸੀਟੀ ਦੀ ਆਵਾਜ਼ ਸੁਣਦਿਆਂ ਹੀ ਦੌੜਿਆ ਆਉਂਦਾ। ਮੈਂ ਕਿਤੇ ਖੇਡਣ ਜਾਂਦਾ ਤਾਂ ਉਹ ਮੇਰੇ ਨਾਲ ਨਾਲ ਰਹਿੰਦਾ। ਮੈਂ ਉਹਦੇ ਗਲ ਵਿਚ ਘੁੰਗਰੂ ਬੰਨ੍ਹ ਰਖੇ ਸਨ। ਉਹ ਦੌੜਦਾ ਤਾਂ ਘੁੰਗਰੂ ਬੜੇ ਮਜ਼ੇ ਨਾਲ ਵਜਦੇ! ਛਣ ਛਣ ਛਣ, ਛਣ ਛਣ ਛਣ!"

ਬੱਚਿਆਂ ਦੀਆਂ ਮੁਸਕਾਨਾਂ ਚੌੜੀਆਂ ਹੁੰਦੀਆਂ ਗਈਆਂ। ਅੱਖਾਂ ਦੀ ਚਮਕ ਵਧਦੀ ਗਈ। ਬਲਕੀਸ਼ ਥੱਕ ਕੇ, ਸਾਡੇ ਕੋਲ ਹੀ ਲਾਈਨ ਤੇ ਬੈਠ ਗਈ ਸੀ। ਮੈਂ ਬੱਚਿਆਂ ਦੇ ਸਾਹਮਣੇ ਖੜ੍ਹਾ ਆਪਣੀ ਕਹਾਣੀ ਸੁਣਾ ਰਿਹਾ ਸਾਂ।

"ਪੱਪੀ ਨੂੰ ਮੈਂ ਗੇਂਦ ਚੁਕ ਲਿਆਉਣਾ ਵੀ ਸਿਖਾ ਦਿੱਤਾ ਸੀ। ਜਦ ਅਸੀਂ ਗੁੱਲੀ ਡੰਡਾ ਖੇਡਦੇ ਤਾਂ ਉਹ ਨੱਸ ਕੇ ਆਪਣੇ ਆਪ ਹੀ ਗੁੱਲੀ ਚੁਕ ਕੇ ਲੈ ਆਉਂਦਾ ਸੀ। ਮੈਂ ਹੌਲੀ ਹੌਲੀ ਉਹਨੂੰ ਆਪਣੀਆਂ ਕਿਤਾਬਾਂ ਦਾ ਬਸਤਾ ਚੁਕਣਾ ਵੀ ਸਿਖਾ ਦਿਤਾ। ਜਦ ਮੈਂ ਲਖਨਊ ਦੇ ਇਕ ਮਿਡਲ ਸਕੂਲ ਵਿਚ ਪੜ੍ਹਨ ਲਈ ਰੋਜ਼ ਗੱਡੀ ਤੇ ਜਾਣ ਲੱਗਾ ਤਾਂ ਪੱਪੀ ਮੇਰਾ ਬਸਤਾ ਚੁਕ ਕੇ ਜ਼ਰੂਰ ਸਟੇਸ਼ਨ ਆਉਂਦਾ, ਤੇ ਓਥੇ ਮੈਂ ਉਸ ਤੋਂ ਬਸਤਾ ਲੈ ਕੇ ਗੱਡੀ ਚੜ੍ਹ ਜਾਂਦਾ। ਗੱਡੀ ਚੱਲ ਪੈਂਦੀ ਤਾਂ ਉਹ ਗੱਡੀ ਦੇ ਨਾਲ ਨਾਲ ਦੌੜਨ ਲਗਦਾ। ਉਹਤੋਂ ਕੁਝ ਦੂਰ ਤਕ ਹੀ ਦੌੜਿਆ ਜਾਂਦਾ। ਫੇਰ ਗੱਡੀ ਤੇਜ਼ ਹੋ ਜਾਂਦੀ, ਤੇ ਉਹ ਇਕ ਮੋੜ ਤੇ ਪਹੁੰਚ ਕੇ ਰੁਕ ਜਾਂਦਾ। ਗੱਡੀ ਚਲੀ ਜਾਂਦੀ ਤਾਂ ਉਹ ਘਰ ਪਰਤ ਆਉਂਦਾ।

"ਇਕ ਦਿਨ ਅਸੀਂ ਗੱਡੀ ਵਿਚ ਬੈਠੇ ਉਹਨੂੰ 'ਪੱਪੀ' 'ਪੱਪੀ' ਕਹਿੰਦੇ ਜਾ ਰਹੇ ਸਾਂ ਤੇ ਉਹ ਗੱਡੀ ਦੇ ਨਾਲ ਨਾਲ ਖ਼ੁਸ਼ੀ ਵਿਚ ਉਛਲਦਾ ਨੱਸਿਆ ਜਾ ਰਿਹਾ ਸੀ। ਅਸੀਂ ਜ਼ੋਰ ਜ਼ੋਰ ਨਾਲ ਵਾਜਾਂ ਮਾਰਦੇ ਰਹੇ, ਉਹ ਹੋਰ ਤੇਜ਼ ਭੱਜਣ ਦੀ ਕੋਸ਼ਿਸ਼ ਕਰਦਾ ਰਿਹਾ। ਜਦ ਗੱਡੀ ਲਾਈਨ ਦੇ ਮੋੜ ਤੇ ਘੁੰਮਣ ਲੱਗੀ ਤਾਂ ਉਹਨੇ ਵੀ ਘੁੰਮ ਕੇ ਸਾਥ ਦੇਣਾ ਚਾਹਿਆ। ਪਰ ਉਹ ਮੋੜ ਬਹੁਤ ਹੀ ਖ਼ਤਰਨਾਕ ਸੀ। ਓਥੇ ਤੇਜ਼ ਨੱਸਿਆ ਆਉਂਦਾ ਕੋਈ ਵੀ ਆਦਮੀ ਗੱਡੀ ਥੱਲੇ ਆ ਸਕਦਾ ਸੀ। ਉਸ ਦਿਨ ਜਦ ਪੱਪੀ ਮੋੜ ਕੱਟਣ ਲੱਗਾ, ਉਹ ਅਚਾਨਕ ਗੱਡੀ ਹੇਠ ਆ ਗਿਆ।"

ਇਹ ਸੁਣ ਕੇ ਬੱਚਿਆਂ ਦੇ ਮੂੰਹ ਖੁਲ੍ਹੇ ਦੇ ਖੁਲ੍ਹੇ ਰਹਿ ਗਏ।

ਮੈਂ ਦੱਸਿਆ, "ਉਹ ਗੱਡੀ ਹੇਠ ਵੱਢਿਆ ਗਿਆ। ਅਸੀਂ ਲੋਕਾਂ ਨੇ ਗੱਡੀ ਦੀ ਜ਼ੰਜੀਰ ਖਿੱਚ ਲਈ। ਜ਼ੰਜੀਰ ਖਿਚੇ ਤੋਂ ਗੱਡੀ ਰੁਕ ਗਈ। ਅਸੀਂ ਨੀਚੇ ਉਤਰ ਆਏ। ਪੱਪੀ ਕਟ ਚੁਕਾ ਸੀ। ਮਰ ਚੁਕਾ ਸੀ। ਪੱਥਰਾਂ ਤੇ ਕੋਲਿਆਂ ਉਪਰ ਉਹਦੇ ਗਰਮ ਲਹੂ ਦਾ ਜਾਣੋਂ ਛਿੜਕਾਓ ਜਿਹਾ ਹੋ ਗਿਆ ਸੀ। ਉਹਨੂੰ ਮਰਿਆ ਹੋਇਆ ਦੇਖ ਕੇ ਮੈਂ ਧਾਹਾਂ ਮਾਰ ਮਾਰ ਕੇ ਰੋ ਪਿਆ ਸੀ।"

"ਫੇਰ ? ਫੇਰ ਅੱਬੂ ?" ਹਾਮਿਦ ਦੇ ਗਲੇ ਵਿਚੋਂ ਬੜੀ ਔਖ ਨਾਲ ਆਵਾਜ਼ ਨਿਕਲੀ। ਨਜਮਾ ਦਾ ਹਲਕ ਵੀ ਸੁਕ ਗਿਆ ਸੀ। ਉਹ ਕੁਝ ਬੋਲ ਹੀ ਨਾ ਸਕੀ। ਨਸਰੀਨ ਸਹਿਮੀਆਂ ਹੋਈਆਂ ਨਜ਼ਰਾਂ ਨਾਲ ਮੈਨੂੰ ਘੂਰੀ ਜਾ ਰਹੀ ਸੀ। ਬਲਕੀਸ਼ ਪਹਿਲੀ ਵਾਰ ਮੇਰੀ ਗੱਲ ਪੂਰੀ ਦਿਲਚਸਪੀ ਨਾਲ ਸੁਣ ਰਹੀ ਸੀ। ਮੈਂ ਉਹਨਾਂ ਨੂੰ ਦੱਸਿਆ, "ਉਸ ਤੋਂ ਬਾਅਦ ਅਸੀਂ ਪੱਪੀ ਦੇ ਕਟੇ ਹੋਏ ਸਰੀਰ ਦੇ ਟੁਕੜੇ ਇਕੱਠੇ ਕਰ ਕੇ ਬਿਰਛ ਹੇਠ ਲੈ ਗਏ। ਅਸੀਂ ਰਲ ਕੇ ਓਥੇ ਇਕ ਟੋਆ ਪੁਟਿਆ, ਤੇ ਪੱਪੀ ਨੂੰ ਉਸ ਵਿਚ ਲਿਟਾ ਉਤੋਂ ਬਹੁਤ ਸਾਰੀ ਮਿੱਟੀ ਪਾ ਦਿਤੀ। ਟੋਆ ਭਰਨ ਬਾਅਦ ਉਸ ਉਤੇ ਬਹੁਤ ਸਾਰੇ ਪੱਥਰ ਰੱਖ ਦਿਤੇ। ਉਹ ਸਾਡੇ ਇਕ ਬਹੁਤ ਹੀ ਪਿਆਰੇ ਦੋਸਤ ਦੀ ਕਬਰ ਸੀ। ਅਸੀਂ ਲਖਨਊ ਪੜ੍ਹਨ ਜਾਂਦੇ ਸਾਂ ਤਾਂ ਉਹਦੀ ਕਬਰ ਤੇ ਇਕ ਝਾਤ ਪਾਉਣਾ ਕਦੇ ਨਹੀਂ ਸੀ ਭੁੱਲਦੇ।"

"ਅੱਬੂ, ਉਹਦੀ ਕਬਰ ਹੁਣ ਕਿਥੇ ਹੈ ?"

ਕਬਰ ਤਾਂ ਹੁਣ ਕਿਤੇ ਵੀ ਨਹੀਂ ਸੀ। ਉਹਦਾ ਨਾਂ-ਨਿਸ਼ਾਨ ਤਕ ਮਿਟ ਚੁਕਿਆ ਸੀ। ਕੇਵਲ ਯਾਦ ਬਾਕੀ ਰਹਿ ਗਈ ਸੀ। ਏਧਰ ਓਧਰ ਦੇਖ ਕੇ ਪੱਪੀ ਦੀ ਕਬਰ ਤਲਾਸ਼ ਕਰਨ ਸਮੇਂ ਅਚਾਨਕ ਮੇਰੀਆਂ ਨਜ਼ਰਾਂ ਬਲਕੀਸ਼ ਦੀਆਂ ਨਜ਼ਰਾਂ ਨਾਲ ਟਕਰਾ ਗਈਆਂ। ਉਹ ਨਾ ਜਾਣੇ ਕਿੰਨੀ ਦੇਰ ਤੋਂ ਮੇਰੇ ਵਲ ਵੇਖੀ ਜਾ ਰਹੀ ਸੀ। ਉਹਦੀਆਂ ਅੱਖਾਂ ਵਿਚ ਮੇਰੀ ਭਟਕਣ ਤੇ ਬੇਚੈਨੀ ਲਈ ਭਰਪੂਰ ਸਮਰਥਨ ਸੀ, ਸਮਰਥਨ ਤੇ ਹਮਦਰਦੀ। ਮੈਂ ਉਸ ਵਲ ਤੱਕਿਆ ਤਾਂ ਉਹਦੇ ਹੋਠਾਂ ਤੇ ਇਕ ਸੋਗੀ ਜਿਹੀ ਮੁਸਕਰਾਹਟ ਉੱਭਰੀ। ਉਹ ਆਪਣੀ ਥਾਂ ਤੋਂ ਉਠ ਕੇ ਮੇਰੇ ਕੋਲ ਆ ਗਈ, ਤੇ ਮੇਰੀ ਬਾਂਹ ਫੜ ਕੇ ਆਹਿਸਤਾ ਜਿਹੇ ਬੋਲੀ, "ਕੀ ਤੁਸੀਂ ਚਾਹੁੰਦੇ ਹੋ ਕਿ ਅਸੀਂ ਲੋਕ ਕੁਝ ਦਿਨ ਏਥੇ ਰਹੀਏ ?"

●

# ਹਜ਼ਾਰਾਂ ਸਾਲ ਲੰਮੀ ਰਾਤ

## ਰਤਨ ਸਿੰਘ

ਸੁਣਨ ਵਾਲੇ ਉਹਦੀ ਗੱਲ ਬੜੇ ਧਿਆਨ ਨਾਲ ਸੁਣ ਰਹੇ ਸਨ, ਭਾਵੇਂ ਕਿ ਸੁਣਾਉਣ ਵਾਲਾ ਜਵਾਨ ਸਭ ਦੇ ਵਿਚਕਾਰ ਲੇਟਿਆ ਹੋਇਆ ਸੀ, ਤੇ ਬਿਲਕੁਲ ਊਟ ਪਟਾਂਗ ਗੱਲਾਂ ਕਰ ਰਿਹਾ ਸੀ। ਉਹਨਾਂ ਵਿਚ ਕਿਧਰੇ ਕੋਈ ਜੋੜ, ਲੜੀ ਨਹੀਂ ਸੀ। ਉਹ ਗੱਲ ਕਰਦਾ ਕਰਦਾ ਆਪ ਹੀ ਭਟਕ ਜਾਂਦਾ ਜਿਵੇਂ ਕੋਈ ਰਾਹ ਤੁਰਿਆ ਜਾਂਦਾ ਮੁਸਾਫ਼ਰ ਆਪਣਾ ਰਾਹ ਭੁਲ ਕੇ ਕਿਸੇ ਗ਼ਲਤ ਰਸਤੇ ਪੈ ਜਾਵੇ। ਪਹਿਲੀ ਗੱਲ ਅਧੂਰੀ ਛੱਡ ਕੇ ਉਹ ਕਿਸੇ ਹੋਰ ਦਾ ਸਿਰਾ ਫੜ ਲੈਂਦਾ। ਇਸ ਤਰ੍ਹਾਂ ਰਾਤ ਬੜੀ ਧੀਰੇ ਧੀਰ ਸਰਕ ਰਹੀ ਸੀ।

ਉਹ ਸਭ ਦੇ ਸਭ ਰੇਲਵੇ ਸਟੇਸ਼ਨ ਵਲ ਜਾਣ ਵਾਲੇ ਬਜ਼ਾਰ ਦੀ ਇਕ ਦੁਕਾਨ ਦੇ ਬਰਾਮਦੇ ਵਿਚ ਆ ਕੇ ਰਾਤ ਕੱਟਣ ਲਈ ਲੇਟ ਗਏ। ਥੋੜੀ ਦੇਰ ਬਾਅਦ ਜਦ ਉਹਨਾਂ ਵਿਚੋਂ ਸਭ ਤੋਂ ਬੁਢੇ ਆਦਮੀ ਨੇ ਗਲਾ ਸਾਫ਼ ਕਰਦਿਆਂ ਕਿਸੇ ਰਾਜੇ ਦੀ ਵਾਰਤਾ ਅਰੰਭ ਕੀਤੀ ਤਾਂ ਉਸ ਬਰਾਮਦੇ ਵਿਚ ਲੇਟੇ ਹੋਏ ਸਭ ਦੇ ਸਭ ਆਦਮੀ ਹੁੰਘੂਰਾ ਭਰਨ ਲੱਗੇ, "ਹੂੰ ਫੇਰ ਕੀ ਹੋਇਆ, ਬਾਬਾ!"

ਬਸ ਫੇਰ ਕੀ ਸੀ, ਗੱਲ ਰੋੜ੍ਹੇ ਪੈ ਗਈ—

ਇਕ ਬਾਦਸ਼ਾਹ ਸੀ। ਉਹਦੀਆਂ ਸੱਤ ਰਾਣੀਆਂ ਸਨ!

ਸੱਤਾਂ ਰਾਣੀਆਂ ਵਾਸਤੇ ਬਾਦਸ਼ਾਹ ਨੇ ਅੱਡ ਅੱਡ ਮਹਿਲ ਬਣਵਾਏ। ਇਕ ਲੱਕੜੀ ਦਾ, ਦੂਜਾ ਇੱਟ ਗਾਰੇ ਦਾ, ਤੀਜਾ ਸੰਗਮਰਮਰ ਦਾ, ਚੌਥਾ ਤਾਂਬੇ ਦਾ, ਪੰਜਵਾਂ ਚਾਂਦੀ ਦਾ, ਛੇਵਾਂ ਸੋਨੇ ਦਾ, ਤੇ ਸੱਤਵੇਂ ਵਿਚ ਹੀਰੇ ਮੋਤੀ ਜੜੇ ਸਨ।

"ਬਿਲਕੁਲ ਠੀਕ।" ਕਿਸੇ ਨੇ ਹੁੰਘੂਰਾ ਭਰਿਆ।

ਏਨੀ ਦੌਲਤ ਹੋਣ ਤੇ ਵੀ ਬਾਦਸ਼ਾਹ ਦੇ ਕੋਈ ਉਲਾਦ ਨਹੀਂ ਸੀ। ਇਸ ਲਈ ਉਹ ਬਹੁਤ ਦੁਖੀ ਰਹਿੰਦਾ। ਅਖ਼ੀਰ ਕਿਸੇ ਨੇ ਬਾਦਸ਼ਾਹ ਨੂੰ ਸਲਾਹ ਦਿਤੀ, ਕਿ ਫਲਾਣੇ ਜੰਗਲ ਵਿਚ ਇਕ ਬਿਰਛ ਹੈ, ਉਹਨੂੰ ਸੱਤ ਫਲ ਲੱਗੇ ਹਨ। ਜੇ ਬਾਦਸ਼ਾਹ ਉਹ ਫਲ ਤੋੜ ਕੇ ਆਪਣੀਆਂ ਰਾਣੀਆਂ ਨੂੰ ਖਵਾ ਦੇਵੇ ਤਾਂ ਸਭ ਦੇ ਉਲਾਦ ਜਾਵੇਗੀ। ਪਰ ਮੁਸੀਬਤ ਇਹ ਸੀ ਕਿ ਉਸ ਬਿਰਛ ਤਕ ਪਹੁੰਚਣਾ ਬਹੁਤ ਮੁਸ਼ਕਿਲ

ਸੀ। ਰਸਤੇ ਵਿਚ ਸੱਤ ਦਰਿਆ ਪੈਂਦੇ ਸਨ, ਤੇ ਸੱਤ ਦਿਓਆਂ ਨਾਲ ਮੁਕਾਬਲਾ ਕਰਨਾ ਪੈਂਦਾ ਸੀ। ਇਹਤੋਂ ਬਿਨਾਂ ਬਿਰਛ ਦੁਆਲੇ ਸੱਤ ਸੱਪਾਂ ਦਾ ਪਹਿਰਾ ਸੀ, ਜ਼ਬਰਦਸਤ। ਪਰ ਬਾਦਸ਼ਾਹ ਵੀ ਆਪਣੀ ਧੁਨ ਦਾ ਪੱਕਾ ਸੀ। ਉਹ ਆਪਣਾ ਲਾਓ ਲਸ਼ਕਾਰ ਲੈ ਕੇ ਤੁਰ ਪਿਆ। ਗੱਲ ਅਜੇ ਏਥੋਂ ਤੱਕ ਹੀ ਪਹੁੰਚੀ ਸੀ ਕਿ ਬੁਢੇ ਨੂੰ ਖੰਘ ਦਾ ਦੌਰਾ ਪੈ ਗਿਆ। ਜਦੋਂ ਨੂੰ ਉਹਦਾ ਸਾਹ ਵਾੜੇ ਵੜਿਆ, ਬੁਢੇ ਨੂੰ ਉਹ ਗੱਲ ਭੁਲ ਗਈ, ਤੇ ਉਹਨੇ ਕੋਈ ਹੋਰ ਗੱਲ ਤੋਰ ਲਈ।

ਬੜੀ ਪੁਰਾਣੀ ਗੱਲ ਹੈ। ਇਕ ਕਾਰੀਗਰ ਨੇ ਇਕ ਅਜਿਹਾ ਡੰਡਾ ਬਣਾਇਆ, ਜਿਹਦੇ ਅੰਦਰ ਇਕ ਆਦਮੀ ਬੈਠ ਸਕਦਾ ਸੀ। ਤਦੇ ਉਹ ਡੰਡਾ ਆਦਮੀਆਂ ਵਾਂਗੂ ਹੀ ਗੱਲਾਂ ਕਰਦਾ, ਤੁਰਦਾ ਫਿਰਦਾ ਤੇ ਖਾਂਦਾ ਪੀਂਦਾ।

"ਠੀਕ, ਠੀਕ।" ਲਗਪਗ ਸਭ ਨੇ ਮਿਲ ਕੇ ਹੁੰਘੂਰਾ ਭਰਿਆ।

ਫੇਰ ਅਚਾਨਕ ਇਹ ਹੋਇਆ ਕਿ ਰਿਕਸ਼ਿਆਂ ਤੇ ਤਾਂਗਿਆਂ ਦਾ ਰੇਲਾ ਸ਼ੋਰ ਮਚਾਉਂਦਾ ਸੜਕ ਤੋਂ ਲੰਘਣ ਲੱਗਾ। ਸ਼ਾਇਦ ਸਟੇਸ਼ਨ ਤੇ ਕੋਈ ਮੁਸਾਫ਼ਰ ਗੱਡੀ ਰੁਕੀ ਸੀ। ਇਸ ਲਈ ਬੁਢਾ ਥੋੜੀ ਦੇਰ ਰੁਕਿਆ। ਫੇਰ ਉਹਨੇ ਇਕ ਮੱਛੀ ਦੀ ਗੱਲ ਸ਼ੁਰੂ ਕਰ ਦਿਤੀ, ਜਿਹੜੀ ਏਨੀ ਵੱਡੀ ਸੀ ਕਿ ਉਹਦੀ ਪਿੱਠ ਤੇ ਇਕ ਪੂਰਾ ਸ਼ਹਿਰ ਵਸਿਆ ਹੋਇਆ ਸੀ। ਉਹਦੀ ਪਿੱਠ ਤੇ ਨਾ ਜਾਣੇ ਕਿੰਨੇ ਮਕਾਨ ਬਣੇ ਹੋਏ ਸਨ, ਕਿੰਨੇ ਹੀ ਖੇਤ ਸਨ, ਸਮੁੰਦਰ ਵਿਚ ਜਿਸ ਪਾਸੇ ਉਹ ਮੱਛੀ ਜਾਂਦੀ, ਉਹਦੇ ਉਤੇ ਵਸਿਆ ਸ਼ਹਿਰ ਵੀ ਨਾਲ ਹੀ ਚਲਿਆ ਜਾਂਦਾ।

"ਬਿਲਕੁਲ ਠੀਕ", ਸਭ ਨੇ ਹੁੰਘੂਰਾ ਭਰਿਆ।

ਇਸ ਤਰ੍ਹਾਂ ਰਾਤ ਬਹੁਤ ਆਹਿਸਤਾ ਆਹਿਸਤਾ ਖਿਸਕ ਰਹੀ ਸੀ। ਬੁੱਢਾ ਗੱਲਾਂ ਕਰੀ ਜਾ ਰਿਹਾ ਸੀ, ਤੇ ਉਹ ਸਭ ਦੇ ਸਭ ਬਹੁਤ ਗ਼ੌਰ ਨਾਲ ਸੁਣ ਰਹੇ ਸਨ। ਫੇਰ ਉਹ ਗੱਲ ਵੀ ਅਧੂਰੀ ਛੱਡ ਕੇ ਬੁਢੇ ਨੇ ਹੋਰ ਗੱਲ ਤੋਰ ਲਈ।

ਹਜ਼ਾਰਾਂ ਸਾਲ ਪਹਿਲਾਂ ਦਾ ਜ਼ਿਕਰ ਹੈ, ਕਿ ਇਕ ਬਾਦਸ਼ਾਹ ਨੇ ਅੱਧੀ ਦੁਨੀਆਂ ਜਿੱਤ ਲਈ।

"ਫੇਰ ?"

"ਫੇਰ ਏਸ ਖ਼ੁਸ਼ੀ ਵਿਚ ਬਾਦਸ਼ਾਹ ਨੇ ਇਕ ਬਹੁਤ ਵੱਡਾ ਭੋਜ ਦਿਤਾ।"

"ਫੇਰ ! ਫੇਰ !"

"ਫੇਰ ਕੀ, ਏਨੀਆਂ ਖਾਣ ਦੀਆਂ ਚੀਜ਼ਾਂ ਤਿਆਰ ਕੀਤੀਆਂ ਗਈਆਂ ਕਿ ਉਹ ਸ਼ਹਿਰ ਦੇ ਸਾਰੇ ਘਰਾਂ ਵਿਚ ਲੈ ਜਾ ਕੇ ਰੱਖਣੀਆਂ ਪਈਆਂ।"

"ਫੇਰ ! ਫੇਰ ! ਫੇਰ !" ਸਾਰੇ ਲੋਕ ਇਕੋ ਸਾਹ ਹੁੰਘੂਰਾ ਭਰ ਰਹੇ ਸਨ।

ਬੁਢੇ ਨੇ ਕਹਿਣਾ ਸ਼ੁਰੂ ਕੀਤਾ, "ਸਭ ਤੋਂ ਪਹਿਲਾਂ ਬਾਦਸ਼ਾਹ ਤੇ ਉਹਦੇ ਰਿਸ਼ਤੇਦਾਰਾਂ ਨੇ ਖਾਣਾ ਖਾਧਾ।"

"ਠੀਕ।"

"ਫੇਰ ਬਾਦਸ਼ਾਹ ਦੇ ਸੈਂਕੜੇ ਅਮੀਰਾਂ ਵਜੀਰਾਂ ਨੇ ਖਾਣਾ ਖਾਧਾ।"

"ਠੀਕ।"

"ਫੇਰ ਬਾਦਸ਼ਾਹ ਦੇ ਹਜ਼ਾਰਾਂ ਫ਼ੌਜੀਆਂ ਤੇ ਚੋਣਵੇਂ ਨਗਰ ਵਾਸੀਆਂ ਨੇ ਖਾਣਾ ਖਾਧਾ।"

"ਠੀਕ।"

"ਏਨੇ ਲੋਕਾਂ ਦੇ ਖਾਣਾ ਖਾਂਦੇ ਖਾਂਦੇ ਰਾਤ ਪੈ ਗਈ।"

"ਠੀਕ।"

"ਤੇ ਸਭ ਤੋਂ ਪਿਛੋਂ ਰਾਤ ਦੇ ਸਮੇਂ ਲੱਖਾਂ ਗ਼ਰੀਬ ਗੁਰਬੇ, ਤੇ ਮੰਗਤਿਆਂ ਨੇ ਢਿਡ ਭਰ ਕੇ ਖਾਣਾ ਖਾਧਾ।"

"ਬਿਲਕੁਲ ਝੂਠ। ਬਿਲਕੁਲ ਝੂਠ।" ਉਸ ਬਰਾਮਦੇ ਵਿਚ ਲੇਟੇ ਹੋਏ ਸਭੇ ਆਦਮੀ ਰੋਸ ਵਜੋਂ ਉੱਠ ਖੜੋਤੇ ਤੇ ਉਹਨਾਂ ਵਿਚੋਂ ਇਕ ਆਦਮੀ ਬੋਲਿਆ, "ਬੁਢਿਆ ਤੈਨੂੰ ਝੂਠੀਆਂ ਗੱਲਾਂ ਕਰਦੇ ਨੂੰ ਸ਼ਰਮ ਨਹੀਂ ਆਉਂਦੀ। ਜੇ ਅਸੀਂ ਰਾਤ ਨੂੰ ਢਿੱਡ ਭਰ ਕੇ ਖਾਣਾ ਖਾਧਾ ਹੁੰਦਾ ਤਾਂ ਏਸ ਵੇਲੇ ਚੈਨ ਦੀ ਨੀਂਦ ਨਾ ਸੁੱਤੇ ਹੁੰਦੇ। ਰਾਤ ਭਰ ਤੇਰਾ ਇਹ ਬਕਵਾਸ ਕੌਣ ਸੁਣਦਾ?"

"ਓਇ ਭਰਾਓ, ਨਰਾਜ਼ ਕਿਉਂ ਹੁੰਦੇ ਹੋ", ਬੁਢੇ ਨੇ ਕੁਝ ਸਹਿਮੀ ਹੋਈ ਆਵਾਜ਼ ਵਿਚ ਕਿਹਾ, "ਮੈਂ ਵੀ ਤੁਹਾਡੇ ਵਾਂਗੂ ਭੁਖਾ ਹਾਂ। ਜੇ ਮੈਨੂੰ ਨੀਂਦ ਆ ਰਹੀ ਹੁੰਦੀ ਤਾਂ ਆਹ ਗੱਲਾਂ ਕਰਨ ਨੂੰ ਜਾਗਦਾ! ਮੈਂ ਵੀ ਤਾਂ ਸੌਂ ਜਾਂਦਾ!"

# ਅੱਲਾ ਦੇਵੇ ਬੰਦਾ ਲਵੇ

## ਰਜ਼ੀਆ ਸੱਜਾਦ ਜ਼ਹੀਰ

ਜਦ ਫ਼ਖ਼ਰੂ ਸਰਸੀ ਤੋਂ ਸੰਭਲ ਆਇਆ ਤਾਂ ਉਹਨੇ ਧੋਤੀ ਦੀ ਥਾਂ ਤਹਿਮਤ ਬੰਨ੍ਹਿਆ, ਕਮਰੀ ਉਤਾਰ ਕੇ ਕੁੜਤਾ ਪਹਿਨਿਆ। ਸੰਭਲ ਤੋਂ ਮੁਰਾਦਾਬਾਦ ਪਹੁੰਚਿਆ ਤਾਂ ਤਹਿਮਤ ਦੀ ਜਗ੍ਹਾ ਪਜਾਮੇ ਨੇ ਤੇ ਕੁੜਤੇ ਦੀ ਕਮੀਜ਼ ਨੇ ਲੈ ਲਈ। ਸਰਸੀ ਵਿਚ ਉਹ ਇਲ੍ਹ, ਕੁਕੜ ਨਹੀਂ ਸੀ ਜਾਣਦਾ। ਸੰਭਲ ਵਿਚ ਸਾਡੇ ਮਾਮੇ ਨੇ ਉਹਨੂੰ ਉਰਦੂ ਪੜ੍ਹਨਾ ਲਿਖਣਾ ਸਿਖਾਇਆ, ਤੇ ਮੁਰਾਦਾਬਾਦ ਪਹੁੰਚ ਕੇ ਤਾਂ ਉਹ ਏਨਾ ਤੇਜ਼ ਹੋ ਗਿਆ ਕਿ ਸਾਡੇ ਬੈਰਿਸਟਰ ਮਾਮਾ ਜੀ ਜਿਹੜੀ ਕਿਤਾਬ ਕਹਿੰਦੇ ਉਹ ਅਲਮਾਰੀ ਵਿਚੋਂ ਕੱਢ ਲਿਆਉਂਦਾ। ਕਾਨੂੰਨ ਦੀ ਇਕ ਇਕ ਕਿਤਾਬ ਪਛਾਨਣ ਲੱਗਾ। ਸਭ ਕਿੱਸੇ ਕਹਾਣੀਆਂ ਰਸਾਲੇ ਉਹਨੂੰ ਮਲੂਮ ਹੋ ਗਏ।

ਪਰ ਏਸ ਉੱਨਤੀ ਦੇ ਬਾਵਜੂਦ ਇਕ ਘਾਟ ਉਹਦੀ ਸ਼ਖ਼ਸੀਅਤ ਵਿਚ ਰਹਿ ਗਈ, ਉਹ ਇਹ ਕਿ ਉਹ ਬੂਟ ਜੁੱਤਾ ਨਹੀਂ ਸੀ ਖ਼ਰੀਦ ਸਕਦਾ। ਬੂਟ ਉਸ ਸਮੇਂ ਵੀ ਕਾਫ਼ੀ ਮਹਿੰਗੇ ਸਨ। ਤੇ ਪੰਜ ਰੁਪਈਆਂ ਵਿਚੋਂ ਤਿੰਨ ਘਰ ਭੇਜਣ ਤੇ ਚਾਰ ਆਨੇ ਮਹੀਨਾ ਮਸਜਿਦ ਵਿਚ ਚਰਾਗ਼ੀ, ਚਾਰ ਆਨੇ ਯਤੀਮਖ਼ਾਨੇ ਦਾ ਚੰਦਾ, ਤੇ ਅੱਠ ਆਨੇ ਫ਼ਾਖ਼ਰੀ ਦਾਦੀ ਕੋਲ ਜਮ੍ਹਾ ਕਰਵਾਉਣ ਤੋਂ ਬਾਅਦ ਬਚਦਾ ਹੀ ਕੀ ਸੀ, ਜਿਹੜਾ ਫ਼ਖ਼ਰੂ ਬੂਟ ਜੁੱਤਾ ਵੀ ਖ਼ਰੀਦ ਸਕਦਾ। ਆਖ਼ਰ ਹਰ ਮਹੀਨੇ ਹਜਾਮਤ ਬਣਵਾਉਂਦਾ ਸੀ, ਬੀੜੀ, ਮਾਚਸ, ਧੋਤੀ ਦੀ ਧੁਆਈ, ਸਿਰ ਦਾ ਤੇਲ, ਇਹ ਸਭ ਮੁਫ਼ਤ ਤਾਂ ਲਭਦੇ ਨਹੀਂ ਸਨ, ਇਸ ਲਈ ਉਹਦੀ ਸ਼ਖ਼ਸੀਅਤ ਵਿਚ ਇਹ ਇਕ ਘਾਟ ਰਹਿ ਗਈ—ਤੇ ਦੂਜੀ ਘਾਟ ਉਹਦੀ ਜ਼ਿਹਨੀਅਤ ਵਿਚ ਰਹਿ ਗਈ ਸੀ–ਕਿਉਂਕਿ ਉਹ ਨਮਾਜ਼ ਪੜ੍ਹਨ ਤੋਂ ਨਿਰੰਤਰ ਨਾਂਹ ਕਰਦਾ ਚਲਾ ਗਿਆ। ਉੱਨਤੀ ਦੀ ਕਿਸੇ ਪੱਧਰ ਤੇ ਵੀ ਉਹਨੇ ਨਮਾਜ਼ ਨਾ ਪੜ੍ਹੀ। ਸਾਡੇ ਬੈਰਿਸਟਰ ਮਾਮਾ ਜੀ ਨੂੰ ਇਸ ਮੁਆਮਲੇ ਵਿਚ ਉਹਦਾ ਇਹ ਅੜੀਅਲ ਟੱਟੂ ਵਾਲਾ ਰਵੱਈਆ ਸਖ਼ਤ ਨਾਪਸੰਦ ਸੀ।

ਬੈਰਿਸਟਰ ਮਾਮਾ ਜੀ ਕਈ ਸਾਲ ਵਲੈਤ ਰਹੇ ਸਨ। ਸੂਟ ਪਹਿਨਦੇ ਸਨ, ਅੰਗਰੇਜ਼ੀ ਫ਼ੁਰਰ ਫ਼ੁਰਰ ਬੋਲਦੇ ਸਨ, ਪਰ ਨਮਾਜ਼ ਪੰਜਾਂ ਵਕਤਾਂ ਦੀ ਪੜ੍ਹਦੇ ਸਨ। ਜਦ ਉਹ ਨਮਾਜ਼ ਲਈ ਉਚੀ ਆਵਾਜ਼ ਵਿਚ ਅਜ਼ਾਨ ਦਿੰਦੇ ਤਾਂ ਬਾਕੀ ਘਰ

ਵਾਲਿਆਂ ਦੀ ਭੂਤਨੀ ਭੁਲ ਜਾਂਦੀ, ਹਰ ਕੋਈ ਉਹਨਾਂ ਦੀ ਗਜਦੀ ਆਵਾਜ਼ ਦੇ ਰੋਹਬ ਵਿਚ ਆ ਕੇ ਝੱਟ ਨਮਾਜ਼ ਤੇ ਖੜਾ ਹੋ ਜਾਂਦਾ। ਸਾਡੇ ਨਾਨਾ ਜੀ ਜਿੰਨਾ ਚਿਰ ਜੀਵੇ ਏਸ ਗੱਲ ਤੇ ਬੇਅੰਤ ਮਾਣ ਕਰਦੇ ਰਹੇ ਕਿ ਉਹਨਾਂ ਦੇ ਕਈ ਦੋਸਤਾਂ ਦੇ ਪੁੱਤ ਤਾਂ ਵਲੈਤ ਜਾ ਕੇ ਆਪਣਾ ਦੀਨ ਈਮਾਨ ਭੁਲ ਗਏ, ਪਰ ਉਹਨਾਂ ਦਾ ਪੁਤ ਏਨਾ ਚਿਰ ਵਲੈਤ ਰਹਿਣ ਤੋਂ ਬਾਅਦ ਵੀ ਪੰਜੇ ਵਕਤ ਨਮਾਜ਼ ਪੜ੍ਹਦਾ ਤੇ ਤੀਹ ਦੇ ਤੀਹ ਰੋਜ਼ੇ ਰਖਦਾ ਹੈ। ਹੋਰ ਤਾਂ ਹੋਰ ਉਹਦੀ ਨਮਾਜ਼ ਦੀਆਂ ਤਾਂ ਕੰਜਰੀਆਂ ਵੀ ਪਾਣੀ ਭਰਦੀਆਂ ਹਨ। ਉਹਨੇ ਨਾ ਜਾਣੇ ਕਿੰਨੀਆਂ ਏਹੋ ਜਿਹੀਆਂ ਔਰਤਾਂ ਨੂੰ ਨਮਾਜ਼ ਸਿਖਾ ਕੇ ਉਹਨਾਂ ਭੁੱਲੜਾਂ ਨੂੰ ਦੀਨ ਈਮਾਨ ਦਾ ਰਾਹ ਵਿਖਾ ਦਿਤਾ।

ਉਂਝ ਬੈਰਿਸਟਰ ਮਾਮਾ ਜੀ ਨੂੰ ਫ਼ਖ਼ਰੂ ਨਾਲ ਬਹੁਤ ਪਿਆਰ ਸੀ। ਤੇ ਕਿਉਂ ਨਾ ਹੁੰਦਾ। ਉਮਰ ਵਿਚ ਤਾਂ ਉਹ ਉਹਨਾਂ ਤੋਂ ਵੱਡਾ ਸੀ ਪਰ ਆਖ਼ਰ ਉਹਨਾਂ ਨੇ ਹੀ ਉਹਨੂੰ ਜਾਨਵਰ ਤੋਂ ਬਦਾ ਬਣਾਇਆ ਸੀ। ਇਹ ਗੱਲ ਹੋਰ ਸੀ ਕਿ ਹੁਣ ਫ਼ਖ਼ਰੂ ਤੋਂ ਬਿਨਾਂ ਉਹਨਾਂ ਦਾ ਕੋਈ ਕੰਮ ਨੇਪਰੇ ਨਹੀਂ ਸੀ ਚੜ੍ਹ ਸਕਦਾ, ਏਨਾ ਸਸਤਾ, ਏਡਾ ਕਾਮਾ, ਅਜਿਹਾ ਖ਼ੈਰਖ਼ਾਹ ਨੌਕਰ ਕਿਥੋਂ ਮਿਲਦਾ ਹੈ...ਨਹੀਂ ਤਾਂ ਕਦੇ ਕਦੇ ਉਹ ਆਪਣੇ ਮੂੰਹੋਂ ਕਹਿੰਦੇ ਸਨ, ਅਜਿਹੇ ਆਦਮੀ ਤੋਂ ਤਾਂ ਪੀਣ ਲਈ ਪਾਣੀ ਵੀ ਨਹੀਂ ਮੰਗਣਾ ਚਾਹੀਦਾ, ਜਿਹੜਾ ਕਦੇ ਸਜਦਾ ਨਹੀਂ ਕਰਦਾ, ਜਿਹਦੇ ਦਿਲ ਤੇ ਅੱਲਾ ਨੇ ਆਪਣੀ ਮੋਹਰ ਲਾ ਦਿੱਤੀ ਹੋਈ ਹੈ!

ਫ਼ਖ਼ਰੂ ਪੂਰੇ ਤੀਹ ਰੋਜ਼ੇ ਰਖਦਾ ਸੀ। ਰਮਜ਼ਾਨ ਭਰ ਜਿੰਨੀ ਕੁ ਸਰਦੀ ਖ਼ੈਰਾਤ ਕਰਦਾ। ਸਾਰਾ ਰਮਜ਼ਾਨ ਮਸਜਿਦ ਵਿਚ ਆਉਣ ਵਾਲਿਆਂ ਲਈ ਨੁਕਰ ਦੀ ਲਾਲਟੈਣ ਵਿਚ ਆਪਣੇ ਕੋਲੋਂ ਤੇਲ ਪਾਉਂਦਾ...ਤਾਂ ਜੋ ਰਾਹ ਵਿਚ ਚਾਨਣ ਰਹੇ, ਭਾਵੇਂ ਆਪ ਮਸਜਿਦ ਵਿਚ ਨਮਾਜ਼ ਪੜ੍ਹਨ ਨਾ ਜਾਂਦਾ...ਹੋਰ ਕਮਾਂ ਲਈ ਮਸਜਿਦ ਦੇ ਪੰਜਾਹ ਚੱਕਰ ਮਾਰਦਾ!

ਮਾਮਾ ਜੀ ਰਮਜ਼ਾਨ ਦੇ ਦਿਨੀਂ ਦੋ ਤਿੰਨ ਵਾਰ ਉਹਨੂੰ ਕਹਿੰਦੇ, "ਓਇ ਤੇਰੇ ਰੋਜ਼ੇ ਰਖਣ ਦਾ ਫ਼ਾਇਦਾ ਕੀ ਹੈ, ਐਵੇਂ ਭੁਖਾ ਮਰਦਾ ਹੈਂ, ਕਦੇ ਨਮਾਜ਼ ਤੋਂ ਬਿਨਾਂ ਵੀ ਰੋਜ਼ੇ ਹੋਏ ਹਨ?"

"ਪਰ ਮੀਰ ਸਾਹਿਬ, ਜਿਹੜੀ ਕਿਤਾਬ ਤੁਸੀਂ ਪੜ੍ਹਾਈ ਸੀ ਉਸ ਵਿਚ ਤਾਂ ਨਮਾਜ਼ ਅੱਡ ਲਿਖੀ ਹੋਈ ਹੈ, ਰੋਜ਼ੇ ਅੱਡ ਲਿਖੇ ਹੋਏ ਹਨ, ਐਉਂ ਤਾਂ ਨਹੀਂ ਲਿਖਿਆ ਕਿ ਨਮਾਜ਼ ਬਿਨਾਂ ਰੋਜ਼ਾ ਨਹੀਂ ਹੋ ਸਕਦਾ, ਜਾਂ ਰੋਜ਼ੇ ਬਿਨਾਂ ਨਮਾਜ਼ ਨਹੀਂ ਹੋ ਸਕਦੀ!"

ਹੁਣ ਏਸ ਸਿੱਧੀ ਦਲੀਲ ਦਾ ਮਾਮਾ ਜੀ ਕੋਲ ਕੀ ਜਵਾਬ ਸੀ, ਉਹ ਉਸ ਨੂੰ ਧਰਕਾਰਦੇ ਹੋਏ ਕਹਿੰਦੇ, "ਚਲ ਕੰਬਖ਼ਤ, ਦੂਰ ਹੋ, ਲੱਖ ਤੋਤੇ ਨੂੰ ਪੜ੍ਹਾਇਆ, ਰਿਹਾ ਜਾਨਵਰ ਦਾ ਜਾਨਵਰ ਹੀ..."

ਮਜ਼ੇਦਾਰ ਗੱਲ ਇਹ ਸੀ ਕਿ ਫ਼ਖ਼ਰੂ ਨੇ ਕਦੇ ਬੈਰਿਸਟਰ ਮਾਮਾ ਜੀ ਨੂੰ ਨਾਂਹ ਵੀ ਨਹੀਂ ਸੀ ਕੀਤੀ, ਕਿ ਉਹ ਨਮਾਜ਼ ਨਹੀਂ ਪੜ੍ਹੇਗਾ, ਪਰ ਕੁਝ ਅਜਿਹਾ ਹੋ ਜਾਂਦਾ ਕਿ ਉਹ ਸਾਫ਼ ਬਚ ਨਿਕਲਦਾ, ਤੇ ਫੇਰ ਮਜ਼ੇ ਵਿਚ ਰਹਿੰਦਾ—

ਉਦਾਹਰਣ ਵਜੋਂ ਪੱਛਮ ਦੀ ਨਮਾਜ਼ ਲਈ ਮਾਮਾ ਜੀ ਮਸਜਿਦ ਜਾਣ ਲਗਦੇ ਤਾਂ ਫ਼ਖ਼ਰੂ ਨੂੰ ਵੀ ਕਹਿੰਦੇ, "ਓਇ, ਚੱਲ ਮਸਜਿਦ।"

ਪੱਛਮ ਤੇ ਸਵੇਰ ਦੀ ਨਮਾਜ਼ ਉਹ ਮਸਜਿਦ ਵਿਚ ਪੜ੍ਹਦੇ ਸਨ—ਪਹਿਲਾਂ ਘਰ ਵਿਚ ਅਜ਼ਾਨ ਦਿੰਦੇ—ਫੇਰ ਮਸਜਿਦ ਵਿਚ ਜਾ ਕੇ ਨਮਾਜ਼ ਪੜ੍ਹਦੇ। ਫ਼ਖ਼ਰੂ ਘਰ ਦੇ ਦਫ਼ਤਰ ਵਾਲੇ ਕਮਰੇ ਵਲ ਇਸ਼ਾਰਾ ਕਰਦਾ ਤੇ ਬੜੀ ਮਾਸੂਮ ਜਿਹੀ ਸੂਰਤ ਬਣਾ ਕੇ ਚੁਪਕੇ ਜਿਹੇ ਕਹਿੰਦਾ, "ਅਜੀ ਬੜਾ ਮੋਟਾ ਮਵੱਕਲ ਹੈ ਬਲਿਸਟਰ ਸਾਹਿਬ। ਜੇ ਮੈਂ ਤੁਹਾਡੇ ਨਾਲ ਚਲਿਆ ਜਾਵਾਂ ਤਾਂ ਉਹ ਮੱਛੀ ਵਾਂਗ ਖਿਲ੍ਹ ਜਾਵੇਗਾ। ਤੁਸੀਂ ਪੜ੍ਹ ਆਓ ਨਮਾਜ਼। ਓਦੋਂ ਤੱਕ ਮੈਂ ਉਹਨੂੰ ਗੱਲਾਂ ਵਿਚ ਉਲਝਾਉਨਾਂ।"

ਹੁਣ ਇਸ ਤੋਂ ਅੱਗੇ ਮਾਮਾ ਜੀ ਕੀ ਕਹਿੰਦੇ!

ਜਦ ਉਹ ਪੱਛਮ ਦੀ ਨਮਾਜ਼ ਪੜ੍ਹ ਕੇ ਮੁੜਦੇ ਤਾਂ ਫ਼ਖ਼ਰੂ ਉਹਨਾਂ ਨੂੰ ਮੁਵੱਕਲ ਨਾਲ ਗੱਪ ਸ਼ੱਪ ਲੜਾਉਂਦਾ ਮਿਲਦਾ।

ਕਿਸੇ ਕਿਸੇ ਸਵੇਰ ਉਹ ਫ਼ਖ਼ਰੂ ਨੂੰ ਆਵਾਜ਼ ਦਿੰਦੇ, "ਓਇ ਆ—ਮਸਜਿਦ ਜਾ ਰਿਹਾ ਹਾਂ।"

ਉਹ ਚਾਹ ਦੀ ਛੋਟੀ ਜਿਹੀ ਪਤੀਲੀ ਮਾਂਜਦਾ ਹੋਇਆ ਪਟੜੀ ਤੇ ਬੈਠਾ ਹੀ ਬੜੇ ਇਤਮੀਨਾਨ ਨਾਲ ਜਵਾਬ ਦਿੰਦਾ, "ਜੀ, ਤੁਸੀਂ ਚੱਲੋ, ਫ਼ਾਖ਼ਰੀ ਦਾਦੀ ਨੂੰ ਰਾਤ ਕਾਂਬਾ ਚੜ੍ਹ ਗਿਆ। ਉਹਨਾਂ ਵਾਸਤੇ ਦੋ ਪੱਤੀਆਂ ਚਾਹ ਦੀਆਂ ਉਬਾਲ ਕੇ ਹੁਣੇ ਆਉਨਾਂ। ਫ਼ਟਾਫ਼ਟ। ਤੁਸੀਂ ਚੱਲੋ ਮੀਰ ਸਾਹਿਬ।"

ਫ਼ਾਖਰੀ ਦਾਦੀ ਬੜੀ ਜਲਾਲ ਵਾਲੀ ਸਈਦਾਣੀ ਸੀ ਤੇ ਘਰ ਵਿਚ ਸਭ ਤੋਂ ਜ਼ਿਆਦਾ ਪੁੱਗੀ ਕਿਸਮ ਦੀ ਬਜ਼ੁਰਗ। ਪਚਾਨਵੇ ਵਰ੍ਹਿਆਂ ਦੀ ਤਾਂ ਉਹਦੀ ਉਮਰ ਸੀ। ਇਸ ਲਈ ਉਹਨੂੰ ਸਭ ਦੀਆਂ ਪਰਿਸਥਿਤੀਆਂ ਮਲੂਮ ਸਨ—ਹਰ ਇਕ ਦੀ ਮਾਂ ਦਾ ਮੇਹਰ, ਤੇ ਹਰ ਇਕ ਦੇ ਬਜ਼ੁਰਗਾਂ ਦੀ ਖ਼ਰਾਬੀ ਜਾਂ ਚੰਗਿਆਈ ਉਹਨੂੰ ਪਤਾ ਸੀ। ਉਹਨੂੰ ਗੁਸਾ ਚੜ੍ਹਦਾ ਸੀ ਤਾਂ ਉਹ ਸੱਤ ਪੁਸ਼ਤਾਂ ਪੁਣ ਕੇ ਰਖ ਦਿੰਦੀ ਸੀ। ਸਪਸ਼ਟ ਹੈ ਉਹਦੀ ਚਾਹ ਵਿਚ ਕੌਣ ਅੜਚਨ ਪਾ ਕੇ ਆਪਣੀਆਂ ਸੱਤ ਪੁਸ਼ਤਾਂ ਪੁਣਵਾਵੇ। ਮਾਮਾ ਜੀ ਬੁੜਬੁੜਾਉਂਦੇ, ਪੈਰ ਪਟਕਦੇ ਚਲੇ ਜਾਂਦੇ।

ਸਿਆਲ ਵਿਚ ਅਕਸਰ ਸਭ ਲੋਕ ਰਾਤ ਦੇ ਖਾਣੇ ਤੋਂ ਬਾਅਦ ਬੈਰਿਸਟਰ ਮਾਮਾ ਜੀ ਦੇ ਕਮਰੇ ਵਿਚ ਇਕੱਠੇ ਹੋ ਜਾਂਦੇ, ਕਿਉਂਕਿ ਓਥੇ ਸਭ ਤੋਂ ਵੱਡੀ ਅੰਗੀਠੀ ਸੁਲਗਦੀ ਸੀ—ਫ਼ਖ਼ਰੂ ਵੀ ਓਥੇ ਹੀ ਹੁੰਦਾ—ਕਦੇ ਕਦੇ ਬੈਰਿਸਟਰ ਮਾਮਾ ਜੀ ਉਹਦੇ

ਨਾਲ ਬਹਿਸ ਕਰਦੇ, "ਓਇ, ਮੈਂ ਕਹਿਨਾਂ, ਤੂੰ ਅੱਲਾ ਦੇ ਘਰ ਜਾਣ ਵਲੋਂ ਏਸ ਤਰ੍ਹਾਂ ਕਿਉਂ ਕੰਨੀ ਕਤਰਾਉਨੈਂ ?"

ਫ਼ਖ਼ਰੂ ਬੜੇ ਭੋਲੇਪਣ ਨਾਲ ਹੈਰਾਨ ਹੋ ਕੇ ਜਵਾਬ ਦਿੰਦਾ, "ਲਓ ਜੀ, ਅੱਲਾ ਦੇ ਘਰ ਜਾਣੋਂ ਕੌਣ ਕੰਨੀ ਕਤਰਾ ਸਕਦਾ ਹੈ। ਅਜੇ ਉਸੇ ਦਿਨ ਨਹੀਂ ਸੀ ਗਿਆ, ਰੋਜ਼ੇ ਵਾਲਿਆਂ ਦੇ ਰੋਜ਼ਾ ਖੋਲ੍ਹਣ ਦੇ ਦਿਨ ? ਇਕ ਐਡਾ ਵੱਡਾ ਦੇਗਚਾ ਘੁੰਗਣੀਆਂ ਦਾ ਜੱਲੋ ਆਪਾ ਨੇ ਮੇਰੇ ਹਵਾਲੇ ਕਰ ਦਿਤਾ, ਕਹਿੰਦੀ ਲੈ ਜਾ ਮਸਜਿਦ। ਉਹਨਾਂ ਨੇ ਤਾਂ ਕਿਹਾ ਵੀ ਫੁੰਗਣੇ ਨੂੰ ਨਾਲ ਲੈ ਜਾ, ਹੱਥ ਵਟਾਉਣ ਵਾਸਤੇ, ਪਰ ਮੈਂ ਉਹ ਇਕੱਲੇ ਨੇ ਹੀ ਸਿਰ ਤੇ ਚੁਕ ਕੇ ਮਿੰਟਾਂ ਵਿਚ ਪਹੁੰਚਾ ਦਿਤਾ, ਬਈ ਰੋਜ਼ੇ ਖੁਲ੍ਹਣੇ ਨੇ, ਪੁੰਨ ਹੋਏਗਾ—ਭਲਾ ਪੰਦਰਾਂ ਸੇਰ ਤੋਂ ਕੀ ਘੱਟ ਹੋਣਗੀਆਂ ਉਹ ਘੁੰਗਣੀਆਂ—ਕਿਉਂ ਜਲੋ ਆਪਾ ?"

"ਵੇ ਕਾਹਨੂੰ, ਤੋਲੀਆਂ ਹੋਈਆਂ ਸੀ, ਪੂਰੀਆਂ ਅਠਾਰਾਂ ਸੇਰ", ਜੱਲੋ ਆਪਾ ਨੇ ਗਵਾਹੀ ਦਿਤੀ।

"ਓਇ ਉਹ ਤਾਂ ਠੀਕ ਹੈ, ਪਰ ਤੂੰ ਨਮਾਜ਼ ਪੜ੍ਹਨ ਕਿਉਂ ਨਹੀਂ ਜਾਂਦਾ ? ਦੁਆ ਮੰਗਣ ਤੋਂ ਕਿਉਂ ਘਬਰਾਉਂਦਾ ਹੈਂ ?" ਬੈਰਿਸਟਰ ਮਾਮਾ ਜੀ ਨੇ ਸਾਫ਼ ਸਾਫ਼ ਸਵਾਲ ਕੀਤਾ।

"ਓ ਜੀ ਵਾਹ ਮੀਰ ਸਾਹਬ, ਏਡੇ ਵੱਡੇ ਬਲਿਸਟਰ ਹੋ ਕੇ ਆਹੀਓ ਇਨਸਾਫ਼ ਕਰਦੇ ਹੋ ! ਮਹਾਰਾਜ, ਜੇ ਦੁਆ ਨਾ ਮੰਗਦਾ ਤਾਂ ਅੱਲਾ ਮੀਆਂ ਐਵੇਂ ਸਰਸੀ ਤੋਂ ਮੁਰਾਦਾਬਾਦ ਪੁਚਾ ਦਿੰਦਾ ? ਜੀ ਮੇਰੇ ਜਿੰਨੀ ਤਾਂ ਕੋਈ ਵੀ ਦੁਆ ਨਹੀਂ ਮੰਗਦਾ ਹੋਣਾ...ਐਨੀ ਐਨੀ ਦੁਆ ਮੰਗੀ ਤਾਂ ਕਿਧਰੇ ਜਾ ਕੇ ਅੱਲਾ ਮੀਆਂ ਨੇ ਇਹ ਚਾਰ ਅੱਖਰ ਢਿੱਡ ਵਿਚ ਪਾਏ, ਕਿ ਹੁਣ 'ਦਾਸਤਾਨ ਅਮੀਰ ਹਮਜ਼ਾ' ਵੀ ਪੜ੍ਹ ਲੈਨਾਂ।"

ਬੈਰਿਸਟਰ ਮਾਮਾ ਜੀ ਜ਼ਿੱਚ ਹ ਜਾਂਦੇ ਪਰ ਬਹਿਸ ਕਰਨੋਂ ਫੇਰ ਵੀ ਨਾ ਹਟਦੇ। ਆਖ਼ਰ ਉਹ ਬੈਰਿਸਟਰ ਸਨ, ਇਹ ਸਰਸੀ ਦਾ ਲੰਗੋਟਬਾਜ਼ ਉਹਨਾਂ ਨੂੰ ਕਿਵੇਂ ਹਰਾ ਸਕਦਾ ਸੀ।

ਕਹਿੰਦੇ, "ਤੂੰ ਕੋਠੜੀ ਵਿਚ ਬਹਿ ਕੇ ਢੇਰਾਂ ਦੇ ਢੇਰ ਦੁਆ ਮੰਗਦਾ ਹੈਂ ਫੇਰ ਕੀ ! ਸੰਗਤ ਵਿਚ ਨਮਾਜ਼ ਦਾ ਹੁਕਮ ਹੈ ਨਾ !"

ਫ਼ਖ਼ਰੂ ਜ਼ਰਾ ਕੁ ਝੇਪ ਕੇ ਜਵਾਬ ਦਿੰਦਾ, "ਓ ਜੀ, ਗੱਲ ਇਹ ਹੈ ਕਿ ਸਭ ਦੇ ਸਾਹਮਣੇ ਕਿਸੇ ਤੋਂ ਕੁਝ ਮੰਗਦਿਆਂ ਸ਼ਰਮ ਜਿਹੀ ਆਉਂਦੀ ਹੈ...ਤੇ ਦੁਆ ਤਾਂ ਅੱਲਾ ਮੀਆਂ ਸਭ ਦੀ ਸੁਣ ਲੈਂਦੇ ਨੇ ਮੀਰ ਸਾਹਿਬ—ਕੀ ਕੋਠੜੀ ਦੀ ਨਹੀਂ ਸੁਣਦੇ ? ਤੇ ਮੌਲਵੀ ਸਾਹਿਬ ਤਾਂ ਉਸ ਦਿਨ ਕਹਿ ਰਹੇ ਸੀ ਕਿ ਰਸੂਲ ਅੱਲਾ ਕਦੇ ਆਪਣੇ ਹੁਜਰੇ ਵਿਚ ਨਮਾਜ਼ ਪੜ੍ਹਦੇ ਸੀ, ਤੇ ਕਦੇ ਮਸਜਿਦ ਵਿਚ, ਤੇ ਹਜ਼ਰਤ ਯੂਸਫ਼ ਨੇ ਤਾਂ ਕੈਦਖ਼ਾਨੇ ਵਿਚ ਦੁਆ ਮੰਗੀ ਸੀ ਤੇ..."

ਮਾਮਾ ਜੀ ਖਿਸਿਆਨੇ ਹੋ ਕੇ ਬੋਲੇ, "ਤੇ ਤੇ ਦੇ ਬੱਚੇ ਕੀ ਬਕਦਾ ਚਲਿਆ ਜਾ ਰਿਹਾ ਹੈਂ। ਅੱਲਾ ਮੁਆਫ਼ ਕਰੇ, ਓਇ ਤੇਰਾ ਤੇ ਨਬੀਆਂ ਦਾ ਕੋਈ ਮੁਕਾਬਲਾ ਹੈ ?"

ਫ਼ਖ਼ਰੂ ਨੇ ਕੰਨਾਂ ਨੂੰ ਹੱਥ ਲਾਇਆ, "ਤੌਬਾ ਹੈ, ਤੌਬਾ ਹੈ, ਜੀ ਮੈਂ ਇਹ ਥੋੜਾ ਕਹਿ ਰਿਹਾ ਹਾਂ, ਮੈਂ ਤਾਂ ਇਹ ਕਹਿ ਰਿਹਾ ਹਾਂ ਕਿ ਗੁਨਾਹਗਾਰ ਬੰਦਿਆਂ ਨੂੰ ਤਾਂ ਓਹੀਓ ਕਰਨਾ ਚਾਹੀਦਾ ਹੈ ਜਿਹੜਾ ਤੁਸੀਂ ਕਰਦੇ ਸੀ। ਤਾਂ ਹੀ ਤਾਂ ਨਜਾਤ ਹੋਵੇਗੀ। ਤਾਹੀਓਂ ਤਾਂ ਤੁਸੀਂ ਸਿਫ਼ਾਰਸ਼ ਕਰੋਗੇ। ਸਲੀ ਅੱਲਾ !"

ਉਹਨੇ ਆਪਣੀਆਂ ਉਂਗਲਾਂ ਅੱਖਾਂ ਨੂੰ ਛੁਹਾ ਕੇ ਚੁੰਮੀਆਂ—ਮਾਰੇ ਸਤਿਕਾਰ ਦੇ ਸ਼ਰਧਾ ਦੇ ਉਹਦੀਆਂ ਅੱਖਾਂ ਭਿੱਜ ਗਈਆਂ ਸਨ।

ਬੈਰਿਸਟਰ ਮਾਮਾ ਜੀ ਨੇ ਢਿੱਲੇ ਹੋ ਕੇ ਹੁੱਕਾ ਮੰਗਿਆ ਤੇ ਉਹਨੂੰ ਗੁੜਗੁੜਾਉਣ ਲੱਗੇ।

ਬਿਨਾਂ ਸ਼ੱਕ ਫ਼ਖ਼ਰੂ ਦੇ ਦਿਲ ਤੇ ਖ਼ੁਦਾ ਨੇ ਮੋਹਰ ਲਾ ਦਿਤੀ ਸੀ।

ਫੇਰ ਇਕ ਦਿਨ ਘਰ ਵਿਚ ਬੜਾ ਹੰਗਾਮਾ ਮੱਚਿਆ। ਗੱਲ ਇਹ ਹੋਈ ਕਿ ਫ਼ਖ਼ਰੂ ਨੂੰ ਇਕ ਜੁੱਤੀ ਦਾ ਜੋੜਾ ਕਿਤੋਂ ਲੱਭ ਪਿਆ। ਜੁੱਤੀ ਨਹੀਂ, ਬੂਟ। ਇਕਦਮ ਉਮਦਾ, ਝੰਮ ਝੰਮ ਕਰਦਾ। ਚਾਹੋ ਤਾਂ ਉਸ ਵਿਚ ਮੂੰਹ ਵੇਖ ਲਓ। ਉਹਦੀਆਂ ਛੇ ਨਿੱਕੀਆਂ ਨਿੱਕੀਆਂ ਅੱਖਾਂ ਵਿਚ ਕਾਲੇ ਹੀ ਰੇਸ਼ਮੀ ਫ਼ੀਤੇ ਪਏ ਹੋਏ ਸਨ, ਜਿਹਨਾਂ ਦੇ ਅੰਤ ਤੇ ਕਾਲਾ ਬਟਣ ਜੜਿਆ ਹੋਇਆ ਸੀ, ਤੇ ਬਟਣ ਵਿਚੋਂ ਦੀ ਅਖ਼ੀਰ ਵਲ ਫ਼ੀਤੇ ਦੀ ਬਿਲਕੁਲ ਛੋਟੀ ਜਿਹੀ ਬਸ ਜ਼ਰਾ ਕੁ ਜਿੰਨੀ ਰੇਸ਼ਮੀ ਫੂੰਦਨੀ, ਉੱਪਰ ਨੂੰ ਮੂੰਹ ਚੁਕੀ ਬੈਠਾ ਸੀ, ਜਿਵੇਂ ਕੋਈ ਪ੍ਰੇਮਿਕਾ ਆਪਣੇ ਭਰੇ ਭਰੇ ਕਲੀ ਜਿਹੇ ਹੋਠਾਂ ਨੂੰ ਸਕੋੜ ਕੇ ਸੀਟੀ ਵਜਾ ਰਹੀ ਹੋਵੇ।

ਤੇ ਫੇਰ ਇਕੱਲਾ ਜੁੱਤਾ ਵੀ ਨਹੀਂ, ਨਾਲ ਇਕ ਡੱਬੀ, ਉਸ ਉਤੇ ਕਰਨ ਵਾਲੇ ਪਾਲਸ਼ ਦੀ, ਤੇ ਇਕ ਬੁਰਸ਼ ਵੀ। ਸਾਰੇ ਬੱਚੇ ਬੁਰੀ ਤਰ੍ਹਾਂ ਉਤੇਜਿਤ ਹੋਏ ਹੋਏ ਸਨ। ਵਾਰੀ ਵਾਰੀ ਜੁੱਤਾ ਚੁਕ ਕੇ ਦੇਖਦੇ, ਕੋਈ ਪਾਲਸ਼ ਦੀ ਡੱਬੀ ਨੂੰ ਜ਼ਮੀਨ ਤੇ ਚੱਕਰ ਵਿਚ ਨਚਾਉਂਦਾ, ਕੋਈ ਬੁਰਸ਼ ਦੇ ਵਾਲਾਂ ਤੇ ਹੱਥ ਫੇਰਦਾ, ਕੋਈ ਫ਼ੀਤੇ ਦੀ ਫੂੰਦਨੀ ਤੇ ਉਂਗਲੀ ਛੁਹਾਉਂਦਾ। ਨੂਰੀ ਆਪਾ ਨੇ ਤਾਂ ਏਥੋਂ ਤਕ ਸਲਾਹ ਦਿਤੀ ਕਿ ਜੁੱਤੇ ਦਾ ਕੋਈ ਨਾਉਂ ਰੱਖ ਦੇਣਾ ਚਾਹੀਦਾ ਹੈ।

ਬੈਰਿਸਟਰ ਮਾਮਾ ਜੀ ਦੀ ਮੂਡ ਵੀ ਉਸ ਵੇਲੇ ਠੀਕ ਸੀ। ਉਹ ਹੱਸ ਕੇ ਬੋਲੇ, "ਹਾਂ, ਹਾਂ, ਜ਼ਰੂਰ ਰੱਖੋ, ਖ਼ੁਦਾ ਬਖ਼ਸ਼ ਰੱਖੋ ਇਸ ਜੁੱਤੇ ਦਾ ਨਾਉਂ।"

ਸਾਰੇ ਹੱਸ ਪਏ ਪਰ ਫ਼ਖ਼ਰੂ ਸੰਜੀਦਗੀ ਨਾਲ ਬੋਲਿਆ, 'ਓ ਜੀ, ਇਹ ਤਾਂ ਦਰੁਸਤ ਕਹਿੰਦੇ ਹੋ ਮੀਰ ਸਾਹਬ, ਮੈਂ ਬਥੇਰੀਆਂ ਦੁਆਵਾਂ ਮੰਗੀਆਂ ਸੀ, ਕਿ

ਅੱਲਾ ਮੀਆਂ ਤੂੰ ਸਭ ਕੁਝ ਦਿਤਾ, ਬੱਸ ਇਕ ਬੂਟ ਜੁੱਤਾ ਹੋਰ ਦਵਾ ਦੇਹ ਕਿਧ
ਮੀਰ ਸਾਹਬ ਉਹ ਜਿਹੜਾ ਤੀਵੀਂ ਨਸਾਉਣ ਵਾਲਾ ਮੁਵੱਕਲ ਆਇਆ ਸੀ, ਓ
ਜਿਹਨੇ ਉਝਾਰੀ ਵਾਲੀ ਤਮੀਜ਼ਨ ਦੀ ਕੁੜੀ ਉਧਾਲੀ ਸੀ, ਤੇ ਤੁਸੀਂ ਉਹਨੂੰ
ਛੁਡਵਾ ਦਿਤਾ ਸੀ, ਤਾਂ ਉਹਨੇ ਮੈਨੂੰ ਕਿਹਾ, ਭਾਈ ਜਦ ਮੈਂ ਆਉਂਦਾ ਸੀ ਤ
ਮੇਰੀ ਬੜੀ ਖ਼ਾਤਰ ਕਰਦਾ ਸੀ, ਹੁਣ ਮੈਂ ਇੱਜ਼ਤ ਨਾਲ ਬਰੀ ਹੋ ਕੇ ਘਰ ਜਾ ਰਿ
ਹਾਂ, ਤਾਂ ਤੂੰ ਦੱਸ ਕੀ ਲਵੇਂਗਾ । ਸੋ ਚੁਟਕੀ ਵਜਾਉਂਦੇ, ਛੱਪਰ ਪਾੜ ਕੇ ਅੱਲਾ ਮੀਅ
ਦਵਾ ਦਿਤਾ, ਇਹ ਬੂਟ—ਅੱਛਾ ਹੈ ਨਾ, ਮੀਰ ਸਾਹਬ !" ਉਹਨੇ ਬੜੇ ਪਿਆਰ ਨ
ਜੁੱਤੇ ਵਲ ਤੱਕਿਆ ।

"ਓ, ਹਾਂ, ਬਹੁਤ ਅੱਛਾ ਹੈ !" ਬੈਰਿਸਟਰ ਮਾਮਾ ਜੀ ਬੋਲੇ । "ਹੁਣ ਅੱਜ
ਚੱਲ ਮਸਜਿਦ । ਸ਼ੁਕਰਾਨਾ ਤਾਂ ਅਦਾ ਕਰ ।"

ਫ਼ਖ਼ਰੂ ਚੁਪ ਹੋ ਗਿਆ । ਝੁਕ ਕੇ ਉਹਨੇ ਜੁੱਤੇ ਚੁਕੇ, ਬੜੀ ਸੋਘਮੀ ਨਾਲ
ਵਿਚ ਰਖੇ, ਬੁਰਸ਼ ਜੁੱਤਿਆਂ ਦੀ ਓਟ ਵਿਚ ਫ਼ਿਟ ਕੀਤਾ, ਫੇਰ ਡੱਬੀ ਇਕ ਨੁਕਰ
ਬੈਠਾਈ, ਢਕਣਾ ਟਿਕਾ ਕੇ ਡੱਬਾ ਇਕ ਸੂਤਲੀ ਨਾਲ ਬੰਨ੍ਹਿਆ ਤੇ ਉਹਨੂੰ ਬਗਲ
ਦੱਬ ਕੇ ਖਿਸਕ ਲਿਆ ।

ਸ਼ਾਮ ਨੂੰ ਪੱਛਮ ਦੇ ਵਕਤ ਬੈਰਿਸਟਰ ਮਾਮਾ ਜੀ ਮਸਜਿਦ ਵਿਚ ਦਾਖ਼ਲ ਹੋ
ਸਨ, ਕਿ ਉਹਨਾਂ ਨੂੰ ਫ਼ਖ਼ਰੂ ਦਾ ਪਰਛਾਵਾਂ ਗਲੀ ਦੀ ਨੁਕਰ ਤੇ ਦਿਖਾਈ ਦਿ
ਨਵੇਂ ਜੁੱਤੇ ਪਹਿਨੀ, ਨਵੀਂ ਕਮੀਜ਼ ਦਾ ਪੱਲਾ ਅੜਾਉਂਦਾ, ਨਵੇਂ ਪਜਾਮੇ ਦੇ
ਝਾੜਦਾ, ਪਾਨ ਚਬਾਉਂਦਾ, ਇਕ ਦੋਸਤ ਦੇ ਹੱਥ ਵਿਚ ਹੱਥ ਪਾਈ ਉਹ ਗਲੀ
ਮੁੜਨ ਹੀ ਵਾਲਾ ਸੀ ਕਿ ਬੈਰਿਸਟਰ ਮਾਮਾ ਜੀ ਨੇ ਲਲਕਾਰਾ ਮਾਰਿਆ, "ਫ਼ਖ਼ਰੂ,
ਫ਼ਖ਼ਰੂ...ਏਥੇ ਆ...ਓਇ ਆ ਏਥੇ !"

ਫ਼ਖ਼ਰੂ ਫਸ ਗਿਆ ਸੀ । ਉਹਦਾ ਦੋਸਤ ਤੇ ਉਹ ਆਪ ਦੋਵੇਂ ਆਏ । "ਚੱਲ
ਕਰ", ਮਾਮਾ ਜੀ ਨੇ ਹੁਕਮ ਦਿਤਾ ।

ਫ਼ਖ਼ਰੂ ਕਸਮਸਾ ਕੇ ਬੋਲਿਆ, "ਜੀ ਮੈਂ ਪਾਨ ਖਾ ਰਿਹਾ ਹਾਂ, ਮੀਰ ਸਾਹਬ
ਫੇਰ ਇਹ ਵੀ ਤਾਂ ਗੱਲ ਹੈ ਕਿ..."

"ਕਿ ਪਾਨ ਸੌਹਰਿਆਂ ਨੇ ਖਵਾਇਆ ਹੈ, ਥੁਕ ਵੀ ਤਾਂ ਨਹੀਂ ਸਕਦਾ ਵਿਚ
ਉਹਦੇ ਦੋਸਤ ਨੇ ਢਾਈ ਜੋੜੀ ।

ਮਾਮਾ ਜੀ ਹੱਸਣ ਲੱਗੇ, "ਸੌਹਰੇ ?...ਕੇਹੇ ਸੌਹਰੇ ?...ਓਇ ਇਹ ਚੁਪਕ
ਚੁਪਕੇ !"

ਫ਼ਖ਼ਰੂ ਚੁਪ ਰਿਹਾ...ਪਰ ਉਹਦਾ ਦੋਸਤ ਬੋਲਿਆ, "ਜੀ ਕੋਈ ਐਸੀ ਵੈਸੀ
ਨਹੀਂ । ਉਹ ਲੋਕ ਵੀ ਸ਼ਰੀਫ਼ ਹਨ, ਆਪਣੀ ਬਰਾਦਰੀ ਦੇ, ਬਲਿਸਟਰ ਸਾ

ਸਰਸੀ ਦੇ ਹੀ। ਕੁੜੀ ਵੀ ਦੇਖਣੀ ਪਾਖਣੀ ਹੈ। ਨਮਾਜ਼ ਪੜ੍ਹਦੀ ਹੈ, ਕਲਾਮ ਪਾਕ ਖ਼ਤਮ ਕਰ ਚੁਕੀ ਹੈ। ਉਸ ਦੁਖੀਆ ਦਾ ਘਰ ਵੀ ਮੀਆਂ ਦੇ ਮਰਨ ਨਾਲ ਉਜੜ ਚੁਕਿਆ ਹੈ। ਸੋ ਵਸ ਜਾਵੇਗਾ।"

"ਚੰਗਾ, ਚੰਗਾ, ਚਲੋ, ਵਜ਼ੂ ਕਰੋ ਦੋਵੇਂ ਜਣੇ...ਚਲੋ", ਮਾਮਾ ਜੀ ਨੇ ਅਸਲ ਗੱਲ ਛੇੜ ਦਿਤੀ।

ਫ਼ਖ਼ਰੂ ਨੇ ਬੇਵਸੀ ਵਿਚ ਆਪਣੇ ਦੋਸਤ ਵਲ ਵੇਖਿਆ, ਦੋਸਤ ਨੇ ਉਹਦੇ ਵਲ, ਤੇ ਦੋਵੇਂ ਮਿੱਟੀ ਦਾ ਕੁੱਜਾ ਚੁਕ ਕੇ ਵਜ਼ੂ ਕਰਨ ਲੱਗੇ।

ਪੱਛਮ ਦੀ ਨਮਾਜ਼ ਤੋਂ ਬਾਅਦ ਮੌਲਵੀ ਸਾਹਬ ਰੋਜ਼ ਉਪਦੇਸ਼ ਦਿੰਦੇ ਸਨ, ਅੱਜ ਵੀ ਦਿਤਾ। ਉਸ ਵਿਚ ਕਾਫ਼ੀ ਦੇਰ ਲੱਗੀ। ਕੁਝ ਲੋਕ ਉਠ ਉਠ ਕੇ ਚਲੇ ਗਏ। ਫ਼ਖ਼ਰੂ ਤੇ ਉਹਦੇ ਦੋਸਤ ਨੇ ਵੀ ਕਈ ਵਾਰ ਪਾਸਾ ਬਦਲਿਆ ਪਰ ਬੈਰਿਸਟਰ ਮਾਮਾ ਜੀ ਨੇ ਉਹਨੂੰ ਅਜਿਹਾ ਘੂਰਿਆ ਕਿ ਉਹ ਫੇਰ ਦਬਕ ਕੇ ਬੈਠ ਗਏ।

ਆਖ਼ਰਕਾਰ ਉਪਦੇਸ਼ ਖ਼ਤਮ ਹੋਇਆ, ਲੋਕ ਬਾਹਰ ਨਿਕਲੇ, ਤੇ ਫ਼ਖ਼ਰੂ ਨੂੰ ਇਕ ਹੀ ਛਿਨ ਵਿਚ ਪਤਾ ਲਗ ਗਿਆ ਕਿ ਉਹਦਾ ਨਵਾਂ ਬੂਟ ਗ਼ਾਇਬ ਹੈ।

ਉਹਦੇ ਦੋਸਤ ਦੇ ਫ਼ਟੀਚਰ ਖੌਂਸੜੇ ਉਸੇ ਤਰ੍ਹਾਂ ਸੁਰੱਖਿਅਤ ਪਏ ਸਨ। ਸਭ ਲੋਕਾਂ ਵਿਚ ਹਰਾਸ ਦੀ ਲਹਿਰ ਦੌੜ ਗਈ। ਬੈਰਿਸਟਰ ਮਾਮਾ ਜੀ ਅਚੰਭਿਤ ਹੋ ਕੇ ਰਹਿ ਗਏ। ਇਕ ਦੋ ਮਿੰਟ ਤਾਂ ਉਹ ਸੁੰਨ ਜਿਹੇ ਹੋਏ ਰਹੇ, ਫੇਰ ਫ਼ਖ਼ਰੂ ਨੂੰ ਸਮਝਾਉਂਦੇ ਹੋਏ ਬੋਲੇ, "ਚਲ ਜਾਣ ਦੇਹ, ਜਿਹੜੀ ਹੋ ਗਈ ਸੋ ਹੋ ਗਈ। ਮੈਂ ਤੈਨੂੰ ਹੋਰ ਜੁੱਤਾ ਲੈ ਦਿਆਂਗਾ, ਉਸ ਤੋਂ ਵੀ ਅੱਛਾ। ਸਮਝ ਲੈ ਜਿਸ ਅੱਲਾ ਨੇ ਦਿੱਤਾ ਸੀ ਉਸੇ ਨੇ ਲੈ ਲਿਆ।"

ਫ਼ਖ਼ਰੂ ਦੇ ਉਸਾਣ ਅਜੇ ਤਕ ਮਾਰੇ ਹੋਏ ਸਨ, ਪਰ ਇਹ ਸੁਣ ਕੇ ਉਹ ਬੀਚਰ ਗਿਆ ਤੇ ਤਮਕ ਕੇ ਬੋਲਿਆ, "ਜੀ ਇਹ ਤਾਂ ਮੈਂ ਨਹੀਂ ਮੰਨਣ ਲੱਗਾ ਕਿ ਜੁੱਤਾ ਅੱਲਾ ਨੇ ਲੈ ਲਿਆ। ਉਹਨੇ ਤਾਂ ਮੈਨੂੰ ਏਨੀਆਂ ਦੁਆਆਂ ਮੰਗਣ ਤੇ ਦਿਤਾ ਸੀ, ਫੇਰ ਲੈ ਕਿਉਂ ਲਵੇਗਾ, ਤੇ ਉਹਨੂੰ ਲੋੜ ਕੀ ਪਈ ਹੈ ਬੂਟ ਜੁੱਤੇ ਦੀ। ਚੁਕ ਲਿਆ ਕਿਸੇ ਨਮਾਜ਼ੀ ਨੇ ਤੇ ਅੱਲਾ ਨੂੰ ਤੁਸੀਂ ਖ਼ਾਹਮਖ਼ਾਹ ਦੋਸ਼ ਲਾਈ ਜਾਂਦੇ ਹੋ, ਬਲਿਸਟਰ ਸਾਹਬ।"

ਹੁਣ ਬੈਰਿਸਟਰ ਮਾਮਾ ਜੀ ਕੀ ਕਹਿੰਦੇ। ਇਹ ਤਾਂ ਸਾਫ਼ ਹੀ ਜ਼ਾਹਰ ਸੀ ਕਿ ਜੁੱਤਾ ਕਿਸੇ ਨਮਾਜ਼ੀ ਨੇ ਚੁਕਿਆ ਸੀ। ਉਹ ਖਿਸਿਆ ਕੇ ਬੋਲੇ, "ਨਾ ਜਾਣੇ ਕੌਣ ਸੀ ਸ਼ੈਤਾਨ ਦੀ ਉਲਾਦ! ਜੀ ਲੋਕ ਮਸਜਿਦ ਵਿਚ ਨਮਾਜ਼ ਦੇ ਬਹਾਨੇ ਆਉਂਦੇ ਹਨ, ਚੁਕਣੇ ਹੁੰਦੇ ਹਨ ਲੋਕਾਂ ਦੇ ਜੁੱਤੇ! ਹੁਣੇ ਪੁਲੀਸ ਵਿਚ ਰਪੋਟ ਕਰ ਕੇ ਬੰਨ੍ਹਵਾਉਂਦਾ ਹਾਂ ਉਹਨੂੰ।"

ਪੁਲੀਸ ਵਿਚ ਰਪੋਟ ਹੋਈ। ਬੈਰਿਸਟਰ ਮਾਮਾ ਜੀ ਨੇ ਇਨਾਮ ਦਾ ਐਲਾਨ ਕੀਤਾ। ਦੂਜੇ ਦਿਨ ਵਾਅਜ਼ ਵਿਚ ਵੱਡੇ ਮੌਲਵੀ ਸਾਹਬ ਨੇ ਵੀ ਖ਼ੂਬ ਲਾਹ ਪਾਹ ਕੀਤੀ। ਮਹੱਲੇ ਵਿਚ ਇਕ ਇਕ ਬੰਦਾ ਛੇੜਿਆ ਟੋਕਿਆ, ਪਰ ਬੂਟ ਨਾ ਮਿਲਣਾ ਸੀ, ਨਾ ਮਿਲਿਆ।

ਚੌਥੇ ਦਿਨ ਇਕ ਅਜੀਬ ਘਟਨਾ ਹੋਈ। ਪੱਛਮ ਦੀ ਨਮਾਜ਼ ਸਮੇਂ ਫ਼ਖ਼ਰੂ ਮਸਜਿਦ ਵਿਚ ਪਹੁੰਚਿਆ। ਸਭ ਨੂੰ ਇਹ ਪਤਾ ਸੀ ਕਿ ਉਹਦਾ ਜੁੱਤਾ ਚੋਰੀ ਹੋ ਚੁਕਿਆ ਹੈ। ਲੋਕ ਉਹਨੂੰ ਦੇਖ ਕੇ ਹੈਰਾਨ ਹੋਏ, ਪਰ ਬੋਲਿਆ ਕੋਈ ਕੁਝ ਨਾ। ਜਦ ਨਮਾਜ਼ ਖ਼ਤਮ ਹੋਈ ਤੇ ਮੌਲਵੀ ਸਾਹਬ ਉਪਦੇਸ਼ ਦੇਣ ਲਈ ਮਿੰਬਰ (ਉਪਦੇਸ਼-ਮੰਚ) ਵਲ ਵਧੇ ਤਾਂ ਫ਼ਖ਼ਰੂ ਉਹਨਾਂ ਤੇ ਮਿੰਬਰ ਦੇ ਵਿਚਕਾਰ ਖੜ੍ਹਾ ਹੋ ਗਿਆ ਤੇ ਬੋਲਿਆ "ਜੀ ਮੌਲਵੀ ਸਾਹਬ, ਜ਼ਰਾ ਮੈਂ ਕੁਝ ਕਹਿਣਾ ਚਾਹੁੰਦਾ ਹਾਂ।" ਮੌਲਵੀ ਸਾਹਬ ਨੂੰ ਉਹਦੇ ਨਾਲ ਹਮਦਰਦੀ ਸੀ। ਉਹ ਝਟ ਇਕ ਪਾਸੇ ਹੋ ਗਏ।

ਫ਼ਖ਼ਰੂ ਲੋਕਾਂ ਨੂੰ ਸੰਬੋਧਨ ਕਰ ਕੇ ਬੋਲਿਆ, "ਭਲੇ ਆਦਮੀਓ, ਪਰਸੋਂ ਏਥੇ ਮਸਜਿਦ ਵਿਚ ਮੇਰਾ ਜੁੱਤਾ ਚੋਰੀ ਹੋ ਗਿਆ। ਨਮਾਜ਼ੀਆਂ ਤੋਂ ਬਿਨਾਂ ਤਾਂ ਏਥੇ ਕੋਈ ਆਉਂਦਾ ਨਹੀਂ। ਸੋ ਕਿਸੇ ਨਮਾਜ਼ੀ ਨੇ ਹੀ ਚੁਰਾਇਆ ਹੋਵੇਗਾ...ਖ਼ੈਰ...ਪਰ ਮੈਂ ਇਹ ਸੋਚਿਆ ਕਿ ਜਿਥੇ ਜੁੱਤਾ ਗਿਆ ਹੈ, ਮਸਜਿਦ ਵਿਚ ਓਥੇ ਹੀ ਇਹ ਪਾਲਸ਼ ਦੀ ਡੱਬੀ ਤੇ ਇਹ ਬੁਰਸ਼ ਵੀ ਚਲਿਆ ਜਾਵੇ। ਸੋ ਮੈਂ ਲੈਂਦਾ ਆਇਆ ਹਾਂ, ਤੇ ਥੋਨੂੰ ਨਮਾਜ਼ੀਆਂ ਨੂੰ ਬਖ਼ਸ਼ ਰਿਹਾ ਹਾਂ। ਮੈਂ ਤਾਂ ਹੁਣ ਕਦੇ ਮਸਜਿਦ ਨਹੀਂ ਆਉਣਾ, ਨਾ ਤਾਂ ਜ਼ਿੰਦਗੀ ਭਰ ਨਮਾਜ਼ ਪੜ੍ਹਨੀ ਹੈ। ਪਰ ਅੱਲਾ ਤੋਂ ਦੁਆ ਜ਼ਰੂਰ ਮੰਗੂੰਗਾ ਕਿ ਇਕ ਵਾਰ ਜੁੱਤਾ ਦਿਤਾ ਸੀ, ਸੋ ਦੂਜੀ ਵਾਰ ਵੀ ਦੇ ਦੇਵੇ। ਤੇ ਉਹਦੀਆਂ ਬਖ਼ਸ਼ਸ਼ਾਂ ਤੋਂ ਕੁਝ ਨਾਬਰ ਨਹੀਂ। ਉਹ ਫੇਰ ਦੇਵੇਗਾ...ਜ਼ਰੂਰ ਦੇਵੇਗਾ।"

ਏਸ ਭਾਸ਼ਣ ਤੋਂ ਬਾਅਦ ਉਹਨੇ ਕੁੜਤੇ ਦੀ ਇਕ ਜੇਬ ਵਿਚੋਂ ਪਾਲਸ਼ ਦੀ ਡੱਬੀ ਤੇ ਦੂਜੀ ਵਿਚੋਂ ਬੁਰਸ਼ ਕੱਢਿਆ ਤੇ ਮਸਜਿਦ ਦੇ ਇਕ ਕੋਨੇ ਵਿਚ ਉਛਾਲ ਦਿਤਾ...ਫੇਰ ਬਾਹਰ ਨਿਕਲ ਕੇ ਆਪਣੇ ਪੁਰਾਣੇ ਸਲੀਪਰ ਪਹਿਨੇ ਤੇ ਤੁਰਦਾ ਹੋਇਆ।

ਜਦ ਮੇਰੀ ਉਮਰ ਕੋਈ ਸੱਤ ਅੱਠ ਸਾਲ ਦੀ ਸੀ, ਤਾਂ ਫ਼ਖ਼ਰੂ ਕਾਫ਼ੀ ਬੁੱਢਾ ਹੋ ਚੁਕਿਆ ਸੀ। ਡਿਉਢੀ ਵਿਚ ਬੈਠਾ ਖੰਘਦਾ ਰਹਿੰਦਾ। ਪੋਤਿਆਂ ਪੜੋਤਿਆਂ ਵਾਲਾ ਸੀ। ਪਰ ਹਰ ਵਾਰ ਜਦ ਅਸੀਂ ਲੋਕ ਆਪਣੇ ਨਾਨਕੇ ਜਾਂਦੇ ਤਾਂ ਮੈਂ ਇਕ ਇਕ ਜਣੇ ਤੋਂ ਇਹ ਕਿੱਸਾ ਸੁਣਦੀ। ਉਸ ਘਟਨਾ ਤੋਂ ਬਾਅਦ ਉਹ ਨਾ ਕਦੇ ਮਸਜਿਦ ਗਿਆ ਨਾ ਉਹਨੇ ਕਦੇ ਨਮਾਜ਼ ਪੜ੍ਹੀ—ਆਦਤ ਅਨੁਸਾਰ ਨਮਾਜ਼ ਦਾ ਜ਼ਿਕਰ ਸੁਣ ਕੇ ਉਹ ਕੁਝ ਨਹੀਂ ਕਹਿੰਦਾ ਸੀ, ਬਸ ਕਦੇ ਕਦੇ ਮੁਸਕਰਾ ਦਿੰਦਾ। ਪਰ ਜੇ ਕੋਈ ਇਹ ਕਹਿੰਦਾ ਕਿ "ਅੱਲਾ ਦੀ ਮਰਜ਼ੀ ਏਵੇਂ ਸੀ, ਖ਼ੁਦਾ ਦਾ ਕਰਨਾ ਏਵੇਂ ਸੀ", ਤਾਂ ਉਹ ਬੇਹੱਦ ਵਿਗੜਦਾ, ਬੇਹੱਦ ਖ਼ਫ਼ਾ ਹੁੰਦਾ, "ਜੀ, ਵਾਹ ਖ਼ੂਬ

ਕਹਿੰਦੇ ਹੋ, ਅੱਲਾ ਦਾ ਕਰਨਾ ਸੀ। ਜੀ, ਉਹ ਤਾਂ ਦਿੰਦਾ ਹੈ, ਉਹਨੇ ਲੈ ਕੇ ਕੀ ਕਰਨਾ ਹੈ। ਲੈਂਦਾ ਤਾਂ ਇਨਸਾਨ ਹੈ, ਖੋਂਹਦਾ ਵੀ ਬੰਦਾ ਹੀ ਹੈ, ਤੇ ਨਮਾਜ਼ੀ ਬੰਦੇ ਦੀ ਤਾਂ ਨੀਤ ਬਦਲਣ ਤੇ ਆਵੇ ਤਾਂ ਐਉਂ ਬਦਲਦੀ ਹੈ ਕਿ ਜਿਹਦਾ ਕੋਈ ਠਿਕਾਣਾ ਨਹੀਂ! ਉਹ ਸਮਝਦਾ ਹੈ ਮੈਂ ਨਮਾਜ਼ ਜੋ ਪੜ੍ਹਦਾ ਹਾਂ, ਸੱਤ ਖ਼ੂਨ ਤਾਂ ਮੇਰੇ ਮੁਆਫ਼ ਹੋ ਹੀ ਜਾਣਗੇ। ਉਹ ਜਾਣਦਾ ਹੈ ਕਿ ਅੱਲਾ ਤਾਂ ਕੁਝ ਕਹਿਣ ਆਉਣੋਂ ਰਿਹਾ, ਗਵਾਹੀ ਦੇਣੋਂ ਰਿਹਾ, ਆਪਣੀ ਸਾਰੀ ਕੀਤੀ ਕਰਾਈ, ਅਗਲੀ ਪਿਛਲੀ ਲੁੱਟ ਸਮੇਟੀ ਤੇ ਅੱਲਾ ਦੇ ਸਿਰ ਥੱਪ ਦਿਤੀ! ਆਪਣੇ ਹੱਥ ਝਾੜ ਕੇ ਅਲੱਗ ਹੋ ਗਏ...ਤੇ ਖ਼ਾਹਮਖ਼ਾਹ ਹੀ ਅੱਲਾ ਨੂੰ ਦੋਸ਼...ਇਹ ਕੀ ਇਨਸਾਫ਼ ਕਰਦੇ ਹੋ...ਵਾਹ ਜੀ ਵਾਹ!"

# ਭਾਬੀ ਜੀ

## ਸੁਹੇਲ ਅਜ਼ੀਮਾਬਾਦੀ

ਜਦ ਰਕੀਆ ਭਾਬੀ ਜੀ ਯਾਦ ਆਉਂਦੇ ਹਨ ਤਾਂ ਮੇਰਾ ਸਿਰ ਆਪਣੇ ਆਪ ਸਤਿਕਾਰ ਨਾਲ ਝੁਕ ਜਾਂਦਾ ਹੈ ਤੇ ਐਉਂ ਮਹਿਸੂਸ ਹੁੰਦਾ ਹੈ ਕਿ ਉਹ ਸਿਰ ਤੋਂ ਪੈਰਾਂ ਤਕ ਚਾਨਣ ਦਾ ਰੂਪ ਹਨ। ਉਹ ਯਾਦ ਆਉਂਦੇ ਹਨ ਤਾਂ ਮੈਨੂੰ ਨਾਲ ਹੀ ਉਹ ਮੋਮਬੱਤੀ ਯਾਦ ਆ ਜਾਂਦੀ ਹੈ ਜਿਹੜੀ ਗਿਰਜੇ ਦੀ ਬਲੀ-ਵੇਦੀ ਤੇ ਬਲਦੀ ਤੇ ਪਿਘਲਦੀ ਰਹਿੰਦੀ ਹੈ, ਤੇ ਜਦ ਪਾਦਰੀ ਪੂਜਾ ਸਮਾਪਤ ਕਰ ਕੇ ਬਲੀ-ਵੇਦੀ ਤੋਂ ਉਤਰ ਜਾਂਦਾ ਹੈ ਤਾਂ ਉਹ ਵੀ ਚੁਪ ਬੋਲੀ ਵਿਚ ਖ਼ੁਦਾਵੰਦ ਯਸੂਹ ਮਸੀਹ ਦਾ ਸੁਨੇਹਾ ਸੁਣਾਉਂਦੀ ਰਹਿੰਦੀ ਹੈ, ਜਿਹੜਾ ਦੂਜਿਆਂ ਦੇ ਗੁਨਾਹ ਬਖ਼ਸ਼ਵਾਉਣ ਲਈ ਸਲੀਬ ਤੇ ਚੜ੍ਹਾਇਆ ਗਿਆ ਸੀ, ਪਰ ਜਿਹੜਾ ਹੁਣ ਤਕ ਜਿਉਂਦਾ ਹੈ ਤੇ ਕਿਆਮਤ ਤਕ ਜਿਉਂਦਾ ਰਹੇਗਾ ਤੇ ਸਭ ਨੂੰ ਮੁਕਤੀ ਦਵਾਵੇਗਾ।

ਮੇਰੀ ਨਜ਼ਰ ਵਿਚ ਰਕੀਆ ਭਾਬੀ ਉਸੇ ਮੋਮਬੱਤੀ ਸਮਾਨ ਹਨ, ਜਿਹੜੀ ਬਲਦੀ ਤੇ ਪਿਘਲਦੀ ਰਹਿੰਦੀ ਹੈ। ਮੋਮਬੱਤੀ ਰੋਸ਼ਨੀ ਫੈਲਾਉਂਦੀ ਹੈ ਤੇ ਆਪਣੀ ਜ਼ਬਾਨ ਤੋਂ ਕੁਝ ਵੀ ਕਹੇ ਬਿਨਾਂ ਹਰ ਸਮੇਂ ਇਕ ਸੁਨੇਹਾ ਸੁਣਾਉਂਦੀ ਰਹਿੰਦੀ ਹੈ। ਅਜਿਹਾ ਸੁਨੇਹਾ ਜਿਹੜਾ ਅਮਰ ਹੈ, ਤੇ ਜਿਹੜਾ ਸਾਰੀ ਦੁਨੀਆਂ ਨੂੰ ਰੁਸ਼ਨਾਉਣ ਵਾਲਾ ਹੈ।

ਭਾਬੀ ਜੀ ਨੇ ਸਵੇਰੇ ਆਵਾਜ਼ ਦਿਤੀ, "ਖ਼ੈਰ ਤਾਂ ਹੈ, ਸ਼ਹਿਜ਼ਾਦੇ, ਘੋੜੇ ਵੇਚ ਕੇ ਸੁੱਤਾ ਹੈਂ। ਚਾਹ ਠੰਢੀ ਹੋ ਰਹੀ ਹੈ।"

ਆਵਾਜ਼ ਸੁਣ ਕੇ ਮੈਂ ਉਠ ਬੈਠਾ, ਉਹ ਮੁਸਕਰਾ ਪਏ ਤੇ ਬੋਲੇ, "ਗੱਲ ਸੱਚੀ ਇਹ ਹੈ ਕਿ ਠੰਢੀ ਚਾਹ ਮੇਰੇ ਕੋਲੋਂ ਨਹੀਂ ਪੀਤੀ ਜਾਂਦੀ ਤੇ ਬੱਚਿਆਂ ਨੂੰ ਵੀ ਸਕੂਲ ਭੇਜਣਾ ਹੈ।"

"ਭਾਬੀ ਜੀ ਤੁਹਾਡੇ ਨਾਲ ਏਹੋ ਮੁਸੀਬਤ ਹੈ। ਸਵੇਰ ਹੋਈ ਤੇ ਉਠਾ ਕੇ ਬੈਠਾ ਕਰ ਲਿਆ। ਸਾਨੂੰ ਲੋਕਾਂ ਨੂੰ ਵੀ ਤੁਸੀਂ ਵਿਦਿਆਰਥੀ ਹੀ ਸਮਝਦੇ ਹੋ।"

ਭਾਬੀ ਜੀ ਬੋਲੇ, "ਲੈ, ਹੁਣੇ ਤੂੰ ਕਿਹੜਾ ਬੁਢਾ ਹੋ ਗਿਆ। ਚਲ ਉੱਠ, ਛੇਤੀ ਕਰ।"

ਭਾਬੀ ਜੀ ਨੇ ਜ਼ੋਰ ਨਾਲ ਹੱਥੋਂ ਫੜ ਕੇ ਮੈਨੂੰ ਬਿਸਤਰੇ ਵਿਚੋਂ ਕੱਢ ਲਿਆ। ਮੈਂ ਜ਼ਮੀਨ ਤੇ ਖੜਾ ਹੋ ਗਿਆ ਤਾਂ ਉਹ ਹੱਸਣ ਲੱਗ ਪਏ। ਮੈਂ ਬੋਲਿਆ,

"ਸ਼ੁਕਰ ਹੈ, ਮੈਂ ਤੁਹਾਡਾ ਸਟੂਡੈਂਟ ਨਹੀਂ ਰਿਹਾ।"

"ਐਵੇਂ ਗੱਲਾਂ ਨਾ ਬਣਾ। ਚਾਹ ਠੰਢੀ ਹੋ ਰਹੀ ਹੈ। ਬੱਚੇ ਬੈਠੇ ਹਨ।"

"ਪਰ ਮੈਨੂੰ ਨੀਂਦ ਆ ਰਹੀ ਹੈ। ਮੈਂ ਰਾਤ ਭਰ ਨਹੀਂ ਸੌਂ ਸਕਿਆ।" ਮੈਂ ਰੋਸ ਪ੍ਰਗਟ ਕਰਦਿਆਂ ਕਿਹਾ।

"ਚਾਹ ਪੀਣ ਪਿਛੋਂ, ਦੂਜੀ ਕਿਸ਼ਤ ਨੀਂਦ ਦੀ ਹੋਰ ਸੌਂ ਲਈਂ", ਭਾਬੀ ਜੀ ਬੋਲੇ। ਮੈਂ ਕਿਸ਼ਤ ਦਾ ਸ਼ਬਦ ਸੁਣ ਕੇ ਹੱਸ ਪਿਆ।

ਭਾਬੀ ਜੀ ਬੋਲੇ, "ਤੂੰ ਸ਼ਾਇਰ ਹੋ ਕੇ ਦਾਦ ਨਹੀਂ ਦਿੰਦਾ। ਕਿੰਨਾ ਸੋਹਣਾ ਸ਼ਬਦ ਮੈਂ ਵਰਤਿਆ ਹੈ। ਜੇ ਅਵਧ ਦੇ ਨਵਾਬ ਕਿਧਰੇ ਬਾਕੀ ਹੁੰਦੇ ਤਾਂ ਇਸੇ ਇਕ ਸ਼ਬਦ ਦੀ ਵਰਤੋਂ ਲਈ ਜਗੀਰ ਬਖ਼ਸ਼ ਦਿੰਦੇ। ਚੱਲ ਤੂੰ ਹੁਣ ਛੇਤੀ ਤਾਂ ਕਰ। ਏਨਾ ਹੀ ਬੜਾ ਹੈ।"

ਤੇ ਭਾਬੀ ਜੀ ਖਾਣੇ ਦੇ ਕਮਰੇ ਵਿਚ ਚਲੇ ਗਏ ਤੇ ਜਦ ਥੋੜੀ ਦੇਰ ਪਿਛੋਂ ਮੈਂ ਓਥੇ ਪਹੁੰਚਿਆ ਤਾਂ ਬੱਚੇ ਚਾਹ ਮੁਕਾਉਣ ਵਾਲੇ ਸਨ। ਨਿੱਕੀ ਰੀਹਾਨਾ ਬੋਲੀ, "ਚਾਚਾ ਜੀ, ਅਸੀਂ ਤਾਂ ਚਾਹ ਪੀ ਬੈਠੇ। ਹੁਣ ਤੁਸੀਂ ਸਾਡੀ ਜੂਠੀ ਚਾਹ ਪੀਓ।"

ਸਕੂਲ ਦੀ ਬਸ ਨੇ ਹਾਰਨ ਵਜਾਇਆ। ਬੱਚੀਆਂ ਤਾੜੀਆਂ ਮਾਰਦੀਆਂ ਬਾਹਰ ਨਿਕਲ ਗਈਆਂ। ਭਾਬੀ ਜੀ ਨੇ ਚਾਹ ਪਿਆਲੀ ਵਿਚ ਪਲਟ ਕੇ ਮੇਰੇ ਵਲ ਵਧਾਈ ਤੇ ਬੋਲੇ, "ਜੇ ਤੁਸੀਂ ਨੌਜਵਾਨ ਐਉਂ ਸੌਂਦੇ ਰਹੋਗੇ ਤਾਂ ਕੀ ਕਰੋਗੇ?"

"ਸ਼ਿਅਰ ਕਹਾਂਗਾ, ਹੋਰ ਕੀ ਕਰਾਂਗਾ।"

ਭਾਬੀ ਜੀ ਇਕ ਅਰਥ-ਭਰਪੂਰ ਅੰਦਾਜ਼ ਵਿਚ ਮੁਸਕਰਾਏ। ਮੈਂ ਝੇਪ ਗਿਆ। ਉਹਨਾਂ ਦੀ ਮੁਸਕਰਾਹਟ ਵਿਚ ਬੜੀ ਨਰਮੀ ਤੇ ਮਿਠਾਸ ਸੀ। ਤੇ ਇਕ ਨਿੰਮ੍ਹਾ ਇਸ਼ਾਰਾ।

ਉਹ ਆਉਂਦੇ ਹੀ ਬੋਲੇ, "ਤੇਰੇ ਭਾਈ ਜਾਨ ਠੀਕ ਚਾਰ ਵਜੇ ਉਠ ਬਹਿੰਦੇ ਸਨ, ਤੇ ਚਾਹ ਪੀ ਕੇ ਕੰਮ ਸ਼ੁਰੂ ਕਰ ਦਿੰਦੇ ਸਨ। ਮੁਢ ਵਿਚ ਸਵੇਰੇ ਜਗਾਇਆ ਜਾਣਾ ਮੈਨੂੰ ਵੀ ਬੜਾ ਜਬਰ ਪ੍ਰਤੀਤ ਹੁੰਦਾ, ਪਰ ਹੁਣ ਸਝਰੇ ਉੱਠਣ ਦੀ ਆਦਤ ਕੰਮ ਆ ਰਹੀ ਹੈ।"

ਮੈਂ ਪਲਟ ਕੇ ਦੇਖਿਆ ਭਾਬੀ ਜੀ ਦੀ ਮੇਜ਼ ਤੇ ਨੰਨ੍ਹੇ ਭਾਈ ਦੀ ਇਕ ਖ਼ੂਬਸੂਰਤ ਰੰਗੀਨ ਤਸਵੀਰ ਰੱਖੀ ਹੋਈ ਸੀ। ਉਹ ਮੁਸਕਰਾ ਰਹੇ ਸਨ। ਇਸ ਤਸਵੀਰ ਕੋਲ ਭਾਬੀ ਜੀ ਤੇ ਬੱਚਿਆਂ ਦੀਆਂ ਤਸਵੀਰਾਂ ਸਨ। ਹੁਣ ਸ਼ਿੰਗਾਰ-ਮੇਜ਼ ਤਾਂ ਨਾਂ ਦਾ ਹੀ

ਸ਼ਿੰਗਾਰ ਮੇਜ਼ ਸੀ। ਉਹਦੇ ਉਤੇ ਬੱਚਿਆਂ ਦੀਆਂ ਤਸਵੀਰਾਂ ਦਾ ਢੇਰ ਸੀ, ਤੇ ਸ਼ਾਇਦ ਇਕ ਕੰਘੀ ਤੋਂ ਬਿਨਾਂ ਕੋਈ ਦੂਜੀ ਸ਼ਿੰਗਾਰ ਦੀ ਚੀਜ਼ ਉਸ ਉਤੇ ਨਹੀਂ ਸੀ ਰੱਖੀ ਹੋਈ। ਭਾਬੀ ਜੀ ਉਦਾਸ ਹੋ ਗਏ ਤੇ ਬੋਲੇ :

"ਨਾ ਜਾਣੇ ਤੇਰੇ ਭਾਈ ਜਾਨ ਕਿਸ ਹਾਲ ਵਿਚ ਹਨ। ਦੇਖੋ ਉਹਨਾਂ ਦੇ ਮੁਕੱਦਮੇ ਦਾ ਕੀ ਬਣਦਾ ਹੈ। ਹਜ਼ਾਰ ਮੀਲ ਦੇ ਫ਼ਾਸਲੇ ਤੇ ਬੈਠੀ ਉਹਨਾਂ ਦੇ ਕਿਸੇ ਕੰਮ ਵੀ ਤਾਂ ਨਹੀਂ ਆ ਸਕਦੀ। ਕੁਝ ਹੀ ਦਿਨਾਂ ਵਿਚ ਉਹਨਾਂ ਦੇ ਮੁਕੱਦਮੇ ਦਾ ਫ਼ੈਸਲਾ ਹੋਣ ਵਾਲਾ ਹੈ।"

ਭਾਬੀ ਜੀ ਜਿਹੜੇ ਹਮੇਸ਼ਾ ਫੁੱਲ ਵਾਂਗ ਖਿੜੇ ਰਹਿਣ, ਤੇ ਬੁਲਬੁਲ ਵਾਂਗੂ ਚਹਿਕਦੇ ਰਹਿਣ ਦੇ ਆਦੀ ਸਨ, ਬਿਲਕੁਲ ਉਦਾਸ ਹੋ ਗਏ। ਕਮਰੇ ਵਿਚ ਖ਼ਾਮੋਸ਼ੀ ਛਾ ਗਈ। ਥੋੜੀ ਦੇਰ ਬਾਅਦ ਕਿਸੇ ਦੇ ਪੈਰਾਂ ਦੀ ਚਾਪ ਸੁਣਾਈ ਦਿਤੀ। ਫੇਰ ਆਵਾਜ਼ ਸੁਣੀ :

"ਮੈਂ ਆ ਸਕਦੀ ਹਾਂ ?"

"ਆ ਜਾਓ।" ਭਾਬੀ ਜੀ ਨੇ ਕਿਹਾ ਤੇ ਇਕ ਕੁੜੀ ਕਮਰੇ ਵਿਚ ਆ ਵੜੀ। ਉਹਨੂੰ ਦੇਖਦਿਆਂ ਹੀ ਭਾਬੀ ਜੀ ਬੋਲੇ, "ਆਓ ਸ਼ਿੰਮੀ, ਚਾਹ ਪੀਓ। ਮੈਂ ਅੱਜ ਸ਼ਾਮ ਨੂੰ ਤੁਹਾਡੇ ਘਰ ਜਾਣ ਵਾਲੀ ਸਾਂ। ਬੁਣ ਦਿਤਾ ਤੈਂ ਸੁਐਟਰ ?"

"ਓਹੀਓ ਲੈ ਕੇ ਆਈ ਹਾਂ। ਉੱਨ ਬਚ ਗਈ ਸੀ। ਤਾਂ ਮੈਂ ਟੋਪੀ ਤੇ ਮੋਜ਼ੇ ਵੀ ਬੁਣ ਦਿਤੇ।"

"ਬੜਾ ਚੰਗਾ ਕੀਤਾ ਤੈਂ। ਲੈ ਚਾਹ ਪੀ।" ਤੇ ਚਾਹ ਦੀ ਪਿਆਲੀ ਸ਼ਿੰਮੀ ਵਲ ਵਧਾ ਦਿਤੀ। ਸ਼ਿੰਮੀ ਮੇਰੀ ਮੌਜੂਦਗੀ ਵਿਚ ਕੁਝ ਸ਼ਰਮਾ ਰਹੀ ਸੀ। ਉਹ ਬੋਲੀ :

"ਮੈਂ ਚਾਹ ਪੀ ਚੁਕੀ ਹਾਂ।"

"ਫੇਰ ਵੀ ਪੀ ਲੈ। ਸੰਗਦੀ ਕਿਉਂ ਹੈਂ। ਇਹ ਮਸ਼ਹੂਰ ਸ਼ਾਇਰ ਹੈ, ਅਖ਼ਤਰ। ਤੇਰਾ ਵੱਡਾ ਭਾਈ ਹੈ।"

ਮੈਂ ਨਾਸ਼ਤਾ ਖ਼ਤਮ ਕਰ ਬੈਠਾ ਸਾਂ। ਉਠ ਕੇ ਖੜੋ ਗਿਆ।

"ਮੈਂ ਵੀ ਜ਼ਰਾ ਸ਼ਹਿਰ ਹੋ ਆਵਾਂ।"

"ਜਾ ਆਓ। ਮੈਂ ਵੀ ਹਸਪਤਾਲ ਹੋ ਕੇ ਆਉਣਾ ਹੈ। ਤੂੰ ਵੀ ਮੇਰੇ ਨਾਲ ਚੱਲ ਸ਼ਿੰਮੀ।"

ਮੈਂ ਕਮਰੇ ਦੀ ਖਿੜਕੀ ਵਿਚੋਂ ਭਾਬੀ ਜੀ ਨੂੰ ਬੰਗਲੇ ਦੇ ਅਹਾਤੇ ਵਿਚੋਂ ਬਾਹਰ ਜਾਂਦਿਆਂ ਦੇਖਿਆ।

ਉਹਨਾਂ ਦੇ ਹੱਥ ਵਿਚ ਦੁੱਧ ਦੀ ਉਹ ਬੋਤਲ ਸੀ ਜਿਹੜੀ ਦੇਰ ਤੋਂ ਮੇਜ਼ ਤੇ ਪਈ ਸੀ। ਇਹ ਤਾਂ ਮੈਨੂੰ ਦੋ ਦਿਨ ਪਿਛੋਂ ਪਤਾ ਲੱਗਾ ਕਿ ਭਾਬੀ ਜੀ ਦੇ ਇਕ ਪੁਰਾਣੇ

ਮੁਲਾਜ਼ਮ ਦੀ ਧੀ ਹਸਪਤਾਲ ਵਿਚ ਹੈ। ਦੋ ਮਹੀਨੇ ਪਹਿਲਾਂ ਉਹਦੇ ਪਤੀ ਦਾ ਦੇਹਾਂਤ ਹੋ ਗਿਆ ਸੀ, ਤੇ ਹੁਣ ਉਹਦੇ ਬੱਚਾ ਪੈਦਾ ਹੋਇਆ ਸੀ, ਤੇ ਉਹਦੀ ਸੁਰਤ ਲੈਣ ਵਾਲਾ ਕੋਈ ਨਹੀਂ ਸੀ। ਭਾਬੀ ਜੀ ਆਪ ਹੀ ਦੋ ਵੇਲੇ ਦੋ ਫ਼ਰਲਾਂਗ ਪੈਦਲ ਜਾਂਦੇ ਤੇ ਦੁੱਧ ਪਹੁੰਚਾਉਂਦੇ। ਸਵੈੱਟਰ ਤੇ ਮੌਜ਼ੇ ਵੀ ਉਸੇ ਬੱਚੇ ਲਈ ਬਣਵਾਏ ਸਨ ਕਿਉਂਕਿ ਸਿਆਲ ਸ਼ੁਰੂ ਹੋਣ ਵਾਲਾ ਸੀ ਤੇ ਸ਼ਿੰਮੀ ਉਹਨਾਂ ਦੇ ਕਾਲਜ ਦੀ ਇਕ ਗ਼ਰੀਬ ਵਿਦਿਆਰਥਣ ਸੀ ਜਿਹੜੀ ਕੇਵਲ ਉਹਨਾਂ ਦੀ ਸਹਾਇਤਾ ਦੇ ਸਹਾਰੇ ਪੜ੍ਹ ਰਹੀ ਸੀ।

ਭਾਬੀ ਜੀ ਨਾਲ ਮੇਰੀ ਇਹ ਦੂਜੀ ਹੀ ਮੁਲਾਕਾਤ ਸੀ, ਭਾਵੇਂ ਅਸੀਂ ਇਕ ਦੂਜੇ ਨੂੰ ਚਿੱਠੀਆਂ ਲਿਖਦੇ ਰਹਿੰਦੇ ਸਾਂ। ਪਰ ਤੀਜੇ ਦਿਨ ਉਹਨਾਂ ਕੋਲ ਰਹਿ ਕੇ ਪਤਾ ਲੱਗਾ ਕਿ ਉਹ ਕੋਈ ਇਸਤਰੀ ਨਹੀਂ, ਮਸ਼ੀਨ ਹੈ। ਉਹ ਸਵੇਰੇ ਉਠ ਕੇ ਕੰਮ ਸ਼ੁਰੂ ਕਰ ਦਿੰਦੇ ਸਨ। ਉਹਨਾਂ ਦਾ ਜ਼ਮਾਨਾ ਬਦਲ ਗਿਆ ਸੀ। ਕਦੇ ਕੁ ਉਹਨਾਂ ਕੋਲ ਚਾਰ ਪੰਜ ਨੌਕਰ ਤੇ ਮਾਈਆਂ ਹੁੰਦੀਆਂ ਸਨ। ਹੁਣ ਉਹਨਾਂ ਕੋਲ ਕੇਵਲ ਇਕ ਨੌਕਰ ਸੀ ਜਿਹੜਾ ਬਜ਼ਾਰੋਂ ਸੌਦੇ ਵੀ ਲਿਆਉਂਦਾ ਸੀ ਤੇ ਖਾਣਾ ਵੀ ਬਣਾਉਂਦਾ ਸੀ। ਪੈਸਿਆਂ ਦੀ ਤੰਗੀ ਸੀ। ਪਹਿਲਾਂ ਹਜ਼ਾਰ ਰੁਪਏ ਆਪਣੇ ਸ਼ੌਕਾਂ ਤੇ ਖ਼ਰਚ ਕਰ ਦਿੰਦੇ ਸਨ, ਤੇ ਹੁਣ ਮਹੀਨੇ ਦੇ ਚਾਰ ਸੌ ਰੁਪਏ ਲਈ ਕੁੜੀਆਂ ਦੇ ਇਕ ਕਾਲਜ ਵਿਚ ਲੈਕਚਰਰ ਸਨ, ਤੇ ਪੰਜਾਹ ਰੁਪਏ ਮਹੀਨੇ ਲਈ ਇਕ ਲੜਕੀ ਨੂੰ ਵੀ ਪੜ੍ਹਾਉਂਦੇ ਸਨ। ਬਸ ਏਹੋ ਲੈ ਦੇ ਕੇ ਉਹਨਾਂ ਦੀ ਆਮਦਨੀ ਸੀ। ਤੇ ਖ਼ਰਚ ਜਿਉਂ ਦਾ ਤਿਉਂ ਸੀ। ਸਗੋਂ ਵੱਧ ਹੀ ਸੀ। ਆਪਣਾ ਤੇ ਬੱਚਿਆਂ ਦਾ ਖ਼ਰਚ ਹੁੰਦਾ ਤਾਂ ਕਿਸੇ ਤਰ੍ਹਾਂ ਪੂਰਾ ਹੋ ਜਾਂਦਾ, ਪਰ ਖ਼ਰਚ ਵਧ ਗਿਆ ਸੀ। ਬੱਚਿਆਂ ਦੀਆਂ ਤੇ ਆਪਣੀਆਂ ਲੋੜਾਂ ਤੋਂ ਬਿਨਾਂ ਕੁਝ ਰਕਮ ਪੱਕੇ ਤੌਰ ਤੇ ਉਹਨਾਂ ਨੂੰ ਮਜ਼ਦੂਰਾਂ ਤੇ ਬੱਚਿਆਂ ਦੀਆਂ ਜਥੇਬੰਦੀਆਂ ਨੂੰ ਦੇਣੀ ਪੈਂਦੀ ਸੀ। ਕਾਨਫ਼ਰੰਸਾਂ ਤੇ ਹੋਰ ਸਮਾਗਮਾਂ ਵਿਚ ਸ਼ਾਮਲ ਹੋਣ ਲਈ ਸਫ਼ਰ ਵਿਚ ਰੇਲ ਦਾ ਕਰਾਇਆ ਭਰਨਾ ਪੈਂਦਾ ਸੀ। ਦੋ ਗ਼ਰੀਬ ਕੁੜੀਆਂ ਦੀ ਪੜ੍ਹਾਈ ਉਹਨਾਂ ਦੀ ਸਹਾਇਤਾ ਤੇ ਨਿਰਭਰ ਸੀ।

ਜਦ ਭਾਈ ਜਾਨ ਦੀ ਸ਼ਾਦੀ ਰਕੀਆ ਭਾਬੀ ਜੀ ਨਾਲ ਹੋਈ ਸੀ, ਤਾਂ ਸਾਡਾ ਖ਼ਿਆਲ ਸੀ ਇਹ ਸ਼ਾਦੀ ਸਫਲ ਨਹੀਂ ਹੋ ਸਕਦੀ। ਇਕ ਪਾਸੇ ਨੰਨ੍ਹੇ ਭਾਈ ਸਨ ਜਿਹਨਾਂ ਨੂੰ ਅਜਿਹੀ ਰਾਜਨੀਤੀ ਦਾ ਸ਼ੌਕ ਸੀ ਜਿਹੜੀ ਉਹਨਾਂ ਨੂੰ ਬਾਰ ਬਾਰ ਜਿਹਲ ਭਿਜਵਾਉਂਦੀ ਰਹਿੰਦੀ। ਦੂਜੇ ਪਾਸੇ ਭਾਬੀ ਜੀ ਸਨ, ਨਾਜ਼ਾਂ ਦੇ ਪਲੇ, ਤੇ ਅਜਿਹੇ ਹਾਲਾਤ ਵਿਚ ਵੱਡੇ ਹੋ ਕੇ ਜੁਆਨੀ ਤੱਕ ਪਹੁੰਚੇ, ਜਿਥੇ ਆਪਣਾ ਆਪ ਹੀ ਸਭ ਕੁਝ ਸੀ। ਕੁਝ ਲੋਕਾਂ ਦਾ ਖ਼ਿਆਲ ਸੀ ਕਿ ਭਾਈ ਜਾਨ ਵੀ ਰਾਜਨੀਤੀ ਦੇ ਚੱਕਰ ਵਿਚੋਂ ਨਿਕਲ ਕੇ ਬੈਰਿਸਟਰੀ ਕਰਨ ਲੱਗਣਗੇ ਤੇ ਆਪਣੀ ਆਲੀਸ਼ਾਨ ਕੋਠੀ ਵਿਚ ਠਾਠ ਦੀ ਜ਼ਿੰਦਗੀ ਗੁਜ਼ਾਰਨਗੇ। ਜਾਂ ਫੇਰ ਅਰਾਮ ਕੁਰਸੀ ਵਾਲੀ ਸਿਆਸਤ ਚੱਲੇਗੀ, ਤੇ ਕਿਤਾਬਾਂ ਦੀਆਂ ਗੱਲਾਂ ਦੁਹਰਾਈਆਂ ਜਾਇਆ ਕਰਨਗੀਆਂ। ਪਰ

ਸਭ ਦਾ ਖ਼ਿਆਲ ਗ਼ਲਤ ਨਿਕਲਿਆ। ਭਾਈ ਜਾਨ ਨੇ ਛੇਤੀ ਹੀ ਰਕੀਆ ਭਾਬੀ ਜੀ ਨੂੰ ਆਪਣੇ ਰੰਗ ਵਿਚ ਰੰਗ ਲਿਆ ਤੇ ਉਹ ਉਹਨਾਂ ਦੇ ਮੋਢੇ ਨਾਲ ਮੋਢਾ ਜੋੜ ਕੇ ਤੁਰਨ ਲੱਗੇ। ਸ਼ਾਦੀ ਤੋਂ ਤਿੰਨ ਮਹੀਨੇ ਪਿਛੋਂ ਹੀ ਨੰਨ੍ਹੇ ਭਾਈ ਗ੍ਰਿਫ਼ਤਾਰ ਹੋ ਗਏ, ਤੇ ਉਹਨਾਂ ਨੂੰ ਦੋ ਸਾਲ ਦੀ ਕੈਦ ਹੋ ਗਈ। ਭਾਬੀ ਜੀ ਨੇ ਆਪਣੇ ਲਈ ਰਾਹ ਲਭ ਲਿਆ। ਬੀ.ਏ. ਉਹ ਪਹਿਲਾਂ ਹੀ ਕਰ ਚੁਕੇ ਸਨ। ਛੇਤੀ ਹੀ ਤਿਆਰੀ ਕਰ ਕੇ ਐਮ.ਏ. ਕਰ ਲਿਆ ਤੇ ਇਕ ਕਾਲਜ ਵਿਚ ਲੈਕਚਰਰ ਲੱਗ ਗਏ, ਤੇ ਆਪਣੀ ਇਕਲੌਤੀ ਬੱਚੀ ਦੀ ਦੇਖ ਭਾਲ ਵਿਚ ਜੁਟ ਪਏ।

ਦੋ ਸਾਲ ਬਾਅਦ ਜਦ ਨੰਨ੍ਹੇ ਭਾਈ ਜਿਹਲ ਤੋਂ ਛੁੱਟ ਕੇ ਆਏ ਤਾਂ ਫੇਰ ਆਪਣੀਆਂ ਸਰਗਰਮੀਆਂ ਵਿਚ ਰੁੱਝ ਗਏ। ਤੇ ਭਾਬੀ ਜੀ ਆਪਣਾ ਕੰਮ ਕਰਦੇ ਰਹੇ, ਦੋ ਬੱਚੇ ਹੋਏ ਉਹਨਾਂ ਨੂੰ ਪਾਲਦੇ ਰਹੇ, ਹੁਣ ਨੰਨ੍ਹੇ ਭਾਈ ਤਿੰਨ ਸਾਲ ਤੋਂ ਬੰਦ ਸਨ, ਤੇ ਉਹਨਾਂ ਉਤੇ ਮੁਕੱਦਮਾ ਚੱਲ ਰਿਹਾ ਸੀ, ਤਾਂ ਭਾਬੀ ਜੀ ਬੇਸ਼ੁਮਾਰ ਜ਼ੁੰਮੇਵਾਰੀਆਂ ਤੇ ਗ਼ਮ ਦਾ ਬੋਝ ਚੁਕੀ ਫਿਰਦੇ ਸਨ। ਪਰ ਉਹਨਾਂ ਦਾ ਚਿਹਰਾ ਕਦੇ ਮੈਲਾ ਨਹੀਂ ਸੀ ਹੁੰਦਾ, ਉਹ ਆਪਣੇ ਗ਼ਮ ਨੂੰ ਖ਼ੁਸ਼ੀ ਸਮਝਣ ਲੱਗੇ ਸਨ, ਤੇ ਗ਼ਮ ਵਿਚੋਂ ਖ਼ੁਸ਼ੀ ਦਾ ਪਖ ਕੱਢ ਲੈਂਦੇ ਸਨ।

ਉਹ ਸੁਬਾਹ ਸਵੇਰੇ ਉਠਦੇ, ਬੱਚਿਆਂ ਨੂੰ ਨੁਹਾਉਂਦੇ, ਉਹਨਾਂ ਦੇ ਕੱਪੜੇ ਬਦਲਦੇ, ਆਪ ਨਹਾ ਧੋ ਕੇ ਤਿਆਰ ਹੁੰਦੇ, ਬੱਚਿਆਂ ਨੂੰ ਖੁਆ ਪਿਆ ਕੇ ਸੱਤ ਵਜੇ ਸਕੂਲ ਭੇਜ ਦਿੰਦੇ। ਫੇਰ ਮਿਲਣ ਵਾਲਿਆਂ ਦਾ ਸਿਲਸਿਲਾ ਸ਼ੁਰੂ ਹੋ ਜਾਂਦਾ, ਭਾਂਤ ਭਾਂਤ ਦੇ ਲੋਕ ਉਹਨਾਂ ਨੂੰ ਮਿਲਣ ਆਉਂਦੇ ਤੇ ਕਿਸਮ ਕਿਸਮ ਦੀਆਂ ਫ਼ਰਮਾਇਸ਼ਾਂ ਕਰਦੇ। ਕੋਈ ਉਹਨਾਂ ਨੂੰ ਮੁਲਾਜ਼ਮਤ ਲਈ ਸਿਫ਼ਾਰਸ਼ ਕਰਨ ਨੂੰ ਕਹਿੰਦਾ, ਕੋਈ ਕਿਸੇ ਹੋਰ ਕੰਮ ਲਈ। ਸਭ ਆਦਮੀ ਉਹਨਾਂ ਨੂੰ ਵੱਡੇ ਬੰਦੇ ਦੀ ਪਤਨੀ ਤੇ ਨੂੰਹ ਸਮਝਦੇ ਸਨ। ਕੋਈ ਇਹ ਨਹੀਂ ਸੀ ਜਾਣਦਾ ਕਿ ਵੱਡੇ ਲੋਕਾਂ ਨਾਲ ਉਹਨਾਂ ਦਾ ਸੰਬੰਧ ਕੇਵਲ ਛੋਟੇ ਲੋਕਾਂ ਦੇ ਕਾਰਨ ਰਹਿ ਗਿਆ ਹੈ। ਵੱਡੇ ਲੋਕਾਂ ਕੋਲ ਹੁਣ ਉਹ ਸਿਰਫ਼ ਸਿਫ਼ਾਰਸ਼ਾਂ ਲੈ ਕੇ ਜਾਂਦੇ ਸਨ, ਨਹੀਂ ਤਾਂ ਉਹਨਾਂ ਨਾਲ ਹੁਣ ਕੋਈ ਦੂਰ ਦਾ ਵਾਸਤਾ ਵੀ ਨਹੀਂ ਸੀ ਰਹਿ ਗਿਆ। ਭਾਬੀ ਜੀ ਕਾਲਜ ਜਾਂਦੇ ਤੇ ਉਥੇ ਹਰ ਕੁੜੀ ਦੇ ਮੁਆਮਲਿਆਂ ਵਿਚ ਦਿਲਚਸਪੀ ਲੈਂਦੇ। ਕਾਲਜ ਤੋਂ ਵਾਪਸ ਆ ਕੇ ਕਈ ਖ਼ਤ ਹਰ ਰੋਜ਼ ਲਿਖਦੇ, ਤੇ ਉਹਨਾਂ ਨੂੰ ਡਾਕ ਵਿਚ ਪਵਾਉਂਦੇ। ਆਮ ਤੌਰ ਤੇ ਇਹ ਖ਼ਤ ਨਵੇਂ ਲਿਖਣ ਵਾਲਿਆਂ ਦੇ ਨਾਉਂ ਹੁੰਦੇ ਜਿਹੜੇ ਉਹਨਾਂ ਨੂੰ ਚਿਠੀਆਂ ਲਿਖਿਆ ਕਰਦੇ ਸਨ। ਭਾਬੀ ਜੀ ਨੇ ਨਿਰਾ ਜੀਅ ਪਰਚਾਉਣ ਤੇ ਵਕਤ ਕੱਟਣ ਲਈ ਲਿਖਣਾ ਸ਼ੁਰੂ ਕੀਤਾ ਪਰ ਉਹ ਬਹੁਤ ਅੱਛਾ ਲਿਖਣ ਲੱਗ ਪਏ। ਨਵੇਂ ਲਿਖਣ ਵਾਲੇ ਉਹਨਾਂ ਤੋਂ ਸਲਾਹਾਂ ਲੈਂਦੇ, ਤੇ ਉਹ ਬੜੇ ਪਿਆਰ ਨਾਲ ਉਹਨਾਂ ਦੇ ਖ਼ਤਾਂ ਦੇ ਜਵਾਬ ਦਿੰਦੇ। ਇਸ ਤਰ੍ਹਾਂ ਕਿ ਨਾ ਤਾਂ ਨਵੇਂ ਲਿਖਣ ਵਾਲੇ ਗ਼ਲਤਫ਼ਹਿਮੀਆਂ ਦਾ ਸ਼ਿਕਾਰ

ਹੋ ਕੇ ਬਹਿਕ ਸਕਣ ਤੇ ਨਾ ਹੀ ਉਹਨਾਂ ਦੀ ਦਿਲਸ਼ਿਕਨੀ ਹੋਵੇ। ਫੇਰ ਸ਼ਾਮ ਨੂੰ ਇਕ ਜਗ੍ਹਾ ਪੜ੍ਹਾਉਣ ਵੀ ਚਲੇ ਜਾਂਦੇ ਸਨ।

ਭਾਵ ਸਵੇਰੇ ਜਾਗਣ ਤੋਂ ਸੌਣ ਦੇ ਸਮੇਂ ਤਕ ਕੰਮ। ਆਦਮੀ ਕਿਥੋਂ ਮਸ਼ੀਨ ਹੀ ਪ੍ਰਤੀਤ ਹੁੰਦੇ ਸਨ। ਉਹਨਾਂ ਦੇ ਖ਼ਤ ਲਿਖਣ ਦੇ ਸ਼ੌਕ ਤੋਂ ਤੰਗ ਆ ਕੇ ਮੈਂ ਕਿਹਾ, "ਭਾਬੀ ਜੀ, ਤੁਸੀਂ ਇਹ ਕੀ ਇੱਲਤ ਪਾਲ ਰੱਖੀ ਹੈ। ਕਾਲਜ ਵਿਚ ਤਾਂ ਸਿਰ ਖਪਾਉਂਦੇ ਹੀ ਹੋ, ਘਰ ਵਿਚ ਵੀ ਇਕ ਕਾਲਜ ਬਣਾ ਰੱਖਿਆ ਹੈ।" ਭਾਬੀ ਜੀ ਬੜੇ ਵਕਾਰ ਵਾਲੇ ਅੰਦਾਜ਼ ਵਿਚ ਮੁਸਕਰਾਏ ਤੇ ਬੋਲੇ,

"ਅਖ਼ਤਰ, ਇਹਨਾਂ ਨਵੇਂ ਲਿਖਣ ਵਾਲਿਆਂ ਨੂੰ ਮੈਂ ਕਿਵੇਂ ਭੁੱਲ ਸਕਦੀ ਹਾਂ। ਇਹ ਤਾਂ ਸਾਡੇ ਭਵਿੱਖਤ ਦੀ ਆਸ ਹਨ। ਜੇ ਮੈਂ ਇਹਨਾਂ ਪੌਦਿਆਂ ਤੇ ਰੋਜ਼ ਛਿੜਕਾਓ ਨਹੀਂ ਕਰ ਸਕਦੀ, ਉਹਨਾਂ ਦੀ ਸੇਵਾ ਨਹੀਂ ਕਰ ਸਕਦੀ ਕਿ ਉਹਨਾਂ ਨੂੰ ਫੁੱਲ ਲੱਗਣ ਤੇ ਸਾਰਾ ਬਾਗ਼ ਮਹਿਕ ਉਠੇ, ਤਾਂ ਘਟੋ ਘਟ ਜਿੰਨਾ ਕੁਝ ਕਰ ਸਕਦੀ ਹਾਂ ਉਹ ਤਾਂ ਕਰਨਾ ਹੀ ਚਾਹੀਦਾ ਹੈ।"

ਏਸ ਜਵਾਬ ਤੋਂ ਬਾਅਦ ਕੁਝ ਹੋਰ ਬੋਲਣ ਦੀ ਗੁੰਜਾਇਸ਼ ਹੀ ਨਹੀਂ ਸੀ, ਮੈਂ ਚੁਪ ਹੀ ਰਿਹਾ।

ਦੂਜੇ ਦਿਨ ਸ਼ਾਮ ਵੇਲੇ ਓਹੀਓ ਕੁੜੀ ਸ਼ਿੰਮੀ ਉਹਨਾਂ ਕੋਲ ਆਈ। ਉਹ ਬਹੁਤ ਉਦਾਸ ਸੀ। ਉਹ ਕੁਝ ਕਹਿਣਾ ਚਾਹੁੰਦੀ ਸੀ ਪਰ ਬੋਲ ਨਹੀਂ ਸੀ ਰਹੀ। ਬਾਰ ਬਾਰ ਉਹਦੇ ਹੋਠ ਕੰਬ ਕੇ ਰਹਿ ਜਾਂਦੇ ਸਨ, ਤੇ ਐਉਂ ਪ੍ਰਤੀਤ ਹੁੰਦਾ ਸੀ ਕਿ ਉਹ ਰੋ ਪਵੇਗੀ। ਭਾਬੀ ਜੀ ਨੇ ਉਹਨੂੰ ਬੈਠਾਇਆ ਤੇ ਉਹਦੇ ਨਾਲ ਗੱਲਾਂ ਕੀਤੀਆਂ। ਜਦ ਆਉਣ ਦਾ ਕਾਰਨ ਪੁਛਿਆ ਤਾਂ ਉਹ ਕੁਝ ਨਾ ਬੋਲੀ। ਭਾਬੀ ਜੀ ਜਿੰਨੇ ਸਿਰੜ ਨਾਲ ਉਸ ਤੋਂ ਪੁਛਦੇ, ਮਲੂਮ ਹੁੰਦਾ ਸੀ ਕਿ ਉਹਦੇ ਹੋਠ ਉਤਨੀ ਹੀ ਸ਼ਿੱਦਤ ਨਾਲ ਆਪਸ ਵਿਚ ਚਿਪਕ ਜਾਂਦੇ। ਆਖ਼ਰ ਉਹ ਕੁਝ ਨਾ ਬੋਲੀ। ਭਾਬੀ ਜੀ ਨੇ ਉਹਨੂੰ ਉਠਾਇਆ ਤੇ ਸੌਣ ਦੇ ਕਮਰੇ ਵਿਚ ਲੈ ਗਏ। ਦਰਵਾਜ਼ਾ ਅੰਦਰੋਂ ਬੰਦ ਕੀਤਾ ਤੇ ਪੁਛਿਆ ਕੀ ਗੱਲ ਹੈ।

ਪਰ ਸ਼ਿੰਮੀ ਕੁਝ ਦੱਸਣ ਦੀ ਥਾਂ ਰੋਣ ਲੱਗ ਪਈ। ਭਾਬੀ ਜੀ ਦੇ ਚੁਪ ਕਰਾਉਣ ਤੇ ਵੀ ਰੋਂਦੀ ਰਹੀ, ਤੇ ਫੇਰ ਬੜੀ ਦੇਰ ਬਾਅਦ ਭਾਬੀ ਜੀ ਦੇ ਡਾਂਟਣ ਤੇ ਉਹਨੇ ਦੱਸਿਆ ਕਿ ਅਗਲੇ ਹੀ ਦਿਨ ਉਹਦੇ ਭਾਈ ਨੇ ਐਮ.ਏ. ਦੀ ਫ਼ੀਸ ਭਰਨੀ ਹੈ ਤੇ ਪੈਸਿਆਂ ਦਾ ਕੋਈ ਪ੍ਰਬੰਧ ਨਹੀਂ ਹੋ ਸਕਿਆ, ਉਹ ਏਸ ਗੱਲ ਲਈ ਸ਼ਰਮਿੰਦੀ ਹੈ ਕਿ ਭਾਬੀ ਜੀ ਉਹਦੇ ਕਾਲਜ ਦਾ ਖ਼ਰਚ ਦਿੰਦੇ ਹਨ, ਤੇ ਹੁਣ ਉਹ ਭਾਈ ਦੇ ਇਮਤਿਹਾਨ ਦੀ ਫ਼ੀਸ ਮੰਗੇ। ਪਰ ਹੋਰ ਕੋਈ ਅਜਿਹਾ ਹਮਦਰਦ ਵੀ ਨਹੀਂ ਸੀ, ਜਿਹਦੇ ਕੋਲ ਜਾ ਕੇ ਉਹ ਆਪਣੇ ਦਿਲ ਦਾ ਬੋਝ ਹਲਕਾ ਕਰਦੀ। ਉਹ ਆਪਣਾ ਜੀਅ ਹੌਲਾ ਕਰਨ ਲਈ ਹੀ ਉਹਨਾਂ ਕੋਲ ਆਈ ਸੀ।

ਭਾਬੀ ਜੀ ਨੇ ਬੜੇ ਪਿਆਰ ਨਾਲ ਉਹਦੀ ਗਲ੍ਹ ਤੇ ਇਕ ਚਪੇੜ ਲਾਈ ਤੇ ਬੋਲੇ, "ਪਗਲੀਏ, ਇਸ ਵਿਚ ਰੋਣ ਦੀ ਕੀ ਗੱਲ ਹੈ। ਸ਼ਰਮਾਉਣ ਦੀ ਕੀ ਗੱਲ ਹੈ। ਅਸੀਂ ਲੋਕ ਇਸੇ ਤਰ੍ਹਾਂ ਤਾਂ ਇਕ ਦੂਜੇ ਨੂੰ ਦੱਸ ਕੇ ਆਪਣਾ ਦੁਖ ਹੌਲਾ ਕਰਦੇ ਹਾਂ।"

ਇਤਨਾ ਕਹਿ ਕੇ ਉਹਨਾਂ ਨੇ ਅਲਮਾਰੀ ਖੋਲ੍ਹੀ ਤੇ ਸੋਨੇ ਦੀਆਂ ਦੋ ਛੋਟੀਆਂ ਛੋਟੀਆਂ ਚੂੜੀਆਂ ਸ਼ਿੰਮੀ ਦੇ ਹੱਥ ਵਿਚ ਦੇ ਕੇ ਬੋਲੇ, "ਜਾਹ, ਇਹਨਾਂ ਨੂੰ ਵੇਚ ਕੇ ਫ਼ੀਸ ਭਰ ਦੇਹ।"

ਸ਼ਿੰਮੀ ਸ਼ਾਇਦ ਡਿੱਗ ਪੈਂਦੀ। ਪਰ ਭਾਬੀ ਜੀ ਨੇ ਉਹਨੂੰ ਸੰਭਾਲ ਲਿਆ ਤੇ ਉਹਦਾ ਮੱਥਾ ਚੁੰਮ ਕੇ ਬੋਲੇ, "ਰੋਜ਼ ਅਜਿਹਾ ਜ਼ਮਾਨਾ ਨਹੀਂ ਰਹੇਗਾ, ਦਿਨ ਬਦਲਣਗੇ। ਜਾਹ ਸੁਦੇਹਾਂ ਹੀ ਚਲੀ ਜਾਹ, ਫੇਰ ਹਨੇਰਾ ਹੋ ਜਾਵੇਗਾ।"

ਸ਼ਿੰਮੀ ਚੂੜੀਆਂ ਲੈ ਕੇ ਚਲੀ ਗਈ। ਇਹ ਚੂੜੀਆਂ ਉਹ ਸਨ ਜਿਹੜੀਆਂ ਦੋ ਦਿਨ ਪਹਿਲਾਂ ਭਾਬੀ ਜੀ ਨੇ ਨਿੱਕੀ ਰੀਹਾਨਾ ਲਈ ਬੜੀ ਮੁਸ਼ਕਲ ਨਾਲ ਪੈਸੇ ਬਚਾ ਕੇ ਬਣਵਾਈਆਂ ਸਨ, ਤੇ ਰੀਹਾਨਾ ਨੇ ਉਹਨਾਂ ਨੂੰ ਸਿਰਫ਼ ਇਕ ਵਾਰ ਪਹਿਨਿਆ ਸੀ।

ਚੂੜੀਆਂ ਦੇ ਕੇ ਭਾਬੀ ਜੀ ਖ਼ੁਸ਼ ਸਨ, ਜਿਵੇਂ ਉਹਨਾਂ ਦੇ ਦਿਲ ਤੋਂ ਪਹਾੜ ਜਿਹਾ ਕੋਈ ਬੋਝ ਉਤਰ ਗਿਆ ਸੀ।

ਮੈਂ ਚਾਰ ਦਿਨਾਂ ਤੋਂ ਉਹਨਾਂ ਕੋਲ ਸਾਂ। ਇਕ ਜ਼ਰੂਰੀ ਮੁਆਮਲੇ ਵਿਚ ਉਹਨਾਂ ਨਾਲ ਮਸ਼ਵਰਾ ਕਰਨ ਗਿਆ ਸਾਂ, ਪਰ ਉਹਨਾਂ ਦੀਆਂ ਮਸਰੂਫ਼ੀਅਤਾਂ ਤੇ ਉਲਝਣਾਂ ਦੇਖ ਕੇ ਗੱਲ ਕਰਨ ਦਾ ਮੌਕਾ ਨਾ ਮਿਲਿਆ, ਤੇ ਨਾ ਹਿੰਮਤ ਹੋਈ। ਮੈਂ ਸੋਚ ਲਿਆ ਸੀ ਕਿ ਬਿਨਾਂ ਉਹਨਾਂ ਨਾਲ ਮਸ਼ਵਰਾ ਕੀਤੇ ਤੇ ਬਿਨਾਂ ਸਹਾਇਤਾ ਮੰਗੇ ਮੁੜ ਜਾਵਾਂਗਾ ਭਾਵੇਂ ਕਿ ਮੈਂ ਚੰਗੀ ਤਰ੍ਹਾਂ ਸਮਝਦਾ ਸਾਂ ਕਿ ਓਹੋ ਹੀ ਇਕ ਏਹੋ ਜਿਹੀ ਵਿਅਕਤੀ ਸਨ ਜਿਸ ਤੋਂ ਇਸ ਸਿਲਸਿਲੇ ਵਿਚ ਮੇਰੀ ਸਹਾਇਤਾ ਹੋ ਸਕਦੀ ਸੀ। ਪਰ ਮੈਂ ਫ਼ੈਸਲਾ ਕਰ ਲਿਆ ਸੀ ਕਿ ਉਸ ਮਸਲੇ ਬਾਰੇ ਉਹਨਾਂ ਨਾਲ ਉੱਕਾ ਕੋਈ ਗੱਲ ਨਹੀਂ ਕਰਾਂਗਾ।

ਭਾਬੀ ਜੀ ਨੇ ਆਪ ਹੀ ਕਿਹਾ, "ਤੂੰ ਚਾਰ ਦਿਨਾਂ ਦਾ ਆਇਆ ਹੈਂ, ਪਰ ਗੱਲ ਕੋਈ ਨਹੀਂ ਕੀਤੀ?"

ਮੈਂ ਕਿਹਾ, "ਮੈਂ ਸਿਰਫ਼ ਸੈਰ ਕਰਨ ਤੇ ਤੁਹਾਨੂੰ ਮਿਲਣ ਹੀ ਆਇਆ ਸਾਂ।"

ਉਹ ਬੋਲੇ, "ਤੇਰੀ ਸ਼ਾਦੀ ਦਾ ਕੀ ਹੋਇਆ। ਸੁਣਿਆ ਹੈ ਤੇਰੇ ਤੇ ਤੇਰੇ ਘਰ ਵਾਲਿਆਂ ਵਿਚਕਾਰ ਸ਼ਾਦੀ ਦੇ ਮਸਲੇ ਤੇ ਸਖ਼ਤ ਮਤਭੇਦ ਹੋ ਗਿਆ ਹੈ।"

"ਜੀ ਹਾਂ,—ਸ਼ਾਦੀ ਦਾ ਮਤਲਬ ਹੈ ਕਿ ਜਾਂ ਤਾਂ ਮੈਂ ਅੰਮੀ ਦੀ ਪਸੰਦ ਦੇ ਮੁਤਾਬਕ ਇਕ ਅਹਿਮਕ ਕੁੜੀ ਵਿਆਹ ਲਵਾਂ ਜਾਂ ਫੇਰ ਚੁਪ ਚਾਪ ਬੈਠਾ ਰਵ੍ਹਾਂ।"

"ਤੇ ਉਹ ਜਮੀਲਾ ? ਤੂੰ ਜਮੀਲਾ ਨਾਲ ਸ਼ਾਦੀ ਕਰਨਾ ਚਾਹੁੰਦਾ ਸੀ ਨਾ ?" ਭਾਬੀ ਜੀ ਬੋਲੇ ।

ਮੈਂ ਕਿਹਾ, "ਹੁਣ ਵੀ ਚਾਹੁੰਦਾ ਹਾਂ ਪਰ ਅੰਮੀ ਨੇ ਕਹਿ ਦਿਤਾ ਕਿ ਜਮੀਲਾ ਬਹੂ ਬਣ ਕੇ ਏਸ ਘਰ ਵਿਚ ਨਹੀਂ ਵੜ ਸਕਦੀ ।"

"ਇਹ ਤਾਂ ਬੜੀ ਜ਼ਿਆਦਤੀ ਹੈ", ਭਾਬੀ ਜੀ ਬੋਲੇ ।

ਮੈਂ ਕਿਹਾ, "ਹੈ ਤਾਂ ਪਰ ਕੀਤਾ ਕੀ ਜਾਵੇ । ਬਹੁਤ ਸਾਰੇ ਜ਼ੁਲਮ ਬਰਦਾਸ਼ਤ ਹੀ ਕਰਨੇ ਪੈਂਦੇ ਹਨ ।"

"ਫੇਰ ਕੀ ਸੋਚਿਆ ?" ਭਾਬੀ ਜੀ ਨੇ ਪੁਛਿਆ ।

ਮੈਂ ਆਪਣੇ ਸ਼ਬਦਾਂ ਤੇ ਜ਼ੋਰ ਦੇ ਕੇ ਕਿਹਾ, "ਸ਼ਾਦੀ ਤਾਂ ਜਮੀਲਾ ਨਾਲ ਹੀ ਕਰਾਂਗਾ ਤੇ ਘਰ ਛੱਡ ਦਿਆਂਗਾ ।"

"ਤਾਂ ਬਿਸਮਿੱਲਾ, ਵਿਆਹ ਕਰ ਕੇ ਆ ਜਾਓ । ਉਹ ਏਥੇ ਮੇਰੇ ਨਾਲ ਰਹੇਗੀ । ਮੈਂ ਵੀ ਇਕੱਲੀ ਹਾਂ ।"

"ਉਫ਼", ਭਾਬੀ ਜੀ ਦੀ ਇਹ ਗੱਲ ਸੁਣ ਕੇ ਮੇਰਾ ਸਿਰ ਚਕਰਾ ਗਿਆ । ਇਹ ਇਸਤ੍ਰੀ ਹੈ ਕਿ ਹਿੰਮਤ ਇਰਾਦੇ ਦਾ ਥੰਮ੍ਹ । ਆਪਣੇ ਲਈ ਨਿੱਤ ਇਕ ਨਵਾਂ ਬੋਝ ਪੈਦਾ ਕਰ ਲੈਂਦੀ ਹੈ । ਇਹਦੀਆਂ ਆਪਣੀਆਂ ਜ਼ਰੂਰਤਾਂ ਤੇ ਜ਼ੁੰਮੇਵਾਰੀਆਂ ਕੀ ਘੱਟ ਹਨ । ਪਰ ਹਿੰਮਤ ਹੈ ਤੇ ਹਿੰਮਤ ਦੇ ਸਹਾਰੇ ਪਤੀ ਦਾ ਵਜੋਗ ਤੇ ਨਜ਼ਰਬੰਦੀ ਦਾ ਗ਼ਮ ਹੱਸ ਹੱਸ ਕੇ ਭੁਲਾਈ ਜਾਂਦੀ ਹੈ । ਮੈਂ ਰਤਾ ਸੋਚ ਕੇ ਜਵਾਬ ਦਿਤਾ, "ਮੈਂ ਵੀ ਏਹੋ ਸੋਚ ਰਿਹਾ ਸਾਂ । ਪਰ ਅਜੇ ਵਕਤ ਲੱਗੇਗਾ । ਹੁਣੇ ਤਾਂ ਜਮੀਲਾ ਬੀਮਾਰ ਹੈ ।"

ਜਮੀਲਾ ਬੀਮਾਰ ਨਹੀਂ ਸੀ, ਬਿਲਕੁਲ ਚੰਗੀ ਭਲੀ ਸੀ, ਪਰ ਮੈਂ ਇਹ ਨਾ ਕਹਿੰਦਾ ਤਾਂ ਉਹ ਜ਼ਿਦ ਤੇ ਉਤਰ ਆਉਂਦੀ । ਭਾਵੇਂ ਕਿ ਮੈਂ ਇਹ ਫ਼ੈਸਲਾ ਕੀਤਾ ਸੀ ਕਿ ਭਾਬੀ ਜੀ ਨਾਲ ਮਸ਼ਵਰਾ ਕਰਨ ਬਾਅਦ ਹੀ ਸ਼ਾਦੀ ਕਰਾਂਗਾ ਤੇ ਉਹਨੂੰ ਇਹਨਾਂ ਕੋਲ ਛੱਡ ਕੇ ਨੌਕਰੀ ਦੀ ਭਾਲ ਲਈ ਨਿਕਲਾਂਗਾ । ਭਾਬੀ ਜੀ ਜਮੀਲਾ ਦੀ ਬੀਮਾਰੀ ਦੀ ਖ਼ਬਰ ਸੁਣ ਕੇ ਅਫ਼ਸੋਸ ਕਰਨ ਲੱਗ ਪਏ ਤੇ ਬੋਲੇ, "ਸੱਚ ਮੁੱਚ ਜਮੀਲਾ ਬੜੀ ਪਿਆਰੀ ਕੁੜੀ ਹੈ ।"

ਮੈਂ ਬਾਹਰ ਚਲਾ ਗਿਆ, ਤੇ ਤਹਿ ਕਰ ਲਿਆ ਕਿ ਰਾਤ ਦੀ ਗੱਡੀ ਵਾਪਸ ਚਲਾ ਜਾਵਾਂਗਾ ।

ਚਾਰ ਵਜੇ ਮੁੜਿਆ ਤਾਂ ਦੇਖਿਆ ਕਿ ਭਾਬੀ ਜੀ ਬਹੁਤ ਉਦਾਸ ਬੈਠੇ ਹਨ । ਉਹਨਾਂ ਦੇ ਹੱਥ ਵਿਚ ਟੈਲੀਗ੍ਰਾਮ ਸੀ, ਤੇ ਉਹਦੇ ਵਲ ਉਹ ਬੇਵੱਸ ਦੇਖੀ ਜਾ ਰਹੇ ਸਨ । ਉਹਨਾਂ ਦੇ ਚਿਹਰੇ ਦਾ ਗੋਰਾ ਰੰਗ ਸੌਲਾ ਪੈ ਗਿਆ ਸੀ, ਮੈਂ ਚੁਪ ਧਾਰੀ ਉਹਨਾਂ ਕੋਲ ਬੈਠ ਗਿਆ ।

"ਟੈਲੀਗ੍ਰਾਮ ਕੇਹੀ ਹੈ, ਭਾਬੀ ਜੀ ?"

"ਅਖ਼ਤਰ !" ਉਹ ਜਾਣੋ ਚੀਖ ਪਏ। ਤਾਰ ਮੇਰੇ ਹੱਥ ਵਿਚ ਫੜਾ ਦਿਤੀ ਤੇ ਸਿਰ ਮੇਜ਼ ਉਤੇ ਰੱਖ ਕੇ ਬੱਚਿਆਂ ਵਾਂਗ ਫੁੱਟ ਫੁੱਟ ਰੋਣ ਲੱਗੇ। ਨੰਨ੍ਹੇ ਭਾਈ ਨੂੰ ਚਾਰ ਸਾਲ ਦੀ ਕੈਦ ਹੋ ਗਈ ਸੀ, ਮੈਂ ਕੁਝ ਦੇਰ ਬਾਅਦ ਬੜੀ ਔਖਿਆਈ ਨਾਲ ਕਿਹਾ,

"ਭਾਬੀ ਜੀ, ਸਬਰ ਕਰੋ। ਅਜੇ ਤਾਂ ਹੋਰ ਵੀ ਇਮਤਿਹਾਨਾਂ ਵਿਚ ਪੈਣਾ ਪਵੇਗਾ", ਤੇ ਭਾਬੀ ਜੀ ਨੂੰ ਜਾਣੋ ਸ਼ਾਂਤੀ ਆ ਗਈ।

"ਠੀਕ ਕਹਿਨਾਂ ਹੈਂ ਤੂੰ ਜੇ ਮੈਂ ਘਬਰਾ ਗਈ, ਤਾਂ ਬੱਚੇ ਹੋਰ ਵੀ ਘਬਰਾ ਜਾਣਗੇ।"

ਉਹ ਉਠੇ ਤੇ ਮੂੰਹ ਹੱਥ ਧੋਣ ਚਲੇ ਗਏ। ਜਦ ਵਾਪਸ ਆਏ ਤਾਂ ਮਲੂਮ ਹੁੰਦਾ ਸੀ ਕਿ ਇਕ ਲਹਿਰ ਸੀ ਜਿਹੜੀ ਆਈ ਤੇ ਲੰਘ ਗਈ। ਪਰ ਜਿੰਨਾ ਚਿਰ ਅਸੀਂ ਲੋਕ ਚਾਹ ਪੀਂਦੇ ਰਹੇ ਭਾਬੀ ਜੀ ਦੀ ਨਜ਼ਰ ਵਾਰ ਵਾਰ ਸ਼ਿੰਗਾਰ ਮੇਜ਼ ਤੇ ਰੱਖੀ ਭਾਈ ਜਾਨ ਦੀ ਤਸਵੀਰ ਦੁਆਲੇ ਨਚਦੀ ਰਹੀ। ਤਦੇ ਉਹਨਾਂ ਨੇ ਦੱਸਿਆ ਕਿ ਉਹਨਾਂ ਦੇ ਪਾਸਪੋਰਟ ਦੀ ਦਰਖ਼ਾਸਤ ਨਾਮਨਜ਼ੂਰ ਹੋ ਗਈ ਹੈ, ਤੇ ਉਸੇ ਰਾਤ ਉਹਨਾਂ ਦਾ ਦਿੱਲੀ ਜਾਣਾ ਜ਼ਰੂਰੀ ਹੋ ਗਿਆ ਹੈ।

ਉਸੇ ਰਾਤ ਭਾਬੀ ਜੀ ਦਿੱਲੀ ਚਲੇ ਗਏ, ਤੇ ਮੈਂ ਵਾਪਸ ਹੋ ਗਿਆ। ਰਾਤ ਦੇ ਸੰਨਾਟੇ ਵਿਚੋਂ ਗੱਡੀ ਲੰਘ ਰਹੀ ਸੀ ਤਾਂ ਮੈਨੂੰ ਐਉਂ ਜਾਪਦਾ ਸੀ ਜਿਵੇਂ ਭਾਬੀ ਜੀ ਮੈਨੂੰ ਰੋਸ਼ਨੀ ਵਿਖਾ ਰਹੀ ਹੋਵੇ। ਮੇਰੇ ਦਿਲ ਵਿਚ ਨਵੇਂ ਇਰਾਦੇ, ਨਵੇਂ ਹੌਸਲੇ ਪੈਦਾ ਹੋ ਰਹੇ ਸਨ। ਨਵੀਆਂ ਉਮੀਦਾਂ ਤੇ ਨਵੀਆਂ ਉਮੰਗਾਂ ਜਾਗ ਰਹੀਆਂ ਸਨ।

# ਤਫ਼ਰੀਹ

## ਸਾਲਿਹਾ ਆਬਿਦ ਹੁਸੈਨ

ਸੰਝ ਦਾ ਵੇਲਾ ਸੀ। ਕੁਰੁੱਤੇ ਮੀਂਹ ਨੇ ਮੌਸਮ ਬੜਾ ਸੁਹਾਉਣਾ ਬਣਾ ਦਿਤਾ ਸੀ। ਆਕਾਸ਼ ਵਿਚ ਬੱਦਲਾਂ ਦੇ ਟੁਕੜੇ ਇਕ ਦੂਜੇ ਦੇ ਪਿੱਛੇ ਨੱਸ ਰਹੇ ਸਨ, ਤੇ ਉਹਨਾਂ ਦੇ ਵਿਚ ਗੂਹੜੇ ਨੀਲੇ ਅਸਮਾਨ ਦੀ ਝਲਕ ਬੜੀ ਸੁੰਦਰ ਲਗਦੀ ਸੀ। ਸੂਰਜ ਦੀ ਗੋਲ ਥਾਲੀ ਸਹਿਜੇ ਸਹਿਜੇ ਪੱਛਮ ਦੇ ਦੁਮੇਲ ਵਲ ਸਰਕ ਰਹੀ ਸੀ ਤੇ ਉਹਦੇ ਚਾਰੋਂ ਪਾਸੇ ਇੰਦਰ ਧਨੁਸ਼ ਦੇ ਮਨਮੋਹਕ ਰੰਗ ਖਿੰਡੇ ਹੋਏ ਸਨ। ਪੱਕੇ ਖੇਤਾਂ ਦੀਆਂ ਸੁਨਹਿਰੀ ਬੱਲੀਆਂ ਹਵਾ ਵਿਚ ਝੂਲੇ ਖਾ ਰਹੀਆਂ ਸਨ। ਘਾਅ ਦਾ ਧਾਨੀ ਰੰਗ ਕੁਝ ਹੋਰ ਨਿੱਖਰ ਆਇਆ ਸੀ। ਕਿਤੇ ਕਿਤੇ ਖੜ੍ਹੇ ਪਾਣੀ ਦੇ ਛੱਪੜਾਂ ਵਿਚ ਕੰਵਲ ਦੇ ਨਿੱਕੇ ਨਿੱਕੇ ਫੁੱਲ ਮੁਸਕਰਾ ਰਹੇ ਸਨ। ਸੜਕ ਦੇ ਦੋਵੇਂ ਪਾਸੇ ਕੱਚੇ ਰਾਹ ਦੀ ਮਿੱਟੀ ਦੀ ਮਿੱਠੀ ਮਿੱਠੀ ਸੁਗੰਧ ਵਾਯੂਮੰਡਲ ਵਿਚ ਫੈਲੀ ਹੋਈ ਸੀ। ਆਕਾਸ਼ ਦੀਆਂ ਉਚਾਈਆਂ ਵਿਚ ਪੰਛੀ ਉਡਾਰੀਆਂ ਵਿਚ ਮਸਤ ਸਨ। ਕਦੇ ਕਦੇ ਉਹਨਾਂ ਦੀਆਂ ਖ਼ੁਸ਼ੀਆਂ ਭਰੀਆਂ ਕਿਲਕਾਰੀਆਂ ਕੰਨਾਂ ਵਿਚ ਗੂੰਜ ਉਠਦੀਆਂ ਸਨ।

ਉਹ ਨੱਠੀ ਜਾਂਦੀ ਕਾਰ ਦੀ ਖਿੜਕੀ ਵਿਚੋਂ ਇਹ ਸਭ ਕੁਝ ਜੁੜੀ ਬਿਰਤੀ ਨਾਲ ਦੇਖ ਰਿਹਾ ਸੀ। ਉਸ ਸਮੇਂ ਉਹ ਨਿਰਾ ਇਕ ਕਲਰਕ ਨਹੀਂ ਸੀ। ਉਹਦੇ ਅੰਦਰ ਦਾ ਕਲਾਕਾਰ ਧੁੱਸ ਮਾਰ ਕੇ ਬਾਹਰ ਨਿਕਲ ਆਇਆ ਸੀ, ਤੇ ਉਹਨੂੰ ਇਸ ਲੁਭਾਉਣੀ ਝਾਤ ਨੇ ਮੋਹ ਲਿਆ ਸੀ। ਉਸ ਸਮੇਂ ਉਹਨੂੰ ਆਪਣੀਆਂ ਸਭ ਚਿੰਤਾਵਾਂ ਵਿਸਰ ਗਈਆਂ ਸਨ। ਹਸਪਤਾਲ ਵਿਦ ਪਿਆ ਛੋਟਾ ਭਾਈ, ਜਿਹਨੂੰ ਦੇਖ ਕੇ ਉਹਦਾ ਦਿਲ ਮਸੋਸਿਆ ਜਾਂਦਾ ਸੀ, ਜੁਆਨ ਤੰਦਰੁਸਤ ਮੁੰਡਾ ਹੱਡੀਆਂ ਦਾ ਢਾਂਚਾ ਬਣ ਕੇ ਰਹਿ ਗਿਆ ਸੀ। ਪਰ ਖ਼ੈਰ ਜਾਨ ਤਾਂ ਬਚ ਗਈ। ਓਦੋਂ ਉਹ ਕਿੰਨਾ ਬੇਚੈਨ ਸੀ, ਪਰ ਹੁਣ ਕੁਝ ਦੇਰ ਲਈ ਉਹ ਗੱਲ ਵੀ ਜ਼ਿਹਨ ਵਿਚੋਂ ਨਿਕਲ ਗਈ। ਬੱਚੇ ਦੇ ਸਕੂਲ ਦੀ ਤਿੰਨ ਮਹੀਨੇ ਦੀ ਫ਼ੀਸ ਦਾ ਬੋਝ, ਜਿਹੜਾ ਉਹਨੂੰ ਕੁਚਲੀ ਜਾਂਦਾ ਸੀ, ਉਹ ਵੀ ਕਿਧਰੇ ਏਧਰ ਓਧਰ ਡਿਗ ਪਿਆ ਸੀ। ਉਹਦਾ ਪਿਆਰਾ ਪਿਆਰਾ ਨੌਂ ਸਾਲ ਦਾ ਬਬਲੂ ਜਦ ਬੁਲ੍ਹੀਆਂ ਵਿੰਗੀਆਂ ਕਰ ਕੇ ਕਹਿੰਦਾ "ਪਾਪਾ, ਸਕੂਲ ਦੀ ਫ਼ੀਸ ਕਦ ਦਿਉਗੇ ?" ਤਾਂ ਉਹ ਕੰਬ ਜਾਂਦਾ ! ਕਿੰਨਾ ਖ਼ੁਸ਼ ਹੋਇਆ ਸੀ ਉਹ ਉਹਨੂੰ

ਅੰਗਰੇਜ਼ੀ ਸਕੂਲ ਵਿਚ ਦਾਖ਼ਲ ਕਰਵਾ ਕੇ। ਕਿੰਨੀ ਤਸੱਲੀ ਤੇ ਮਾਣ ਮਹਿਸੂਸ ਹੋਇਆ ਸੀ। ਉਹਦਾ ਬੱਚਾ ਇਕ ਵਧੀਆ ਸਕੂਲ ਵਿਚ ਵਿਦਿਆ ਪ੍ਰਾਪਤ ਕਰੇਗਾ। ਉਹਦੀਆਂ ਮਾਨਸਿਕ ਤੇ ਦਿਮਾਗ਼ੀ ਸਿਫ਼ਤਾਂ ਉੱਭਰ ਕੇ ਸਾਹਮਣੇ ਆਉਣਗੀਆਂ। ਆਪਣੇ ਬਾਪ ਵਾਂਗ ਨਹੀਂ (ਜਿਹਨੂੰ ਉਹਨੇ ਅੱਬਾ ਦੀ ਬਜਾਇ ਪਾਪਾ ਕਹਿਣਾ ਸ਼ੁਰੂ ਕਰ ਦਿਤਾ ਸੀ) ਕਿ ਛੋਟੇ ਜਿਹੇ ਕਸਬੇ ਦੇ ਸਰਕਾਰੀ ਸਕੂਲ ਵਿਚ ਪੜ੍ਹਿਆ। ਨਾ ਅੰਗਰੇਜ਼ੀ ਚੰਗੀ ਹੋਈ, ਨਾ ਵਿਦਿਆ ਦੀ ਪੱਧਰ ਉੱਚੀ ਹੋ ਸਕੀ। ਕਾਲਜ ਵੀ ਤਾਂ ਕੰਬਖ਼ਤ ਅਜਿਹਾ ਸੀ, ਜਿਥੇ ਵਿਦਿਆ ਦਾ ਮਾਧਿਅਮ ਮਾਂ ਬੋਲੀ ਸੀ। ਉਹਨੇ ਬਚਪਨ ਤੋਂ ਉੱਚੀ ਪੱਧਰ ਦੇ ਸਕੂਲਾਂ ਕਾਲਜਾਂ ਵਿਚ ਪੜ੍ਹਾਈ ਕੀਤੀ ਹੁੰਦੀ ਤਾਂ ਉਹਦੀ ਅੰਗਰੇਜ਼ੀ ਚੰਗੀ ਹੁੰਦੀ, ਕਿਤੋਂ ਬਾਹਰੋਂ ਜਾ ਕੇ ਡਿਗਰੀ ਲਿਆਉਂਦਾ ਤਾਂ ਅੱਜ ਉਹ ਕੁਝ ਹੋਰ ਹੀ ਹੁੰਦਾ। ਦੇਸ਼ ਉਹਦੀ ਕਦਰ ਕਰਦਾ, ਉਹਦਾ ਮੁੱਲ ਪਛਾਣਦਾ। ਏਸ ਵੱਡੇ ਕਲਾਕਾਰ ਨੂੰ ਜ਼ਿੰਦਗੀ ਕੁਝ ਦਿੰਦੀ, ਉਹ ਜ਼ਿੰਦਗੀ ਨੂੰ ਕੁਝ ਦੇ ਸਕਦਾ! ਤੇ ਹੁਣ ਉਹ ਕੀ ਹੈ! ਇਕ ਮਮੂਲੀ ਕਲਰਕ, ਜਿਹੜਾ ਆਪਣੇ ਅੰਦਰ ਦੇ ਕਲਾਕਾਰ ਨੂੰ ਆਪਣੀ ਮਾਤ੍ਰੀ ਭਾਸ਼ਾ ਵਿਚ ਕੁਝ ਸ਼ਿਅਰ ਕਹਿ ਕੇ, ਕੁਝ ਕਹਾਣੀਆਂ ਲਿਖ ਕੇ ਪਰਚਾ ਲੈਂਦਾ ਹੈ। ਦੇਸੀ ਜ਼ਬਾਨ ਦੇ ਏਸ ਮਮੂਲੀ ਲੇਖਕ ਨੂੰ ਲੋਕ ਨਜ਼ਰ ਚੁਕ ਕੇ ਕਿਉਂ ਦੇਖਣ। ਭਲਾ ਕਦੇ ਇਸ ਤਰ੍ਹਾਂ ਕਦਰ ਪੈ ਸਕਦੀ ਹੈ। ਉਹਦੇ ਕੁਝ ਦੋਸਤ ਤੇ ਸਾਥੀ ਉਹਦੇ ਤੇ ਤਰਸ ਖਾਂਦੇ, "ਕਾਸ਼ ਤੂੰ ਅੰਗਰੇਜ਼ੀ ਵਿਚ ਲਿਖਦਾ ਹੁੰਦਾ। ਘੱਟੋ ਘੱਟ ਅਨੁਵਾਦ ਹੀ ਕਰ ਸਕਦਾ ਆਪਣੀਆਂ ਚੀਜ਼ਾਂ ਦਾ ਅੰਗਰੇਜ਼ੀ ਵਿਚ।" ਇਹ ਤਰਸਖੋਰੀ ਉਹਦੇ ਸਰੀਰ ਵਿਚ ਕੰਡਿਆਂ ਵਾਂਗੂੰ ਚੁਭਦੀ। ਪਰ ਉਹ ਤਾਂ ਹਮੇਸ਼ਾ ਤੋਂ ਘੱਟ ਬੋਲਣ ਵਾਲਾ ਸੀ, ਤੇ ਘੱਟ ਮਿਲਣ ਜੁਲਣ ਵਾਲਾ। ਜਿਹਨੂੰ ਦੱਬੂ ਕਹਿੰਦੇ ਹਨ। ਤੇ ਸੱਚਾ ਹੀ। ਮਾਂ ਬੋਲੀ ਤੇ ਗ਼ਰੀਬ ਰਿਸ਼ਤੇਦਾਰ! ਦੋਵੇਂ ਇਕੋ ਕਿਸ਼ਤੀ ਵਿਚ ਸਵਾਰ ਹੁੰਦੇ ਹਨ। ਆਤਮ-ਹੀਣਤਾ ਦੇ ਅਜਿਹੇ ਦੌਰੇ ਉਹਨੂੰ ਅਕਸਰ ਪਿਆ ਕਰਦੇ ਸਨ। ਸ਼ਾਇਦ ਇਸੇ ਲਈ ਬਬਲੂ ਨੂੰ ਉਸ ਮਹਿਗੇ ਸਕੂਲ ਵਿਚ ਦਾਖ਼ਲ ਕਰਾਉਣ ਖ਼ਾਤਰ ਉਹਨੇ ਅੱਡੀ ਚੋਟੀ ਦਾ ਜ਼ੋਰ ਲਾਇਆ ਸੀ। ਤੇ ਲੋੜੇ ਬੇਲੋੜੇ, ਦੋਸਤਾਂ ਤੇ ਸਾਥੀਆਂ ਦੇ ਸਾਹਮਣੇ ਉਸੇ ਦੇ ਸਕੂਲ ਦੀ ਕਹਾਣੀ ਛੇੜ ਬਹਿੰਦਾ ਸੀ।

ਪਰ ਹੁਣ—ਉਸ ਮਹਿੰਗੇ ਸਕੂਲ ਦੀ ਫ਼ੀਸ, ਕਿਤਾਬਾਂ, ਕਾਪੀਆਂ, ਯੂਨੀਫ਼ਾਰਮ ਤੇ ਰੋਜ਼ ਰੋਜ਼ ਦੀਆਂ ਮੰਗਾਂ ਨੇ ਉਹਦਾ ਪੀਚਰਾ ਕੱਢ ਦਿਤਾ ਸੀ। ਪਤਨੀ ਦੇ ਸਾਰੇ ਜ਼ੇਵਰ ਵਿਕ ਚੁਕੇ ਸਨ। ਉਹਦੀਆਂ ਕਿਤਾਬਾਂ ਤੇ ਨੌਬਤ ਆ ਗਈ ਸੀ। ਪਰ ਹੁਣ ਕੀ ਹੋਵੇਗਾ? ਟਿਊਸ਼ਨ ਮਿਲਣ ਦੀ ਉਮੀਦ ਸੀ ਤੇ ਅਭਿਲਾਸ਼ਾ ਤੇ ਯਥਾਰਥ ਵਿਚ ਬੜਾ ਪੰਧ ਹੈ। ਉਹ ਉਸ ਤੋਂ ਲੁਕਿਆ ਨਹੀਂ ਸੀ ਹੋਇਆ। ਪਰ ਆਸ ਢਾਰਸ ਬੰਨ੍ਹਾਉਂਦੀ, ਕਿਸੇ ਕਵੀ ਦਰਬਾਰ ਦਾ ਬੁਲਾਵਾ, ਕਿਤਾਬ ਦੀ ਰਾਇਲਟੀ, ਲੇਖਾਂ ਦਾ

ਸੇਵਾ ਫਲ—ਕਿਸੇ ਕਿਤਾਬ ਤੇ ਪੁਰਸਕਾਰ—ਕੀ ਹੋਇਆ ਦੁਨੀਆਂ ਵਿਚ ਕਰਾਮਤਾਂ ਵੀ ਤਾਂ ਹੁੰਦੀਆਂ ਰਹਿੰਦੀਆਂ ਹਨ। ਪਰ ਉਸ ਸਮੇਂ ਦੌੜੀ ਜਾਂਦੀ ਮੋਟਰ ਦੇ ਬਰਾਬਰ ਨੱਸੇ ਜਾਂਦੇ ਉਹਨਾਂ ਨਜ਼ਾਰਿਆਂ ਤੇ ਉਸ ਸੁਹਾਉਣੇ ਵਾਯੂਮੰਡਲ ਨੇ ਉਹਨੂੰ ਹੋਰ ਸਭ ਕੁਝ ਭੁਲਾ ਦਿਤਾ। ਕਲਪਨਾ ਦੀ ਵਾਦੀ ਦੀ ਸੈਰ ਤੇ ਕੁਦਰਤ ਦੇ ਨਜ਼ਾਰਿਆਂ ਦੀ ਸੁੰਦਰਤਾ, ਏਹੀਓ ਤਾਂ ਦੋ ਸਵੱਰਗ ਸਨ ਜਿਹੜੇ ਉਹਨੂੰ ਹੌਸਲਾ, ਉਮੰਗ, ਉਮੀਦ, ਤੇ ਜ਼ਿੰਦਗੀ ਦੀ ਡੋਰ ਨੂੰ ਥੰਮ੍ਹਣ ਦੀ ਤਾਕਤ ਦਿੰਦੇ ਸਨ।

ਖੇਤਾਂ ਦੀਆਂ ਵੱਟਾਂ ਤੇ ਮੋਰਾਂ ਦੇ ਝੁੰਡ ਪੀਹੂ ਪੀਹੂ ਕਰ ਰਹੇ ਸਨ। ਕਿਸੇ ਖੇਤ ਵਿਚਾਲੇ ਇਕ ਨਰ ਮਸਤੀ ਦੀ ਹਾਲਤ ਵਿਚ ਐਉਂ ਨੱਚ ਰਿਹਾ ਸੀ ਕਿ ਬਿਨਾਂ ਇਕ ਚਿੱਤਰੇ ਹੋਏ ਪੱਖੇ ਤੋਂ ਹੋਰ ਕੁਝ ਵੀ ਨਜ਼ਰ ਨਹੀਂ ਸੀ ਆਉਂਦਾ। ਤਿੱਤਰਾਂ ਦੇ ਚੂਹਕਣ ਤੋਂ 'ਸੁਭਾਨ ਤੇਰੀ ਕੁਦਰਤ' ਦੀ ਵਕਾਰ ਭਰੀ ਆਵਾਜ਼ ਉੱਚੀ ਹੋ ਰਹੀ ਸੀ। ਤੇ ਪਸ਼ੂ ਇਕ ਆਕਰਸ਼ਕ ਸ਼ਾਨ ਨਾਲ ਕਤਾਰਾਂ ਬੰਨ੍ਹੀਂ ਆਪਣੇ ਠਿਕਾਣਿਆਂ ਵਲ ਝੂਮਦੇ ਤੁਰੇ ਜਾ ਰਹੇ ਸਨ, ਤੇ ਉਹਨਾਂ ਦੇ ਗਲਾਂ ਵਿਚ ਪਈਆਂ ਟੱਲੀਆਂ ਵਿਚੋਂ ਇਕ ਦਰਦੀਲਾ ਸੰਗੀਤ ਪੈਦਾ ਹੋ ਰਿਹਾ ਸੀ।

"ਰੋਕੋ-ਰੋਕੋ-ਜਲਦੀ-ਜਲਦੀ!" ਗੱਡੀ ਇਕ ਝਟਕੇ ਨਾਲ ਰੁਕੀ ਤਾਂ ਉਹ ਲੁੜ੍ਹਕ ਕੇ ਸੇਠ ਸਾਹਬ ਦੀ ਗੋਦ ਵਿਚ ਸੀ। ਘਬਰਾ ਕੇ ਅਲੱਗ ਹੋਇਆ ਤਾਂ ਉਹ ਮੁਸਕਰਾ ਰਹੇ ਸਨ। ਜਾਨ ਵਿਚ ਜਾਨ ਆਈ। ਉਹਨਾਂ ਦਾ ਇਕ ਮਾਮੂਲੀ ਨੌਕਰ ਉਹਨਾਂ ਦੀ ਗੋਗੜ ਨੂੰ ਜੱਫੀ ਪਾ ਲਵੇ! ਉਫ਼! ਕਲ੍ਹ ਜਦ ਉਹ ਆਪਣੇ ਕੰਮ ਦੇ ਸਿਲਸਿਲੇ ਵਿਚ ਰਵਾਨਾ ਹੋ ਰਹੇ ਸਨ ਤਾਂ ਉਹਨਾਂ ਨੇ ਆਪ ਹੀ ਕਿਹਾ ਸੀ, ਚਲੋ ਬਈ, ਤੁਹਾਨੂੰ ਸੈਰ ਕਰਵਾ ਲਿਆਈਏ। ਉਹ ਇਹਦੇ ਤੇ ਪਤਾ ਨਹੀਂ ਕਿਉਂ ਮਿਹਰਬਾਨ ਸਨ। ਅਕਸਰ ਉਸ ਤੋਂ ਗ਼ਜ਼ਲਾਂ ਸੁਣਦੇ, ਤੇ ਉਹਨਾਂ ਦੀ ਇਹ ਮਿਹਰਬਾਨੀ ਤਾਂ ਉਹ ਕਿਸੇ ਤਰ੍ਹਾਂ ਨਹੀਂ ਭੁਲ ਸਕਦਾ ਕਿ ਉਹਨਾਂ ਨੇ ਭਾਵੇਂ ਉਹਦੀ ਦੋ ਦਿਨ ਦੀ ਛੁੱਟੀ ਨੂੰ ਤਾਂ ਨਾਂਹ ਕਰ ਦਿਤੀ ਸੀ, ਪਰ ਰਸਤੇ ਵਿਚ ਅੱਧਾ ਘੰਟਾ ਉਹਦੇ ਭਾਈ ਦੇ ਪਿੰਡ ਕੋਲ ਠਹਿਰ ਗਏ ਸਨ। ਮੁੰਡਿਆਂ ਨੇ ਸੈਰ ਕੀਤੀ, ਸੇਠ ਜੀ ਨੇ ਡਾਕ ਬੰਗਲੇ ਵਿਚ ਅਰਾਮ ਕੀਤਾ, ਤੇ ਉਹਨੇ ਜਾ ਕੇ ਭਾਈ ਨੂੰ ਦੇਖ ਲਿਆ ਤੇ ਹੁਣ ਉਹ ਵਾਪਸ ਜਾ ਰਹੇ ਸਨ। ਅੱਗੇ ਸੇਠ ਜੀ ਦੇ ਦੋਵੇਂ ਪੁਤਰ ਬੈਠੇ ਹੋਏ ਸਨ, ਜਿਹਨਾਂ ਦੇ ਬਹੁਤ ਸਾਰੇ ਸ਼ੌਕਾਂ ਵਿਚੋਂ ਇਕ ਸ਼ਿਕਾਰ ਵੀ ਸੀ। ਦੋ ਭਰੀਆਂ ਬੰਦੂਕਾਂ ਨਾਲ ਸਨ। ਕੀ ਪਤਾ ਕਿਥੇ ਸ਼ਿਕਾਰ ਮਿਲ ਜਾਏ।

ਤੇ ਉਹ ਸਾਰਾ ਰਾਹ ਉਹਨਾਂ ਭਰੀਆਂ ਬੰਦੂਕਾਂ ਵਲੋਂ ਪਰੇਸ਼ਾਨ ਰਿਹਾ ਸੀ। ਕਿ ਜੇ ਹਚਕੋਲੇ ਨਾਲ ਜੇ ਬੰਦੂਕ ਚਲ ਗਈ ਫੇਰ? ਕੌਣ ਕੌਣ ਇਹਦੀ ਭੇਟ ਚੜ੍ਹੇਗਾ? ਇਕ ਵਾਰ ਉਹਨੇ ਝਿਜਕਦਿਆਂ ਹੋਇਆਂ ਕਿਹਾ ਵੀ, "ਸਾਹਬ, ਇਹ ਬੰਦੂਕਾਂ ਭਰੀਆਂ ਹੋਈਆਂ ਹਨ?" ਸੇਠ ਸਾਹਬ ਉਹਦੇ ਡਰਾਕਲਪਣ ਤੇ ਹੱਸ ਪਏ, "ਜਾਨ

ਬਹੁਤ ਪਿਆਰੀ ਹੈ ਕੀ ?" ਤੇ ਉਹ ਇਹ ਵੀ ਨਾ ਕਹਿ ਸਕਿਆ ਕਿ ਜੇ ਉਹ ਜ਼ਖ਼ਮੀ ਹੋ ਗਿਆ ਤਾਂ ਇਲਾਜ ਵੀ ਨਹੀਂ ਕਰਵਾ ਸਕੇਗਾ ਤੇ ਜੇ ਮਰ ਗਿਆ ਤਾਂ ਜੁਆਨ ਪਤਨੀ ਤੇ ਦੋ ਬੱਚੇ ਦੁਨੀਆਂ ਵਿਚ ਬੇਸਹਾਰਾ ਹੋ ਜਾਣਗੇ।

ਦਰਵਾਜ਼ਾ ਖੋਲ੍ਹ ਕੇ ਸੇਠ ਸਾਹਬ ਦੇ ਦੋਵੇਂ ਪੁਤਰ ਬੰਦੂਕਾਂ ਫੜ੍ਹਾਈ ਦੌੜਦੇ ਹੋਏ ਸਾਹਮਣਲੇ ਖੇਤ ਵਿਚ ਵੜ ਗਏ। ਕੁਝ ਛਿਨਾਂ ਬਾਅਦ ਠਾਇੰ ਠਾਇੰ ਦੀਆਂ ਦੋ ਆਵਾਜ਼ਾਂ ਆਈਆਂ। ਬਹੁਤ ਸਾਰੇ ਪੰਛੀ ਡਰ ਕੇ ਉੱਚੇ ਆਕਾਸ਼ ਵਿਚ ਉੱਡ ਗਏ। ਇਕ ਤਿੱਤਰ ਤੀਰ ਦੀ ਤੇਜ਼ੀ ਨਾਲ ਸੜਕ ਦੇ ਕਿਨਾਰੇ ਇਕ ਨਾਲੇ ਕੋਲ ਡਿਗ ਪਿਆ। ਓਧਰੋਂ ਮੁੰਡੇ ਦੌੜੇ, ਏਧਰੋਂ ਪਠਾਣ ਡਰਾਈਵਰ ਨੱਸਿਆ ਤੇ ਕੁਝ ਮਿੰਟਾਂ ਬਾਅਦ ਹੰਭਦੇ ਹੋਏ ਸ਼ਿਕਾਰੀ ਜਿਹਨਾਂ ਦੇ ਚਿਹਰੇ ਜੋਸ਼ ਤੇ ਖ਼ੁਸ਼ੀ ਨਾਲ ਸੁਰਖ਼ ਹੋ ਰਹੇ ਸਨ, ਹੱਥ ਵਿਚ ਕੁਝ ਲਟਕਾਈ ਮੋਟਰ ਵਲ ਆ ਰਹੇ ਸਨ।

"ਤਿੱਤਰ—ਦੋ ਤਿੱਤਰ—ਪਿਤਾ ਜੀ ਦੇਖੋ—ਕਿੰਨੇ ਮੋਟੇ ਨੇ ਤੇ ਕਿੰਨੇ ਸੋਹਣੇ !" ਉਹ ਸਾਹਮਣੇ ਖੜ੍ਹੇ ਉਹਨਾਂ ਤਿੱਤਰਾਂ ਨੂੰ ਨਚਾ ਰਹੇ ਸਨ ਜਿਹੜੇ ਕੁਝ ਹੀ ਛਿਨ ਪਹਿਲਾਂ ਜ਼ਿੰਦਗੀ ਤੇ ਖ਼ੁਸ਼ੀ ਨਾਲ ਭਰਪੂਰ 'ਸੁਭਾਨ ਤੇਰੀ ਕੁਦਰਤ' ਦਾ ਰਾਗ ਅਲਾਪ ਰਹੇ ਸਨ।

ਉਹਦੇ ਪੂਰੇ ਸਰੀਰ ਵਿਚ ਇਕ ਠੰਢੀ ਲਹਿਰ ਦੌੜ ਗਈ, ਤੇ ਉਹਨੇ ਘਬਰਾ ਕੇ ਦੋਹਾਂ ਹੱਥਾਂ ਨਾਲ ਮੂੰਹ ਛੁਪਾ ਲਿਆ। "ਉਫ਼ ਇਹ ਇਨਸਾਨ ! ਆਹ ਤਫ਼ਰੀਹ ਹੈ ਇਹਨਾਂ ਦੀ !"

ਕਦੇ ਬੇਜ਼ਬਾਨ, ਨਿਰਦੋਸ਼ ਜਾਨਵਰਾਂ ਦਾ ਸ਼ਿਕਾਰ ਕਰ ਕੇ ਉਹਨਾਂ ਦੀ ਜਾਨ ਲੈ ਲੈਂਦਾ ਹੈ—ਤਫ਼ਰੀਹ ਦੇ ਨਾਂ ਤੇ !

ਕਦੇ ਆਪਣੇ ਹੀ ਹਮਜਿਨਸਾਂ ਦਾ, ਆਪਣੇ ਹੀ ਭਾਈਆਂ ਦਾ ਲਹੂ ਵਹਾਉਂਦਾ ਹੈ, ਅਦਲ ਤੇ ਇਨਸਾਫ਼, ਸੱਚ ਤੇ ਸੁਤੰਤਰਤਾ ਦੀ ਹਮਾਇਤ ਦੇ ਨਾਂ ਤੇ ! ਮੋਟਰ ਸਵਾਰ ਉਹਦੀ ਬੁਜ਼ਦਿਲੀ ਦਾ ਮਜ਼ਾਕ ਉਡਾ ਰਹੇ ਸਨ। "ਬਈ ਕੀ ਕੁੜੀਆਂ ਵਾਂਗੂੰ ਹੰਝੂ ਡੋਲ੍ਹਣ ਲੱਗਾ ਹੈਂ।" ਸੇਠ ਸਾਹਬ ਨੇ ਮੁਸਕਰਾ ਕੇ ਕਿਹਾ। ਪਰ ਉਹਦੀਆਂ ਅਖਾਂ ਭਰ ਆਈਆਂ ਸਨ ਤੇ ਉਹ ਨਿਚੱਲਾ ਬੈਠਾ ਸੀ। ਹੁਣ ਵਾਯੂਮੰਡਲ ਦਾ ਸੁਹਾਉਣਾਪਣ, ਆਕਾਸ਼ ਦੀ ਸੁੰਦਰਤਾ, ਧਰਤੀ ਦਾ ਸੁਹੱਪਣ, ਸਭ ਅਲੋਪ ਹੋ ਗਏ ਸਨ ਤੇ ਰਬ ਦੀ ਸਰਬ ਸ੍ਰੇਸ਼ਟ ਕਿਰਤ ਦੀ ਬੇਦਰਦੀ ਤੇ ਹਵਸ ਨੰਗੀ ਹੋ ਕੇ ਉਹਦੇ ਸਾਹਮਣੇ ਨਚ ਰਹੀ ਸੀ ! "ਰੋਕੋ ! ਰੋਕੋ ! ਰੋਕੋ !"

ਫੇਰ ਗੱਡੀ ਰੁਕੀ। ਫੇਰ ਸ਼ਿਕਾਰੀ ਨੱਸੇ। ਫੇਰ ਚੰਗਾੜੇ ਉਠੇ। ਫੇਰ ਆਵਾਜ਼ਾਂ ਗੂੰਜੀਆਂ। ਫੇਰ ਜ਼ਿੰਦਗੀ ਨਾਲ ਭਰਪੂਰ ਕਈ ਜਾਨਾਂ ਇਨਸਾਨ ਦੇ ਜੀਅ ਪਰਚਾਵੇ ਦੀ ਭੇਟ ਚੜ੍ਹ ਗਈਆਂ।

ਸਾਹਿਬਜ਼ਾਦੇ ਇਕ ਪਾਸੇ ਦੌੜੇ, ਮਰੇ ਪੰਛੀ ਚੁਕਣ, ਡਰਾਈਵਰ ਦੂਜੇ ਪਾਸੇ ਨੱਸਿਆ ਜਿਥੇ ਉਹਨੇ ਇਕ ਪੰਛੀ ਨੂੰ ਫੱਟੜ ਹਾਲਤ ਵਿਚ ਦੇਖਿਆ ਸੀ।

ਉਹ ਕਾਰ ਵਿਚੋਂ ਉਤਰ ਕੇ ਉਸ ਪਿੜ ਕੋਲ ਜਾ ਖੜਾ ਹੋਇਆ, ਜਿਥੇ ਕੁਝ ਪੇਂਡੂ ਕਿਰਸਾਣ ਇਹਨਾਂ ਸ਼ਿਕਾਰੀਆਂ ਦੀਆਂ ਗੱਲਾਂ ਕਰ ਰਹੇ ਸਨ। ਤੇ ਫੇਰ ਉਹਨੇ ਦੇਖਿਆ ਕਿ ਇਕ ਛੋਟਾ ਜਿਹਾ ਜ਼ਖ਼ਮੀ ਤਿੱਤਰ ਘਿਸਰਦਾ ਹੋਇਆ ਆਇਆ ਤੇ ਇਕ ਤੂੜੀ ਦੇ ਢੇਰ ਵਿਚ ਵੜ ਗਿਆ। ਇਕ ਅੱਧਖੜ ਕਿਰਸਾਨ ਨੇ ਘਬਰਾ ਕੇ ਉਸ ਵਲ ਤੱਕਿਆ ਤੇ ਦੋ ਤਿੰਨ ਪੂਲੀਆਂ ਉਸ ਉਤੇ ਰੱਖ ਦਿਤੀਆਂ। ਉਹ ਸਿਰ ਚੁਕੀ ਉਹਨਾਂ ਸਹਿਮੇ ਹੋਏ ਪੰਛੀਆਂ ਨੂੰ ਉਡਦਿਆਂ ਦੇਖ ਰਿਹਾ ਸੀ ਜਿਹੜੇ ਸੱਭਯ ਇਨਸਾਨ ਦੇ ਇਸ ਲਾਡਲੇ ਹਥਿਆਰ ਤੋਂ ਡਰ ਕੇ ਉੱਚੇ, ਹੋਰ ਉੱਚੇ, ਉੱਡੇ ਚਲੇ ਜਾ ਰਹੇ ਸਨ। ਜਿਥੇ ਉਹ ਉਸ ਜੀਵ ਤੋਂ ਸੁਰੱਖਿਅਤ ਰਹਿ ਸਕਣ ਜਿਹੜਾ ਆਪਣੇ ਆਪ ਨੂੰ ਇਨਸਾਨ ਕਹਿੰਦਾ ਹੈ।

ਏਨੇ ਵਿਚ ਤਿੰਨੋਂ ਸ਼ਿਕਾਰੀ ਓਥੇ ਆ ਪਹੁੰਚੇ। ਉਹਨਾਂ ਦੇ ਹੱਥਾਂ ਵਿਚ ਦੋ ਮਰੇ ਹੋਏ ਪੰਛੀ ਲਟਕ ਰਹੇ ਸਨ, ਤੇ ਤੀਜੇ ਦੀ ਭਾਲ ਵਿਚ ਉਹ ਭਟਕ ਰਹੇ ਸਨ। ਇਹ ਪੰਛੀ ਉਹਨਾਂ ਨੂੰ ਖਾਣ ਲਈ ਨਹੀਂ ਸੀ ਚਾਹੀਦੇ, ਸਗੋਂ ਆਪਣੇ ਸ਼ੌਕ ਦੀ ਤਸੱਲੀ ਲਈ, ਤਫ਼ਰੀਹ ਦੀ ਤਲਾਸ਼ ਵਿਚ ਸ਼ਿਕਾਰ ਕੀਤੇ ਸਨ।

ਉਹ ਵਿਗੜ ਰਹੇ ਸਨ, ਬੁੜਬੁੜਾ ਰਹੇ ਸਨ; ਧਮਕੀਆਂ ਦੇ ਰਹੇ ਸਨ, ਤੇ ਲਾਲਚ ਵੀ। "ਕਿਥੇ ਗਿਆ ਸਾਡਾ ਸ਼ਿਕਾਰ ? ਏਥੇ ਹੀ ਕਿਤੇ ਹੈ। ਤੁਸੀਂ ਉਹਨੂੰ ਕਿਤੇ ਛੁਪਾ ਦਿਤਾ ! ਢੂੰਡੋ ਉਹਨੂੰ। ਅਸੀਂ ਤੁਹਾਨੂੰ ਪੰਜ ਰੁਪਏ ਦੇਵਾਂਗੇ।"

ਇਕ ਦੋ ਨੌਜਵਾਨ ਫੱਟੜ ਤਿੱਤਰ ਨੂੰ ਭਾਲਣ ਲੱਗੇ। ਪੰਜ ਰੁਪਏ ਦਾ ਚੋਗਾ ਉਹਨਾਂ ਗ਼ਰੀਬਾਂ ਲਈ ਬੜੀ ਵੱਡੀ ਗੱਲ ਸੀ।

ਤੇ ਉਹ ਅੱਧਖੜ ਕਿਰਸਾਣ ਉਹਨਾਂ ਪੂਲੀਆਂ ਕੋਲ ਬੈਠਾ ਬਾਹਰੋਂ ਬੜਾ ਸ਼ਾਂਤ ਨਜ਼ਰ ਆ ਰਿਹਾ ਸੀ, ਪਰ ਉਹਦੀਆਂ ਪੁਤਲੀਆਂ ਬੇਚੈਨੀ ਨਾਲ ਉੱਪਰ ਹੇਠ ਹੋ ਰਹੀਆਂ ਸਨ, ਤੇ ਉਹਦੇ ਚਿਹਰੇ ਦਾ ਰੰਗ ਉਡਿਆ ਹੋਇਆ ਸੀ।

ਫੇਰ ਉਹ ਤਿੰਨੋਂ ਦੂਜੇ ਪਾਸੇ ਦੌੜ ਗਏ। ਤਿੱਤਰਾਂ ਦੀ ਇਕ ਹੋਰ ਸੁੰਦਰ ਜੋੜੀ ਦੂਰ ਕਿਸੇ ਖੇਤ ਵਿਚ ਚਹਿਚਹਾ ਰਹੀ ਸੀ। ਉਹ ਓਥੇ ਹੀ ਖੜਾ ਰਿਹਾ।

"ਬਾਬਾ।"

"ਹਾਂ, ਪੁਤ।"

"ਤੂੰ ਉਹਦੀ ਮਲ੍ਹਮ ਪੱਟੀ ਕਰੇਂਗਾ ਨਾ ?"

"ਕੀਹਦੀ ?"

"ਫੱਟੜ ਤਿੱਤਰ ਦੀ ਬਾਬਾ।"

ਉਹਨੇ ਹੈਰਾਨੀ ਨਾਲ ਵੇਖਿਆ। ਤਾਂ ਮੋਟਰ ਚੜ੍ਹੇ ਸ਼ਿਕਾਰੀਆਂ ਵਿਚ ਇਨਸਾਨ ਵੀ ਮਿਲ ਜਾਂਦੇ ਹਨ !

ਬੁਢੇ ਨੇ ਪੂਲੀਆਂ ਵਿਚ ਹੱਥ ਪਾ ਕੇ ਇਕ ਸਹਿਮੀ ਹੋਈ, ਫੱਟੜ, ਨਿੱਕੀ ਜਿਹੀ ਜਾਨ ਨੂੰ ਕਢਿਆ ਤੇ ਛਾਤੀ ਨਾਲ ਲਾ ਲਿਆ।

"ਹਾਂ ਪੁਤ। ਮੈਂ ਇਹਦਾ ਓਹੜ ਪੋਹੜ ਕਰੂੰਗਾ। ਇਹ ਰਾਜ਼ੀ ਹੋ ਜਾਊ !"

"ਤੂੰ ਮਹਾਨ ਹੈਂ ਬਾਬਾ।" ਉਹਦੀਆਂ ਅੱਖਾਂ ਨਾ ਜਾਣੇ ਕਿਉਂ ਭਰ ਆਈਆਂ।

"ਕੀ ਕਿਹਾ ਬ਼ਾਬੂ ?"

"ਕੁਝ ਨਹੀਂ। ਤੂੰ ਇਨਸਾਨ ਹੈਂ। ਸੱਚਮੁਚ ਦਾ ਇਨਸਾਨ !"

ਉਹਨੇ ਝੁਕ ਕੇ ਬੁਢੇ ਦੇ ਖੁਰਧੜੇ ਮੈਲੇ ਹੱਥ ਨੂੰ ਜਿਸ ਵਿਚ ਜ਼ਖ਼ਮੀ ਪੰਛੀ ਤੜਪ ਰਿਹਾ ਸੀ, ਅੱਖਾਂ ਨਾਲ ਲਾ ਲਿਆ।

"ਓ ਬਈ ਆਓ ਨਾ ! ਓਥੇ ਕੀ ਕਰ ਰਹੇ ਹੋ ?" ਸੇਠ ਸਾਹਬ ਨੇ ਆਵਾਜ਼ ਦਿਤੀ।

ਉਹ ਆਹਿਸਤਾ ਆਹਿਸਤਾ ਮੋਟਰ ਵਲ ਚੱਲ ਪਿਆ।

# ਖ਼ੁਸ਼ੀ ਦੇ ਮੌਸਮ

## ਅਲੀ ਬਾਕਰ

ਕਿਸੇ ਮਿਸਿਜ਼ ਐਮ. ਬੈਨਰਜੀ ਨੇ ਕਲਕੱਤੇ ਤੋਂ ਐਲਬਰਟ ਮਾਰਟਿਨ ਨੂੰ ਲਿਖਿਆ ਸੀ ਕਿ ਉਹ ਇਕ ਹਫ਼ਤੇ ਲਈ ਔਕਸਫ਼ੋਰਡ ਆ ਰਹੀ ਹੈ। ਕੀ ਉਹਨੂੰ ਹੋਟਲ ਦਾ ਕੋਈ ਐਹੋ ਜਿਹਾ ਕਮਰਾ ਮਿਲ ਸਕਦਾ ਹੈ ਜਿਹਦੀਆਂ ਖਿੜਕੀਆਂ ਪਾਰਕ ਵਲ ਖੁਲ੍ਹਦੀਆਂ ਹੋਣ। ਐਲਬਰਟ ਨੇ ਐਹੋ ਜਿਹੇ ਕਮਰੇ ਦਾ ਪ੍ਰਬੰਧ ਕਰ ਦਿਤਾ ਸੀ। ਉਹਦਾ ਛੋਟਾ ਜਿਹਾ ਖ਼ੂਬਸੂਰਤ ਹੋਟਲ ਉਸ ਵੱਡੇ ਪਾਰਕ ਦੇ ਕਿਨਾਰੇ ਸੀ ਜਿਥੇ ਯੂਨੀਵਰਸਿਟੀ ਦੇ ਸਾਇੰਸ ਦੇ ਵਿਭਾਗ ਸਨ।

ਐਲਬਰਟ ਦਾ ਆਪਣਾ ਸੰਬੰਧ ਇਸ ਪ੍ਰਾਚੀਨ ਯੂਨੀਵਰਸਿਟੀ ਨਾਲ ਕਦੇ ਨਹੀਂ ਸੀ ਰਿਹਾ, ਪਰ ਉਹਨੂੰ ਇਹ ਸ਼ਹਿਰ ਪਸੰਦ ਸੀ। ਉਹਦੀਆਂ ਪੁਰਾਣੀਆਂ ਤੇ ਤੰਗ ਸੜਕਾਂ ਉੱਤੇ ਦਿਨ ਰਾਤ ਵਿਖਾਈ ਪੈਣ ਵਾਲੇ ਮੁੰਡੇ ਕੁੜੀਆਂ ਸਨ, ਜਿਹੜੇ ਕਾਲੇ ਕਾਲੇ ਗਾਊਨ ਪਹਿਨੀ ਉੱਚੀਆਂ ਉੱਚੀਆਂ ਆਵਾਜ਼ਾਂ ਵਿਚ ਗੱਲਾਂ ਕਰਦੇ ਏਧਰ ਓਧਰ ਘੁੰਮਦੇ ਰਹਿੰਦੇ। ਐਲਬਰਟ ਨੂੰ ਹਿੰਦੋਸਤਾਨੀ ਵਿਦਿਆਰਥੀ ਸਭ ਤੋਂ ਜ਼ਿਆਦਾ ਚੰਗੇ ਲਗਦੇ। ਸਤਿਕਾਰਪੂਰਨ, ਸਮਝਦਾਰ, ਸੱਭਯ ਤੇ ਫੇਰ ਉਹਨਾਂ ਦਾ ਅੰਗਰੇਜ਼ੀ ਬੋਲਣ ਦਾ ਨਿਵੇਕਲਾ ਅੰਦਾਜ਼—ਅਜੇ ਕੁਝ ਹੀ ਸਾਲ ਪਹਿਲਾਂ ਹਿੰਦੋਸਤਾਨ ਦੀ ਇਕ ਛੋਟੀ ਜਿਹੀ ਰਿਆਸਤ ਦਾ ਸ਼ਹਿਜ਼ਾਦਾ ਐਲਬਰਟ ਦੇ ਹੋਟਲ ਦੇ ਸਾਹਮਣੇ ਪਾਰਕ ਵਿਚ ਕ੍ਰਿਕਟ ਖੇਡਦਾ ਹੁੰਦਾ, ਉਹ ਔਕਸਫ਼ੋਰਡ ਦੀ ਟੀਮ ਦਾ ਕਪਤਾਨ ਸੀ। ਕਦੇ ਕਦੇ ਉਹਦੇ ਨਾਲ ਇਕ ਖ਼ੂਬਸੂਰਤ, ਤੇ ਕੋਮਲ ਜਿਹੀ ਹਿੰਦੋਸਤਾਨੀ ਕੁੜੀ ਵੀ ਹੁੰਦੀ ਜਿਹੜੀ ਗ਼ਾਲਿਬਨ ਫ਼ਿਲਮ ਅਭਿਨੇਤ੍ਰੀ ਸੀ। ਜਦ ਉਹ ਹੱਸਦੀ ਤਾਂ ਉਹਦੀਆਂ ਗਲ੍ਹਾਂ ਵਿਚ ਨਿੱਕੇ ਨਿੱਕੇ ਸੁੰਦਰ ਟੋਏ ਪੈ ਜਾਂਦੇ। ਐਲਬਰਟ ਨੂੰ ਅਜਿਹੇ ਸਮੇਂ ਆਪਣੀ ਮਾਨੋਸ਼ੀ ਬੜੀ ਤੀਬਰਤਾ ਨਾਲ ਯਾਦ ਆ ਜਾਂਦੀ।

ਮਾਨੋਸ਼ੀ ਤੋਂ ਵਿੱਛੜਿਆਂ ਕਿੰਨਾ ਅਰਸਾ ਹੋ ਗਿਆ ਸੀ। ਉਹ ਉਹਨੀਂ ਦਿਨੀਂ ਯੂਨੀਵਰਸਿਟੀ ਵਿਚ ਪੜ੍ਹਦੀ ਸੀ, ਤੇ ਐਲਬਰਟ ਸ਼ਹਿਰ ਦੇ ਇਕ ਵੱਡੇ ਹੋਟਲ ਦਾ ਮੈਨੇਜਰ ਸੀ। ਉਹ ਪਾਰਕ ਵਿਚ ਘੁੰਮਣ ਜਾ ਰਿਹਾ ਸੀ ਜਦ ਪਹਿਲੀ ਵਾਰ ਉਹਨੇ ਮਾਨੋਸ਼ੀ ਨੂੰ ਦੇਖਿਆ। ਮਾਨੋਸ਼ੀ ਨੇ ਹਰੀ ਸਾੜ੍ਹੀ ਪਹਿਨ ਰੱਖੀ ਸੀ, ਤੇ ਉਸ ਦੇ ਲੰਮੇ

ਸਿਆਹ ਖੁਲ੍ਹੇ ਵਾਲ ਹਵਾ ਵਿਚ ਲਹਿਰਾ ਰਹੇ ਸਨ। ਅਜਾਇਬ ਘਰ ਦੇ ਸਾਹਮਣੇ ਫੁਟ-ਪਾਥ ਤੇ ਉਹ ਐਲਬਰਟ ਤੋਂ ਦੋ ਚਾਰ ਕਦਮ ਅੱਗੇ ਚੱਲ ਰਹੀ ਸੀ। ਮਾਨੋਸ਼ੀ ਦੀ ਚਾਲ ਤੋਂ ਐਲਬਰਟ ਨੂੰ ਅੰਦਾਜ਼ਾ ਹੋਇਆ ਕਿ ਉਹ ਬਹੁਤ ਖ਼ੁਸ਼ ਸੀ। ਇਕ ਅਜਿਹੀ ਅੰਦਰੂਨੀ ਖ਼ੁਸ਼ੀ ਜਿਹਦਾ ਪ੍ਰਗਟਾਓ ਸ਼ਬਦਾਂ ਦਾ ਮੁਹਤਾਜ ਨਹੀਂ ਹੁੰਦਾ।

"ਤੁਸੀਂ ਬਹੁਤ ਖ਼ੁਸ਼ ਹੋ ਕੀ ?" ਐਲਬਰਟ ਨੇ ਅੱਗੇ ਵਧ ਕੇ ਉਸ ਕਣਕਵੰਨੀ ਕੁੜੀ ਨੂੰ ਕਹਿ ਹੀ ਦਿਤਾ। ਜੇ ਉਹ ਏਨੀ ਖ਼ੁਸ਼ ਨਜ਼ਰ ਨਾ ਆਉਂਦੀ ਤਾਂ ਸ਼ਾਇਦ ਐਲਬਰਟ ਉਸ ਨਾਲ ਇਸ ਤਰ੍ਹਾਂ ਮੁਖ਼ਾਤਬ ਨਾ ਹੁੰਦਾ। ਕੁੜੀ ਨੇ ਆਪਣੀ ਰਫ਼ਤਾਰ ਕਾਇਮ ਰੱਖੀ ਤੇ ਮੁੜ ਕੇ ਐਲਬਰਟ ਨੂੰ ਦੇਖਿਆ। ਉਹਦੀਆਂ ਵੱਡੀਆਂ ਵੱਡੀਆਂ ਕਾਲੀਆਂ ਅੱਖਾਂ ਚਮਕ ਰਹੀਆਂ ਸਨ। ਉਹਦੇ ਚਿਹਰੇ ਤੋਂ ਖ਼ੁਸ਼ੀ ਫੁੱਟ ਰਹੀ ਸੀ। ਉਹ ਮੁਸਕਰਾ ਨਹੀਂ ਰਹੀ ਸੀ, ਪਰ ਲਗਦਾ ਐਉਂ ਸੀ ਜਿਵੇਂ ਉਹ ਮੁਸਕਰਾ ਰਹੀ ਹੋਵੇ। ਐਲਬਰਟ ਦੀ ਗੱਲ ਦਾ ਜਵਾਬ ਦਿੰਦਿਆਂ ਉਹ ਮੁਸਕਰਾਈ ਤਾਂ ਉਹਦੀਆਂ ਗਲ੍ਹਾਂ ਵਿਚ ਨਿੱਕੇ ਨਿੱਕੇ ਟੋਏ ਪ੍ਰਗਟ ਹੋ ਗਏ। "ਹਾਂ, ਅੱਜ ਮੈਂ ਬਹੁਤ ਖ਼ੁਸ਼ ਹਾਂ। ਬਹੁਤ ਹੀ ਜ਼ਿਆਦਾ। ਪਰ ਤੁਹਾਨੂੰ ਕਿਵੇਂ ਪਤਾ ਚੱਲਿਆ ? ਤੁਸੀਂ ਤਾਂ ਮੇਰਾ ਚਿਹਰਾ ਵੀ ਨਹੀਂ ਸੀ ਦੇਖਿਆ।"

"ਤੁਹਾਡੀ ਚਾਲ ਤੋਂ। ਐਉਂ ਜਾਪਦਾ ਸੀ ਜਿਵੇਂ ਤੁਸੀਂ ਹੁਣੇ ਨੱਚਣ ਲੱਗ ਪਓਗੇ। ਹਵਾ ਵਿਚ ਉੱਡਣ ਲੱਗੋਗੇ। ਆਸ ਹੈ ਕਿ ਤੁਸੀਂ ਮੇਰੇ ਇਸ ਤਰ੍ਹਾਂ ਗੱਲ ਕਰਨ ਦਾ ਬੁਰਾ ਨਹੀਂ ਮਨਾਇਆ ਹੋਵੇਗਾ।" ਐਲਬਰਟ ਆਪ ਬਹੁਤ ਸ਼ਰਮੀਲਾ ਸੀ, ਉਹ ਨਹੀਂ ਸੀ ਚਾਹੁੰਦਾ ਕਿ ਉਹਦੀ ਨੀਅਤ ਗ਼ਲਤ ਸਮਝੀ ਜਾਵੇ।

"ਨਹੀਂ, ਮੈਂ ਬੁਰਾ ਨਹੀਂ ਮਨਾਇਆ। ਸੱਚ ਬਿਲਕੁਲ ਬੁਰਾ ਨਹੀਂ ਮਨਾਇਆ। ਖ਼ੁਸ਼ੀ ਤੇ ਸਭ ਇਨਸਾਨਾਂ ਦਾ ਹੱਕ ਹੋਣਾ ਚਾਹੀਦਾ ਹੈ। ਖ਼ੁਸ਼ੀ ਬੜਾ ਪਿਆਰਾ ਉਪਹਾਰ ਹੈ, ਜਿਹੜਾ ਅਸੀਂ ਇਕ ਦੂਜੇ ਨੂੰ ਦੇ ਸਕਦੇ ਹਾਂ। ਖ਼ੁਸ਼ੀ ਸਾਰਿਆਂ ਵਿਚ ਵੰਡਣੀ ਚਾਹੀਦੀ ਹੈ। ਹਰ ਪਾਸੇ ਖਿੰਡਾਉਣੀ ਚਾਹੀਦੀ ਹੈ। ਇਸੇ ਲਈ ਮੈਂ ਪਾਰਕ ਜਾ ਰਹੀ ਹਾਂ। ਓਥੋਂ ਦੇ ਬੂਟੇ ਤੇ ਬਿਰਛ, ਓਥੋਂ ਦੇ ਫੁੱਲ ਤੇ ਪੱਤੇ, ਸਭ ਮੇਰੇ ਦੋਸਤ ਹਨ।" ਉਹਨਾਂ ਨਿੱਕੇ ਨਿੱਕੇ ਟੋਇਆਂ ਵਿਚ ਮੁਸਕਰਾਹਟ ਖੇਡਦੀ ਰਹੀ। ਐਲਬਰਟ ਨੂੰ ਅਜਿਹਾ ਮਹਿਸੂਸ ਹੋਇਆ ਕਿ ਏਸ ਕੁੜੀ ਦੇ ਮੱਥੇ ਤੇ ਬਿੰਦੀ ਮੁਸਕਰਾ ਰਹੀ ਹੈ।

"ਪਰ ਏਨੀ ਖ਼ੁਸ਼ੀ ਆਖ਼ਰ ਕਿਸ ਗੱਲ ਦੀ ਹੋ ਸਕਦੀ ਹੈ ?" ਐਲਬਰਟ ਨੂੰ ਉਸ ਹਿੰਦੋਸਤਾਨੀ ਕੁੜੀ ਦੀਆਂ ਗੱਲਾਂ ਚੰਗੀਆਂ ਲੱਗ ਰਹੀਆਂ ਸਨ। ਉਹਦੀ ਆਵਾਜ਼ ਵਿਚ ਅਜੀਬ ਮਿਠਾਸ ਸੀ।

"ਫੇਰ ਤੁਸੀਂ ਅੰਗਰੇਜ਼ ਹੋ ਤੇ ਏਨਾ ਵੀ ਨਹੀਂ ਜਾਣਦੇ। ਅੱਜ ਹਿੰਦੋਸਤਾਨ ਆਜ਼ਾਦ ਹੋਇਆ ਹੈ। ਇਕ ਦੇਸ਼ ਦੀ ਆਜ਼ਾਦੀ ਇਕ ਵਿਅਕਤੀ ਦੀ ਆਜ਼ਾਦੀ ਤੋਂ ਕਿਸੇ ਤਰ੍ਹਾਂ ਘੱਟ ਨਹੀਂ ਹੁੰਦੀ।" ਉਹ ਮੁਸਕਰਾ ਰਹੀ ਸੀ। ਉਹਦੇ ਵਾਲ ਇਕ ਅਣੋਖੀ ਆਜ਼ਾਦੀ ਨਾਲ ਹਵਾ ਵਿਚ ਝੂਲ ਰਹੇ ਸਨ। ਐਲਬਰਟ ਨੂੰ ਬੜੀ ਸ਼ਰਮ ਮਹਿਸੂਸ ਹੋਈ ਕਿ ਅੰਗਰੇਜ਼ ਹੁੰਦਿਆਂ ਹੋਇਆਂ ਉਹਨੂੰ ਇਹ ਮਲੂਮ ਨਹੀਂ ਸੀ ਕਿ ਉਸ ਦਿਨ ਹਿੰਦੋਸਤਾਨ ਆਜ਼ਾਦ ਹੋ ਰਿਹਾ ਸੀ।

ਉਸ ਦਿਨ ਤੋਂ ਐਲਬਰਟ ਤੇ ਉਸ ਹੱਸਦੀ ਹੋਈ ਹਿੰਦੋਸਤਾਨੀ ਕੁੜੀ ਦੀ ਦੋਸਤੀ ਦਾ ਮੁਢ ਬੱਝਿਆ ਜਿਹੜੀ ਮੁਸਕਰਾਉਂਦੀ ਮੁਸਕਰਾਉਂਦੀ ਬੜੀਆਂ ਸਮਝਦਾਰੀ ਦੀਆਂ ਗੱਲਾਂ ਕਹਿ ਜਾਂਦੀ ਸੀ। ਉਹਦਾ ਨਾਉਂ ਮਾਨੋਸ਼ੀ ਸੀ। ਉਹ ਬੰਗਾਲ ਦੀ ਰਹਿਣ ਵਾਲੀ ਸੀ, ਤੇ ਔਕਸਫ਼ੋਰਡ ਬੀ.ਏ. ਕਰਨ ਆਈ ਸੀ। ਇਕ ਸਾਲ ਤੋਂ ਘੱਟ ਬਾਕੀ ਰਹਿ ਗਿਆ ਸੀ।

ਔਕਸਫ਼ੋਰਡ ਛੋਟਾ ਜਿਹਾ ਸ਼ਹਿਰ ਹੈ। ਵਾਰ ਵਾਰ ਲੋਕਾਂ ਨਾਲ ਮੁਲਾਕਾਤ ਹੋ ਜਾਂਦੀ ਹੈ। ਐਲਬਰਟ ਤਾਂ ਖ਼ਾਸ ਤੌਰ ਤੇ ਮਾਨੋਸ਼ੀ ਨੂੰ ਮਿਲਣਾ ਚਾਹੁੰਦਾ ਸੀ। ਉਹ ਕਿਸੇ ਦੁਕਾਨ ਵਿਚੋਂ ਨਿਕਲਦਿਆਂ, ਲਾਇਬਰੇਰੀ ਤੋਂ ਆਉਂਦਿਆਂ, ਕਾਲਜ ਜਾਂਦਿਆਂ ਮਿਲ ਜਾਂਦੀ, ਪਰ ਉਹਨਾਂ ਦੋਨਾਂ ਦੀ ਮੁਲਾਕਾਤ ਵਧੇਰੇ ਕਰ ਕੇ ਪਾਰਕ ਵਿਚ ਹੁੰਦੀ। ਅਕਤੂਬਰ ਵਿਚ ਜਦ ਪਤਝੜ ਦੀ ਰੁੱਤ ਸ਼ੁਰੂ ਹੋ ਗਈ, ਤਾਂ ਮਾਨੋਸ਼ੀ ਐਲਬਰਟ ਨੂੰ ਪਾਰਕ ਦੇ ਦਰੱਖ਼ਤਾਂ ਤੇ ਸੋਨੇ ਵਾਂਗ ਦਗਦੇ ਹੋਏ ਰੰਗਾਂ ਦਾ ਹੁਸਨ ਵਿਖਾਉਂਦੀ। ਨਵੰਬਰ ਵਿਚ ਜਦ ਮੌਸਮ ਨੇ ਇਕ ਹੋਰ ਪਾਸਾ ਪਰਤ ਲਿਆ ਤਾਂ ਸਾਰਾ ਪਾਰਕ ਕਦੇ ਕਦੇ ਕੁਹਰੇ ਨਾਲ ਭਰ ਜਾਂਦਾ। ਮਾਨੋਸ਼ੀ ਨੂੰ ਉਹ ਦੂਧੀਆ ਧੂੰਆਂ ਬੜਾ ਪਿਆਰਾ ਲਗਦਾ। ਕ੍ਰਿਸਮਿਸ ਦੇ ਜ਼ਮਾਨੇ ਵਿਚ ਸਾਰਾ ਪਾਰਕ ਜਦ ਸਫ਼ੈਦ ਬਰਫ਼ ਦੀਆਂ ਨਰਮ ਤੈਹਾਂ ਵਿਚ ਛੁਪ ਗਿਆ ਤਾਂ ਐਲਬਰਟ ਤੇ ਮਾਨੋਸ਼ੀ ਬਰਫ਼ ਨਾਲ ਢਕੇ ਕਿਸੇ ਬਿਰਛ ਦੇ ਥੱਲੇ ਖੜੇ ਹੋ ਕੇ ਦੂਰ ਗਿਰਜਿਆਂ ਵਿਚ ਵਜਦੇ ਘੰਟਿਆਂ ਦੀਆਂ ਆਵਾਜ਼ਾਂ ਸੁਣਦੇ ਰਹਿੰਦੇ। ਮਾਨੋਸ਼ੀ ਨੂੰ ਮਿਲਣ ਤੋਂ ਬਾਅਦ ਐਲਬਰਟ ਨੂੰ ਹਰ ਮੌਸਮ ਵਿਚ ਨਵਾਂ ਹੁਸਨ ਲੱਭਿਆ। ਹਜ਼ਾਰਾਂ ਵਾਰ ਐਲਬਰਟ ਨੇ ਚਾਹਿਆ ਕਿ ਮਾਨੋਸ਼ੀ ਨੂੰ ਕਹਿ ਦੇਵੇ ਕਿ ਉਹ ਉਹਦੇ ਨਾਲ ਅਨੰਤ ਪਿਆਰ ਕਰਦਾ ਹੈ, ਪਰ ਮਾਨੋਸ਼ੀ ਉਹਨੂੰ ਕਦੇ ਪਿਆਰ ਨਾ ਪ੍ਰਗਟ ਕਰਨ ਦਿੰਦੀ। ਜੂਨ ਦੇ ਅਖ਼ੀਰ ਵਿਚ ਇਮਤਿਹਾਨਾਂ ਪਿਛੋਂ ਉਹ ਹਿੰਦੋਸਤਾਨ ਵਾਪਸ ਜਾ ਰਹੀ ਸੀ। ਔਕਸਫ਼ੋਰਡ ਦੇ ਪੁਰਾਣੇ ਸਟੇਸ਼ਨ ਦੇ ਪਲੈਟਫ਼ਾਰਮ ਤੇ ਉਹ ਖੜਾ ਮਾਨੋਸ਼ੀ ਨੂੰ ਅਲਵਿਦਾ ਕਹਿ ਰਿਹਾ ਸੀ। ਮਾਨੋਸ਼ੀ ਡੱਬੇ ਦੀ ਖਿੜਕੀ ਵਿਚੋਂ ਝਾਕ ਰਹੀ ਸੀ। ਅੱਜ ਵੀ ਉਹਨੇ ਓਹੀਓ ਸਾੜ੍ਹੀ ਪਹਿਨ ਰੱਖੀ ਸੀ, ਜਿਸ ਵਿਚ ਐਲਬਰਟ ਨੇ ਉਹਨੂੰ ਪਹਿਲੀ ਵਾਰ ਦੇਖਿਆ ਸੀ।

"ਮਾਨੋਸ਼ੀ।" ਐਲਬਰਟ ਨੇ ਆਪਣੀਆਂ ਨਜ਼ਰਾਂ ਮਾਨੋਸ਼ੀ ਦੇ ਚਿਹਰੇ ਤੋਂ ਦੂਰ ਹਟਾਉਂਦਿਆਂ ਕਿਹਾ, "ਮੈਂ ਤੈਨੂੰ ਹੁਣ ਤਕ ਇਹ ਨਹੀਂ ਕਹਿ ਸਕਿਆ..."

"ਬਹੁਤ ਸਾਰੀਆਂ ਗੱਲਾਂ ਬਿਨਾਂ ਆਖੇ ਸਮਝ ਵਿਚ ਆ ਜਾਂਦੀਆਂ ਹਨ", ਮਾਨੋਸ਼ੀ ਨੇ ਆਪਣੇ ਲੰਮੇ ਵਾਲਾਂ ਨੂੰ ਪਿਛੇ ਝਟਕਦਿਆਂ ਕਿਹਾ। ਅੱਜ ਵੀ ਉਹਦੇ ਮੱਥੇ ਤੇ ਬਿੰਦੀ ਮੁਸਕਰਾ ਰਹੀ ਸੀ। "ਐਲਬਰਟ ਮੇਰੇ ਦੋਸਤ, ਪਿਆਰ ਤੇ ਸੱਚੀ ਮਿਤ੍ਰਤਾ ਕਿਸੇ ਸਿਗਰਟ ਜਾਂ ਸਾਬਣ ਵਾਂਗ ਤਾਂ ਨਹੀਂ ਕਿ ਉਹਨਾਂ ਵਾਸਤੇ ਵੱਡੇ ਵੱਡੇ ਰੰਗੀਨ ਪੋਸਟਰ ਬਣਾਏ ਜਾਣ। ਤੁਸੀਂ ਅੱਜ ਤਕ ਕਿਤੇ ਇਸ਼ਤਿਹਾਰ ਦੇਖਿਆ ਹੈ ਕਿ ਗੁਲਾਬ ਦੀ ਖ਼ੁਸ਼ਬੂ ਬਹੁਤ ਅੱਛੀ ਹੁੰਦੀ ਹੈ ?"

"ਤੁਸੀਂ ਹੁਣ ਚਲੇ ਜਾਓਗੇ ਤੇ ਫੇਰ ਸ਼ਾਇਦ ਕਦੇ ਵੀ ਨਾ ਮਿਲੋ।" ਐਲਬਰਟ ਮਾਨੋਸ਼ੀ ਦੀ ਪੂਰਬੀ ਫ਼ਿਲਾਸਫ਼ੀ ਦਾ ਕੋਈ ਜਵਾਬ ਨਹੀਂ ਸੀ ਢੂੰਡ ਸਕਿਆ। ਉਹ ਵਿਛੋੜੇ ਦੇ ਖ਼ਿਆਲ ਨਾਲ ਬੇਹੱਦ ਉਦਾਸ ਸੀ।

"ਭਲਾ ਇਹ ਹੋ ਸਕਦਾ ਹੈ ਐਲਬਰਟ ਕਿ ਤੁਸੀਂ ਪਾਰਕ ਜਾਓ ਤੇ ਮੈਨੂੰ ਯਾਦ ਨਾ ਕਰੋ। ਜਦ ਹਲਕੀ ਹਲਕੀ ਧੁੱਪ ਵਿਚ ਖਿੜੇ ਹੋਏ ਫੁੱਲਾਂ ਨੂੰ ਦੇਖੋ, ਜਦ ਰਾਤ ਦੀ ਓਸ ਸਿੱਜੀ ਚਾਦਰ ਵਿਚ ਦਰੱਖ਼ਤਾਂ ਨੂੰ ਲਿਪਟੇ ਵੇਖੋ, ਜਦ ਕੁਹਰੇ ਵਿਚ ਛੁਪਿਆ ਹੋਇਆ ਪਾਰਕ ਦੇਖੋ, ਜਦ ਬਰਫ਼ ਦੇ ਉਡਦੇ ਹੋਏ ਗਲ੍ਹਿਆਂ ਨੂੰ ਟਾਹਣੀਆਂ ਵਿਚ ਉਲਝਿਆ ਦੇਖੋ ਤਾਂ ਸਮਝ ਲੈਣਾ ਕਿ ਮੈਂ ਤੁਹਾਡੇ ਕਰੀਬ ਹਾਂ, ਤੁਹਾਡੇ ਨਾਲ ਗੱਲਾਂ ਕਰ ਰਹੀ ਹਾਂ।"

ਰੇਲ ਆਹਿਸਤਾ ਆਹਿਸਤਾ ਸਰਕਣ ਲੱਗੀ, ਤੇ ਐਲਬਰਟ ਨੂੰ ਅਚਾਨਕ ਮਹਿਸੂਸ ਹੋਇਆ ਕਿ ਹੁਣ ਮਾਨੋਸ਼ੀ ਨੂੰ ਅਲਵਿਦਾ ਕਹਿਣ ਦੀ ਲੋੜ ਨਹੀਂ। ਮਾਨੋਸ਼ੀ ਹਿੰਦੋਸਤਾਨ ਵਾਪਸ ਨਹੀਂ ਸੀ ਜਾ ਰਹੀ, ਉਹ ਤਾਂ ਏਥੇ ਔਕਸਫ਼ੋਰਡ ਹੀ ਉਹਦੇ ਕੋਲ ਰਹੇਗੀ। ਗਿਰਜੇ ਦੀਆਂ ਘੰਟੀਆਂ ਵਿਚ ਉਹਦੀ ਆਵਾਜ਼ ਘੁਲ ਜਾਵੇਗੀ, ਸੂਰਜ ਦੀ ਰੋਸ਼ਨੀ ਵਿਚ ਮਾਨੋਸ਼ੀ ਦੇ ਚਿਹਰੇ ਦੀ ਦਮਕ ਨਿੱਖਰ ਪਵੇਗੀ। ਰਾਤ ਦੀ ਸਿਆਹੀ ਵਿਚ ਉਹਦੇ ਵਾਲਾਂ ਦੇ ਵਲ ਪੇਚ ਮਿਲ ਜਾਣਗੇ। ਪਿਆਰ ਸੱਚਮੁਚ ਇਨਸਾਨ ਨੂੰ ਊਸ਼ਾ ਦੀ ਸੁੰਦਰਤਾ ਵਿਚ ਢਾਲ ਦਿੰਦਾ ਹੈ।

ਸ਼ਹਿਰ ਦੀਆਂ ਸੜਕਾਂ ਤੇ ਗਲੀਆਂ ਵਿਚ ਨਦੀ ਦੇ ਕਿਨਾਰੇ ਤੇ ਪਾਰਕ ਦੇ ਖੁਲ੍ਹੇ ਹੋਏ ਸਬਜ਼ਾ ਜ਼ਾਰਾਂ ਵਿਚ ਐਲਬਰਟ ਇਕੱਲਾ ਹੁੰਦਾ ਪਰ ਉਹਨੂੰ ਇਕੱਲ ਦਾ ਅਹਿਸਾਸ ਨਾ ਹੁੰਦਾ।

ਏਨੇ ਵਰ੍ਹਿਆਂ ਬਾਅਦ ਕਲਕੱਤੇ ਤੋਂ ਆਉਣ ਵਾਲੇ ਖ਼ਤ ਨੂੰ ਪੜ੍ਹਦਿਆਂ ਐਲਬਰਟ ਨੂੰ ਐਉਂ ਮਹਿਸੂਸ ਹੋਇਆ ਕਿ ਮਿਸਿਜ਼ ਐਮ. ਬੈਨਰਜੀ ਉਸ ਦੀ ਮਾਨੋਸ਼ੀ ਹੀ ਹੈ। ਐਲਬਰਟ ਨੇ ਸੋਚਿਆ ਮਾਨੋਸ਼ੀ ਦੀ ਸ਼ਾਦੀ ਹੋ ਗਈ ਹੋਵੇਗੀ, ਉਹਦੇ ਬੱਚੇ ਵੀ

ਹੋਣਗੇ, ਐਲਬਰਟ ਨੇ ਬੜੇ ਤਰੱਦਤ ਨਾਲ ਅਜਿਹੇ ਕਮਰੇ ਵਿਚ ਮਿਸਿਜ਼ ਬੈਨਰਜੀ ਦੇ ਠਹਿਰਨ ਦਾ ਪ੍ਰਬੰਧ ਕੀਤਾ ਜਿਹਦੀਆਂ ਖਿੜਕੀਆ ਪਾਰਕ ਵਲ ਖੁਲ੍ਹਦੀਆਂ ਸਨ। ਮਿਸਿਜ਼ ਬੈਨਰਜੀ ਦੇ ਔਕਸਫ਼ੋਰਡ ਪਹੁੰਚਣ ਵਿਚ ਸਿਰਫ਼ ਇਕ ਦਿਨ ਬਾਕੀ ਰਹਿ ਗਿਆ ਸੀ। ਉਹਦੇ ਨਾਂ ਆਈ ਇਕ ਚਿੱਠੀ ਵੀ ਪਈ ਸੀ। ਐਲਬਰਟ ਦੀ ਬੇਚੈਨੀ ਵਧਦੀ ਜਾ ਰਹੀ ਸੀ। ਉਹਨੇ ਰਾਤ ਗਏ ਮਿਸਿਜ਼ ਬੈਨਰਜੀ ਦੇ ਨਾਂ ਲਿਖਿਆ ਖ਼ਤ ਖੋਲ੍ਹ ਕੇ ਪੜ੍ਹ ਹੀ ਲਿਆ। ਉਹ ਖ਼ਤ ਮਿਸਿਜ਼ ਬੈਨਰਜੀ ਨੂੰ ਉਹਦੇ ਪਤੀ ਨੇ ਲਿਖਿਆ ਸੀ। ਆਦਿ ਤੋਂ ਅੰਤ ਤਕ ਇਕ ਇਕ ਸ਼ਬਦ ਪਿਆਰ ਵਿਚ ਡੁਬਿਆ ਹੋਇਆ ਸੀ। ਜ਼ਿੰਦਗੀ ਵਿਚ ਪਹਿਲੀ ਵਾਰ ਐਲਬਰਟ ਨੂੰ ਈਰਖਾ ਦੇ ਜਜ਼ਬੇ ਦਾ ਤੀਬਰਤਾ ਨਾਲ ਅਹਿਸਾਸ ਹੋਇਆ। ਮਾਨੋਸ਼ੀ ਨੂੰ ਉਹਦਾ ਪਤੀ ਕਿੰਨਾ ਚਾਹੁੰਦਾ ਹੈ! ਖ਼ਤ ਪੜ੍ਹ ਕੇ ਐਲਬਰਟ ਨੂੰ ਪਤਾ ਚੱਲਿਆ ਕਿ ਮਾਨੋਸ਼ੀ ਹੁਣ ਵੀ ਉਤਨੀ ਹੀ ਸੁਹਣੀ ਹੈ। ਉਹਦੇ ਵਾਲਾਂ, ਉਹਦੀਆਂ ਅੱਖਾਂ, ਉਹਦੀ ਮੁਸਕਰਾਹਟ ਦਾ ਜ਼ਿਕਰ ਉਹਦੇ ਪਤੀ ਨੇ ਅਜਿਹੇ ਅੰਦਾਜ਼ ਵਿਚ ਕੀਤਾ ਸੀ, ਜਿਵੇਂ ਐਲਬਰਟ ਆਪ ਸੋਚਦਾ ਸੀ।

ਜਿਸ ਸਵੇਰ ਨੂੰ ਮਿਸਿਜ਼ ਬੈਨਰਜੀ ਆਉਣ ਵਾਲੀ ਸੀ, ਐਲਬਰਟ ਨੇ ਸਾਰਾ ਹੋਟਲ ਫੁੱਲਾਂ ਨਾਲ ਭਰ ਦਿੱਤਾ ਸੀ। ਅੱਜ ਉਹਦੀ ਆਪਣੀ ਮਾਨੋਸ਼ੀ ਮੁੜ ਮਿਲਣ ਵਾਲੀ ਸੀ। ਉਹ ਉਹਦੇ ਨਾਲ ਪਾਰਕ ਘੁੰਮਣ ਜਾਵੇਗਾ। ਮਾਨੋਸ਼ੀ ਹੁਣ ਤਕ ਪਾਰਕ ਨੂੰ ਨਹੀਂ ਭੁੱਲੀ ਸੀ। ਗਿਆਰਾਂ ਵਜੇ ਦੇ ਕਰੀਬ ਇਕ ਟੈਕਸੀ ਹੋਟਲ ਦੇ ਸਾਹਮਣੇ ਆ ਕੇ ਰੁਕੀ ਜਿਹਦੀ ਖਿੜਕੀ ਵਿਚੋਂ ਉਹ ਕੇਵਲ ਹਰੇ ਰੰਗ ਦੀ ਸਾੜ੍ਹੀ ਦਾ ਪੱਲੂ ਹੀ ਦੇਖ ਸਕਿਆ। ਐਲਬਰਟ ਦਾ ਦਿਲ ਜਾਣੋ ਧੜਕਦਾ ਧੜਕਦਾ ਰੁਕ ਜਿਹਾ ਗਿਆ। ਜਜ਼ਬਿਆਂ ਦੀ ਤੀਬਰਤਾ ਨਾਲ ਐਲਬਰਟ ਦੀਆਂ ਨੀਲੀਆਂ ਅੱਖਾਂ ਵਿਚ ਹੰਝੂ ਉਮੰਡ ਆਏ। ਉਹ ਮੂੰਹ ਫੇਰ ਕੇ ਰੁਮਾਲ ਨਾਲ ਅੱਖਾਂ ਪੂੰਝਣ ਲੱਗਾ।

"ਮੁਆਫ਼ ਕਰਨਾ—ਮੇਰਾ ਨਾਂ ਮਿਸਿਜ਼ ਬੈਨਰਜੀ ਹੈ—ਮਿਸਿਜ਼ ਐਮ. ਬੈਨਰਜੀ—ਤੁਹਾਡੇ ਹੋਟਲ ਵਿਚ ਮੇਰੇ ਲਈ ਇਕ ਕਮਰਾ ਰੀਜ਼ਰਵ ਕੀਤਾ ਹੋਇਆ ਹੈ।"

ਹਿੰਦੋਸਤਾਨੀ ਲਹਿਜੇ ਤੇ ਅਦਾ ਵਿਚ ਕੋਈ ਉਸ ਨਾਲ ਮੁਖ਼ਾਤਬ ਸੀ। ਐਲਬਰਟ ਨੇ ਮੁੜ ਕੇ ਮਿਸਿਜ਼ ਬੈਨਰਜੀ ਵਲ ਤੱਕਿਆ। ਉਹ ਮਾਨੋਸ਼ੀ ਨਹੀਂ ਸੀ। ਉਹਦਾ ਕੱਦ ਮਾਨੋਸ਼ੀ ਤੋਂ ਛੋਟਾ ਸੀ। ਅੱਖਾਂ ਬਹੁਤ ਛੋਟੀਆਂ ਸਨ। ਰੰਗ ਵਿਚ ਉਹ ਸ਼ੀਰੀਨੀ ਨਹੀਂ ਸੀ। ਸਰੀਰ ਖ਼ਾਸਾ ਬੇਡੌਲ ਸੀ। ਐਲਬਰਟ ਨੇ ਕਮਰੇ ਦੀ ਚਾਬੀ ਮਿਸਿਜ਼ ਬੈਨਰਜੀ ਵਲ ਵਧਾ ਦਿਤੀ ਤੇ ਕਿਹਾ, "ਤੁਹਾਡਾ ਕਮਰਾ ਪਹਿਲੀ ਮੰਜ਼ਲ ਤੇ ਹੈ। ਓਥੋਂ ਲਗਪਗ ਸਾਰਾ ਪਾਰਕ ਨਜ਼ਰ ਆਉਂਦਾ ਹੈ। ਤੁਹਾਡੇ ਨਾਂ ਦੀ ਇਕ ਚਿੱਠੀ ਵੀ ਆਈ ਹੋਈ ਹੈ।"

"ਮੇਰੇ ਪਤੀ ਦੀ ਹੋਵੇਗੀ—ਪਰਮਾਤਮਾ ਜਾਣੇ ਉਹ ਏਨੇ ਦਿਨ ਮੇਰੇ ਬਿਨਾਂ ਕਿਵੇਂ ਕੱਟਣਗੇ।"

ਮਿਸਿਜ਼ ਬੈਨਰਜੀ ਦੀ ਆਵਾਜ਼ ਵਿਚ ਮਾਨੋਸ਼ੀ ਜਿਹੀ ਮਿਠਾਸ ਨਹੀਂ ਸੀ। ਉਹ ਜਦ ਪੌੜੀਆਂ ਚੜ੍ਹਦੀ ਉੱਪਰ ਜਾ ਰਹੀ ਸੀ ਤਾਂ ਐਲਬਰਟ ਸੋਚ ਰਿਹਾ ਸੀ ਕਿ ਆਖ਼ਰ ਉਹ ਕੀ ਗੱਲ ਹੈ ਜਿਹੜੀ ਇਕ ਇਸਤਰੀ ਨੂੰ ਆਪਣੇ ਪਤੀ ਦੀ ਨਜ਼ਰ ਵਿਚ ਮਾਨੋਸ਼ੀ ਜਿਹਾ ਸੁੰਦਰ ਬਣਾ ਦਿੰਦੀ ਹੈ।

# ਪਹੀਆ

## ਗ਼ਿਆਸ ਅਹਿਮਦ ਗੱਦੀ

ਤੇਰ੍ਹਾਂ ਵਰ੍ਹਿਆਂ ਦੀ ਉਮਰ ਵਿਚ ਵਿਆਹੀ ਹੋਈ ਲੱਛੋ ਨੇ ਜਦ ਦੇਖਿਆ ਕਿ ਉਹਦਾ ਪਤੀ ਹਰ ਰਾਤ ਉਸ ਦੀ ਬਜਾਇ ਦੁਲਾਰੀ ਤੋਂ ਪੈਰ ਦਬਵਾਉਂਦਾ ਹੈ ਤੇ ਅੱਧੀ ਰਾਤ ਉਹਨੂੰ ਹੇਠ ਫ਼ਰਸ਼ ਤੇ ਧੱਕ ਕੇ ਲੈਂਪ ਬੁਝਾ ਦਿੰਦਾ ਹੈ, ਦੁਲਾਰੀ ਹਨੇਰੇ ਵਿਚ ਸਵੇਰ ਤਕ ਉਹਦੇ ਪੈਰ ਦਬਦੀ ਰਹਿੰਦੀ ਹੈ ਤਾਂ ਇਕ ਦਿਨ ਆਹਿਸਤਾ ਜਿਹੇ ਦਰਵਾਜ਼ਾ ਖੋਲ੍ਹ ਕੇ ਉਹ ਬਾਹਰ ਨਿਕਲ ਜਾਂਦੀ ਹੈ ਤੇ ਫੇਰ ਪਰਤ ਕੇ ਪਤੀ ਦਾ ਮੂੰਹ ਨਹੀਂ ਦੇਖਦੀ।

"ਫੇਰ ਕੀ ਹੁੰਦਾ ਹੈ ਲੱਛੋ ?"

"ਲੱਛੋ ਨਹੀਂ, ਲੱਛੋ ਰਾਣੀ ਕਹੋ।" ਉਹਨੇ ਗੱਲ ਕੱਟ ਕੇ ਪਹਿਲਾਂ ਆਪਣੇ ਨਾਉਂ ਵਲ ਧਿਆਨ ਦਿੱਤਾ।

ਅੱਛਾ ਲੱਛੋ ਰਾਣੀ ਫੇਰ ਤੈਂ ਕੀ ਦੱਸਿਆ ਸੀ ?" ਫੇਰ ਲੱਛੋ ਰਾਣੀ ਨੂੰ ਉਲਫ਼ਤ ਤਾਂਗੇ ਵਾਲਾ ਮਿਲ ਗਿਆ ਸੀ ਜਿਹਨੇ ਪੈਸੰਜਰ ਦੇ ਇਕ ਖ਼ਾਲੀ ਡੱਬੇ ਵਿਚ ਇਕ ਗਠੜੀ ਦੇ ਨਾਲ ਉਹਨੂੰ ਵੀ ਗਠੜੀ ਬਣੀ ਨੀਂਦ ਵਿਚ ਬੇਖ਼ਬਰ ਲੱਭਿਆ ਸੀ। ਉਹਨੇ ਲੱਛੋ ਰਾਣੀ ਨੂੰ ਜਗਾਇਆ ਤੇ ਪੁਛਿਆ, ਕਿਥੇ ਜਾਏਂਗੀ। ਤਾਂ ਲੱਛੋ ਨੇ ਨੀਂਦ ਤੇ ਸਫ਼ਰ ਦੀ ਥਕਾਨ ਨਾਲ ਟੁਟੇ ਹੋਏ ਸਰੀਰ ਨੂੰ ਸਿੱਧਾ ਕਰਦੇ ਹੋਏ ਘੂਕੀ ਦੀ ਹਾਲਤ ਵਿਚ ਕਿਹਾ, "ਘਰ।"

"ਫੇਰ ਉਲਫ਼ਤ ਤਾਂਗੇ ਵਾਲੇ ਨੇ ਹੋਰ ਕੋਈ ਸਵਾਲ ਇਸ ਲਈ ਉਚਿਤ ਨਾ ਸਮਝਿਆ ਕਿ ਉਸ ਹਾਲਤ ਵਿਚ ਉਹਨੂੰ ਢੁਕਦੇ ਜਵਾਬ ਦੀ ਉੱਕਾ ਕੋਈ ਆਸ ਨਹੀਂ ਸੀ ਤੇ ਉਹਨੇ ਉਹਨੂੰ ਤਾਂਗੇ ਵਿਚ ਬੈਠਾ ਕੇ ਆਪਣੀ ਛੱਪਰੀ ਵਿਚ ਇਕ ਭਾਰੀ ਗਠੜੀ ਵਾਂਗ ਟੁਟੀ ਝੇਰਾ ਮੰਜੀ ਤੇ ਪਟਕ ਦਿਤਾ। ਜਦ ਉਹ ਤ੍ਰਭਕੀ, "ਵੇ, ਮੈਨੂੰ ਕਿਥੇ ਲੈ ਆਇਆ ?"

"ਘਰ..." ਉਲਫ਼ਤ ਨੇ ਉਸੇ ਸਾਦਗੀ ਨਾਲ ਕਿਹਾ ਤੇ ਚੁਲ੍ਹੇ ਕੋਲ ਪਹੁੰਚ ਕੇ ਅੱਗ ਬਾਲਣ ਲੱਗਾ।

ਉਸ ਤੋਂ ਬਾਅਦ ਲੱਛੋ ਨੇ ਹੋਰ ਕੁਝ ਨਹੀਂ ਪੁਛਿਆ। ਲੱਛੋ ਨੂੰ ਇਕ ਘਰ ਚਾਹੀਦਾ ਸੀ ਤੇ ਉਹਦੀ ਸੰਖੇਪ ਜਿਹੀ ਜ਼ਿੰਦਗੀ ਵਿਚ—ਉਹਦੇ ਖ਼ਾਨਦਾਨ ਵਿਚ ਪਿਛਲੀਆਂ ਸਦੀਆਂ ਤੋਂ ਰਵਾਇਤੀ ਕਲਪਨਾ ਵੀ ਏਹੋ ਸੀ, ਇਕ ਚੁਕੰਧਾ ਹੋਵੇ ਜਿਥੇ ਕੋਈ ਟੁਟੀ ਫੇਰਾ ਮੰਜੀ ਹੋਵੇ ਨਾ ਹੋਵੇ ਇਕ ਚੁਲ੍ਹਾ ਜ਼ਰੂਰ ਹੋਵੇ ਤੇ ਉਸ ਤੋਂ ਪਿਛੋਂ ਜੇ ਕਿਸੇ ਚੀਜ਼ ਦੀ ਲੋੜ ਸੀ ਤਾਂ ਬੱਸ ਉਹਦੇ ਅੰਦਰ ਘਰ ਵਾਲਾ ਵੀ ਹੋਵੇ। ਬਿਨਾਂ ਘਰ ਵਾਲੇ ਦੇ ਘਰ ਦੀ ਕਲਪਨਾ ਸੰਪੂਰਨ ਨਹੀਂ ਹੁੰਦੀ।

ਉਲਫ਼ਤ ਦੀ ਪਤਨੀ ਸਾਲ ਕੁ ਪਹਿਲਾਂ ਅੱਲਾ ਨੂੰ ਪਿਆਰੀ ਹੋ ਗਈ ਸੀ। ਉਲਫ਼ਤ ਦੇ ਘਰ ਵਿਚ ਗ੍ਰਹਿਣੀ ਤੋਂ ਬਿਨਾਂ ਭੂਤ ਦਾ ਡੇਰਾ ਲੱਗਿਆ ਹੋਇਆ ਸੀ। ਅਜਿਹੀ ਹਾਲਤ ਵਿਚ ਰੱਬ ਦੀ ਬਖ਼ਸ਼ਿਸ਼ ਦਾ ਫ਼ਾਇਦਾ ਨਾ ਉਠਾਉਣਾ ਕ੍ਰਿਤਘਣਤਾ ਹੈ।

ਲੱਛੋ ਰਾਣੀ ਅਕਸਰ ਮੇਰੇ ਨਾਲ ਵਿਵਾਹਿਤ ਜੀਵਨ ਬਾਰੇ ਇਕ ਬਹੁਤ ਪੁਰਾਣਾ ਘਸਿਆ ਖੁੱਸਿਆ ਪਰ ਯਥਾਰਥ ਦੇ ਨੇੜੇ ਦਾ ਦ੍ਰਿਸ਼ਟਾਂਤ ਦਿੰਦੀ ਹੈ, ਭਾਵ, ਜ਼ਿੰਦਗੀ ਇਕ ਗੱਡੀ ਹੈ, ਤੇ ਮਰਦ ਤੇ ਔਰਤ ਉਹਦੇ ਦੋ ਪਹੀਏ...ਸੋ ਦੋਹਾਂ ਪਹੀਆਂ ਦਾ ਬਰਾਬਰ ਤੇ ਸਮਾਨੰਤਰ ਹੋਣਾ ਬੇਹੱਦ ਜ਼ਰੂਰੀ ਹੈ। ਨਹੀਂ ਤਾਂ ਪੈਰ ਪੈਰ ਤੇ ਧੱਕੇ ਹਨ, ਠੋਕਰਾਂ ਹਨ।

ਗੱਲ ਕੀ ਕੁਝ ਹੀ ਮਹੀਨਿਆਂ ਬਾਅਦ ਲੱਛੋ ਰਾਣੀ ਨੂੰ ਯਕੀਨ ਹੋ ਗਿਆ ਕਿ ਇਹ ਜਿਹੜੀ ਜ਼ਿੰਦਗੀ ਦੀ ਗੱਡੀ ਸਮੇਂ ਦੀ ਸੜਕ ਤੇ ਉੱਛਲਦੀ ਕੁਦਦੀ, ਉੱਛਲਦੀ ਟਪਦੀ ਜਾ ਰਹੀ ਹੈ, ਤਾਂ ਉਹਦਾ ਕਾਰਨ ਇਹ ਨਹੀਂ ਕਿ ਸੜਕ ਹੀ ਖ਼ਰਾਬ ਹੈ, ਸਗੋਂ ਪਹੀਏ ਕੁਝ ਠੀਕ ਨਹੀਂ, ਛੋਟੇ ਵੱਡੇ ਹਨ, ਤੇ ਆਪਸ ਵਿਚ ਮੇਲ ਨਹੀਂ ਖਾਂਦੇ।

ਲੱਛੋ ਰਾਣੀ ਦੇ ਕਹਿਣ ਅਨੁਸਾਰ ਕੁਝ ਹੀ ਮਹੀਨਿਆਂ ਬਾਅਦ ਉਹ ਨਿੱਤ ਉਹਦੀ ਕੁਟਾਈ ਕਰਦਾ, ਤੇ ਕੁਟਾਈ ਵੀ ਐਵੇਂ ਕਹਿਣ ਦੀ ਨਹੀਂ, ਸੱਚ ਮੁਚ ਉਹਨੂੰ ਆਪਣੀ ਨਾਨੀ ਚੇਤੇ ਆ ਜਾਂਦੀ। ਮੂੰਹ ਹਨੇਰੇ ਉਹ ਤਾਂਗਾ ਲੈ ਕੇ ਘਰੋਂ ਨਿਕਲ ਜਾਂਦਾ ਤੇ ਰਾਤ ਗਏ ਜਦ ਵਾਪਸ ਆਉਂਦਾ ਤਾਂ ਸ਼ਰਾਬ ਦੇ ਨਸ਼ੇ ਵਿਚ ਧੁੱਤ, ਪਹਿਲਾਂ ਖਾਣ ਨੂੰ ਗੋਸ਼ਤ ਰੋਟੀ ਮੰਗਦਾ, ਜਦ ਗੋਸ਼ਤ ਖਾ ਚੁਕਦਾ, ਤੇ ਰੋਟੀ ਸੁਟ ਛਡਦਾ ਤਾਂ ਲੱਛੋ ਰਾਣੀ ਵਲ ਐਉਂ ਤੱਕਣ ਲਗਦਾ ਜਿਵੇਂ ਦਿਨ ਭਰ ਦਾ ਕਰਜ਼ਾ ਉਤਾਰਨ ਦਾ ਵਕਤ ਆ ਗਿਆ ਹੋਵੇ, ਫੇਰ ਜਦ ਥੱਕ ਜਾਂਦਾ ਤਾਂ ਫੇਰਾ ਮੰਜੀ ਤੇ ਐਉਂ ਲੇਟ ਜਾਂਦਾ ਜਿਵੇਂ ਸਾਰੇ ਫ਼ਰਜ਼ ਪੂਰੇ ਹੋ ਗਏ ਹੋਣ। ਓਧਰ ਟਿਕੇ ਮਨ ਇਸ ਆਸ ਵਿਚ ਮਾਰ ਖਾਣ ਵਾਲੀ ਲੱਛੋ ਰਾਣੀ ਨੇ ਕਿ ਬਾਅਦ ਵਿਚ ਆਮ ਪਤੀਆਂ ਵਾਂਗ ਪਿਆਰ ਵੀ ਕਰੇਗਾ, ਦੇਖਦਿਆਂ ਦੇਖਦਿਆਂ ਜਦ ਦੇਖਿਆ ਕਿ ਖੂਹ ਦਾਂ

ਪਾਣੀ ਇਕਦਮ ਤਾਰਾ ਹੋ ਗਿਆ ਹੈ, ਤਾਂ ਸੋਚਦੇ ਸੋਚਦੇ ਉਹ ਇਕ ਦਿਨ ਏਸ ਨਤੀਜੇ ਤੇ ਪਹੁੰਚੀ ਕਿ ਇਹਨਾਂ ਤਿਲਾਂ ਵਿਚ ਤੇਲ ਨਹੀਂ ਰਿਹਾ।

ਉੱਚੀ ਨੀਵੀਂ ਸੜਕ ਤੇ ਤੁਰਦੇ ਤੁਰਦੇ ਉਲਫ਼ਤ ਮੀਆਂ ਦੇ ਤਾਂਗੇ ਦਾ ਇੰਜਰ ਪਿੰਜਰ ਢਿੱਲਾ ਹੋ ਗਿਆ ਹੈ ਤੇ ਹੁਣ ਤਾਂ ਤੌਖਲਾ ਹੈ ਕਿ ਕਿਸੇ ਦਿਨ ਸਵਾਰੀਆਂ ਚੁਕੀ ਜਾਂਦਾ ਧੜਾਮ ਕਰ ਕੇ ਕਿਸੇ ਖੱਡ ਵਿਚ ਜਾ ਡਿੱਗੇ।

ਲੱਛੋ ਰਾਣੀ ਨੇ ਦੱਸਿਆ, ਗੱਦੀ ਜੀ, ਉਸੇ ਦਿਨ ਤੋਂ ਬੱਸ ਮੈਂ ਜਾਣ ਲਿਆ ਕਿ ਇਹ ਮੰਜੀ ਤੇ ਗੂੜ੍ਹੀ ਨੀਂਦ ਸੁੱਤਾ ਹੋਇਆ ਉਲਫ਼ਤ ਤਾਂਗੇ ਵਾਲਾ ਜਿਹਦੇ ਨਾਲ ਮੈਂ ਆਪਣੀ ਕਿਸਮਤ ਜੋੜੀ ਸੀ, ਉਹ ਨਿਰਾ ਮਾਸ ਦਾ ਲੋਥੜਾ ਹੈ, ਮਾਸ ਦਾ ਲੋਥੜਾ।

"ਫੇਰ ਤੈਂ ਕੀ ਕੀਤਾ ਲੱਛੋ ਰਾਣੀ ?"

ਫੇਰ ਮੈਂ ਕੀ ਕਰਦੀ, ਥੁੱਕ ਦਿਤਾ ਉਹਦੇ ਮੂੰਹ ਉਤੇ, ਤੇ ਚਲੀ ਆਈ ਏਸ ਸ਼ਹਿਰ..."

ਜਿਸ ਸ਼ਹਿਰ ਵਿਚ ਉਲਫ਼ਤ ਮੀਆਂ ਤਾਂਗਾ ਵਾਹੁੰਦਾ ਸੀ ਓਥੇ ਹੀ ਉਹਦਾ ਇਕ ਯਾਰ ਰਹਿੰਦਾ ਸੀ, ਸੱਦੋ। ਸੱਦੋ ਅਕਸਰ ਉਲਫ਼ਤ ਦੇ ਨਾਲ ਉਹਦੇ ਘਰ ਆਇਆ ਕਰਦਾ ਸੀ, ਖ਼ਾਸ ਕਰ ਕੇ ਰਾਤ ਦੇ ਵਕਤ, ਜਦ ਉਹ ਸ਼ਰਾਬ ਦੇ ਨਸ਼ੇ ਵਿਚ ਚੂਰ ਹੁੰਦਾ, ਉਹ ਤਾਂਗੇ ਤੋਂ ਉਤਾਰ ਕੇ ਸਹਾਰਾ ਦਿੰਦਾ ਹੋਇਆ ਉਹਨੂੰ ਮੰਜੀ ਤੇ ਲਿਟਾਉਂਦਾ, ਘੋੜੀ ਨੂੰ ਖੋਲ੍ਹਦਾ, ਤਾਂਗੇ ਨੂੰ ਛੱਜੇ ਹੇਠ ਖੜ੍ਹਾਉਂਦਾ, ਘੋੜੀ ਨੂੰ ਸੰਨ੍ਹੀ ਪਾਉਂਦਾ, ਫੇਰ ਦੋ ਦੋ ਘੰਟੇ ਘੋੜੀ ਦੀ ਅਜਿਹੇ ਪਿਆਰ ਨਾਲ ਮਾਲਸ਼ ਕਰਦਾ ਜਿਵੇਂ ਘੋੜੀ ਉਲਫ਼ਤ ਦੀ ਨਾ ਉਹਦੀ ਆਪਣੀ ਹੋਵੇ।

ਮਾਲਕੀ ਦੇ ਅਹਿਸਾਸ ਦਾ ਵਿਕਾਸ ਇਸ ਤਰ੍ਹਾਂ ਹੋਇਆ ਕਿ ਹੌਲੀ ਹੌਲੀ ਉਹਨੇ ਖ਼ੁਦ ਲੱਛੋ ਰਾਣੀ ਨੂੰ ਆਪਣੀ ਮਲਕੀਅਤ ਸਮਝਣਾ ਸ਼ੁਰੂ ਕਰ ਦਿਤਾ। ਜਿਵੇਂ ਉਹ ਘੋੜੀ ਨੂੰ ਸੰਨ੍ਹੀ ਪਾਉਂਦਾ, ਘੋੜੀ ਨੂੰ ਛੱਜੇ ਹੇਠ ਖੜ੍ਹਾਉਂਦਾ, ਉਹ ਚਾਹੁੰਦਾ ਸੀ ਕਿ ਲੱਛੋ ਰਾਣੀ ਦੀ ਦੇਖ ਰੇਖ ਵੀ ਓਹੀਓ ਸ਼ੁਰੂ ਕਰ ਦੇਵੇ।

ਸਗੋਂ ਇਕ ਦਿਨ ਜਦ ਲੱਛੋ ਤ੍ਰਿਕਾਲਾਂ ਵੇਲੇ ਛੋਟੇ ਜਿਹੇ ਧੁੰਦਲੇ ਸ਼ੀਸ਼ੇ ਦੀ ਸਹਾਇਤਾ ਨਾਲ ਮੱਥੇ ਤੇ ਬਿੰਦੀ ਲਾ ਰਹੀ ਸੀ, ਉਹਨੇ ਦੱਸਿਆ, ਬਿੰਦੀ ਠੀਕ ਥਾਂ ਨਹੀਂ ਲੱਗ ਰਹੀ। ਲੱਛੋ ਰਾਣੀ ਨੇ ਕਿਹਾ, "ਤਾਂ ਮੂੰਹ ਕੀ ਦੇਖਦਾ ਹੈਂ, ਲੈ, ਲਾ ਦੇ।"

ਸੱਦੋ ਅੱਗੇ ਵਧ ਕੇ ਬਿੰਦੀ ਲਾਉਣ ਲੱਗਾ ਤਾਂ ਅਚਾਨਕ ਉਹਦੇ ਹੱਥ ਕੰਬਣ ਲੱਗ ਪਏ ਤੇ ਲੱਛੋ ਰਾਣੀ ਨੇ ਮਹਿਸੂਸ ਕੀਤਾ ਕਿ ਬਿੰਦੀ ਸੱਦੋ ਨੇ ਕੇਵਲ ਮੱਥੇ ਤੇ ਹੀ ਨਹੀਂ ਸਾਰੀ ਗੱਲ੍ਹ ਤੇ ਲਾ ਦਿਤੀ ਹੈ।

"ਇਹ ਕੀ ਕਰ ਰਿਹਾ ਹੈਂ ਸੱਦੋ ?"

"ਕੁਝ ਨਹੀਂ ਰਾਣੀ, ਬਿੰਦੀ..." ਸੱਦੋ ਦੀ ਆਵਾਜ਼ ਹਲਕ ਵਿਚ ਟੁਟਣ ਲੱਗੀ ਤੇ ਉਹ ਮਸਤੀ ਦੀ ਹਾਲਤ ਵਿਚ ਉਹਦੀ ਕਮਰ ਦੁਆਲੇ ਹੱਥ ਫੇਰਨ ਲੱਗਾ।

ਲੱਛੋ ਬੋਲੀ, ਮੈਂ ਮਹਿਸੂਸ ਕੀਤਾ ਜਿਵੇਂ ਕੋਈ ਗਹਿਮਨ ਸੱਪ ਮੇਰੀ ਕਮਰ ਦੁਆਲੇ ਲਿਪਟ ਗਿਆ ਹੋਵੇ। ਥੋੜੀ ਦੇਰ ਤਾਂ ਮੈਂ ਡਰਦੀ ਰਹੀ, ਫੇਰ ਪਲ ਭਰ ਵਿਚ ਪਤਾ ਨਹੀਂ ਕਿਥੋਂ ਏਨੀ ਤਾਕਤ ਆ ਗਈ ਕਿ ਮੈਂ ਸੱਦੋ ਨੂੰ ਅਜਿਹਾ ਧੱਕਾ ਦਿਤਾ ਕਿ ਉਹ ਚਕਰਾ ਕੇ ਜ਼ਮੀਨ ਤੇ ਜਾ ਡਿੱਗਿਆ। ਤਦ ਮੈਂ ਇਕ ਹੰਭਲਾ ਮਾਰਿਆ ਤੇ ਚਾਂਦੀ ਦੇ ਕੜੇ ਵਾਲੇ ਹੱਥ ਨਾਲ ਉਹਨੂੰ ਉਹ ਕੁਟਿਆ ਉਹ ਕੁਟਿਆ ਕਿ ਉਹਦੀ ਹੋਸ਼ ਠਿਕਾਣੇ ਆ ਗਈ।

ਲੱਛੋ ਰਾਣੀ ਨੇ ਕਿਹਾ ਕਿ ਗੱਦੀ ਜੀ, ਏਥੋਂ ਤਕ ਤਾਂ ਠੀਕ ਸੀ। ਮੈਂ ਭਾਵੇਂ ਉਹਨੂੰ ਕੁੱਟ ਰਹੀ ਸੀ, ਤੇ ਉਹ ਕੁੱਟ ਖਾ ਰਿਹਾ ਸੀ, ਪਰ ਮੈਨੂੰ ਇਕ ਡਰ ਵੀ ਸੀ ਕਿ ਇਕੱਲਾ ਘਰ ਹੈ, ਤੇ ਸੱਦੋ ਫੇਰ ਵੀ ਮਰਦ ਜਾਤ ਹੈ, ਪਰ ਜਦ ਦੇਖਿਆ ਕਿ ਉਹਨੇ ਮੇਰੇ ਪੈਰ ਫੜ ਲਏ ਤੇ ਮੈਥੋਂ ਘਿਘਿਆ ਕੇ ਮੁਆਫ਼ੀ ਮੰਗਣ ਲੱਗਾ, ਤਾਂ ਮੇਰੇ ਹੱਥ ਰੁਕ ਗਏ। ਹੁਣ ਕੋਈ ਐਹੋ ਜਿਹਿਆਂ ਨੂੰ ਕੀ ਮਾਰੇ। ਉਸ ਵੇਲੇ ਮੇਰੇ ਮਨ ਵਿਚ ਬੜੀ ਜ਼ੋਰ ਦੀ ਨਫ਼ਰਤ ਪੈਦਾ ਹੋਈ ਤੇ ਮੈਂ ਉਹਦੇ ਮੂੰਹ ਤੇ ਥੁੱਕ ਦਿਤਾ।

ਫੇਰ ਐਉਂ ਹੋਇਆ ਕਿ ਲੱਛੋ ਰਾਣੀ ਨੇ ਜਿਸ ਸੱਦੋ ਦੇ ਮੂੰਹ ਤੇ ਥੁਕਿਆ ਸੀ। ਉਸ ਵਕਤ ਜਦ ਉਹਨੂੰ ਉਲਫ਼ਤ ਮੀਆਂ ਦੇ ਕੰਗਲੇਪਣ ਦਾ ਅਹਿਸਾਸ ਹੋਇਆ, ਤੇ ਸਾਰੀ ਦੁਨੀਆਂ ਖੇਰੂੰ ਖੇਰੂੰ ਹੋਈ ਦਿਖਾਈ ਦੇਣ ਲੱਗੀ ਤਾਂ ਚਾਨਣ ਦਾ ਮੁਨਾਰਾ ਬਣ ਕੇ ਜਿਹੜੀ ਚੀਜ਼ ਉਹਦੇ ਸਾਹਮਣੇ ਆਈ ਉਹ ਸੱਦੋ ਹੀ ਸੀ।

ਉਹ ਉਸ ਰਾਤ ਦੇ ਪਿਛਲੇ ਪਹਿਰ, ਜਦ ਚਾਰੋਂ ਪਾਸੇ ਚੁਪ ਵਰਤੀ ਹੋਈ ਸੀ, ਬਿਨਾਂ ਖੜਾਕ ਘੋੜੀ ਦੇ ਛੱਜੇ ਕੋਲ ਆਈ, ਜਿਥੇ ਲਿੱਦ ਕੋਲ, ਇਕ ਮੈਲੇ ਤੱਪੜ ਤੇ ਜੱਗ ਜਹਾਨ ਤੋਂ ਬੇਖ਼ਬਰ ਉਹ ਸੁੱਤਾ ਪਿਆ ਸੀ, ਉਹਨੇ ਸੱਦੋ ਦੇ ਮੋਢੇ ਤੇ ਪੋਲਾ ਜਿਹਾ ਹੱਥ ਰੱਖਿਆ, ਤੇ ਉਹਨੂੰ ਸਹਿਜ ਨਾਲ ਜਗਾਇਆ ਤਾਂ ਸੱਦੋ ਹੜਬੜਾ ਕੇ ਉੱਠ ਬੈਠਾ ਤੇ ਉਹਦੇ ਪੈਰ ਫੜ ਕੇ ਘਿਘਿਆਉਣ ਲੱਗਾ।

"ਨਹੀਂ, ਨਹੀਂ, ਲੱਛੋ, ਹੁਣ ਤੂੰ ਮੈਨੂੰ ਮਾਫ਼ ਕਰ ਦੇ। ਬਹੁਤ ਹੋ ਗਈ। ਹੁਣ ਤਾਂ ਬਖਸ਼ ਦੇ।"

ਲੱਛੋ ਰਾਣੀ ਨੂੰ ਐਉਂ ਲੱਗਿਆ ਕਿ ਉਹ ਮੁੜ ਉਹਦੇ ਮੂੰਹ ਤੇ ਥੁੱਕ ਦੇਵੇ। ਪਰ ਹਨੇਰੇ ਖੂਹ ਵਿਚ ਏਹੋ ਇਕ ਰੱਸੀ ਸੀ, ਜਿਹਨੂੰ ਫੜ ਕੇ ਉਹ ਬਾਹਰ ਆ ਸਕਦੀ ਸੀ। ਤਾਂ ਗੱਦੀ ਜੀ, ਚਾਰ ਸਾਲ ਮੇਰੇ ਨਾਲ ਰਹਿ ਕੇ ਵੀ ਉਹ ਮੇਰਾ ਪਤੀ ਨਾ ਰਹਿ ਸਕਿਆ। ਉਸ ਤੋਂ ਮੈਨੂੰ ਬੱਚਾ ਵੀ ਹੋਇਆ, ਮਤਲਬ ਮੇਰੀ ਜ਼ਿੰਦਗੀ ਦੇ ਬਿਰਛ ਨੂੰ ਫਲ ਵੀ ਲੱਗਿਆ, ਪਰ ਸਾਰਾ ਚਿਰ ਮੈਂ ਏਹੋ ਸਮਝਦੀ ਰਹੀ, ਕਿ ਸੱਦੋ ਮੇਰਾ

ਮਰਦ ਨਹੀਂ, ਮੇਰੀ ਜੋਰੂ ਹੈ, ਮੇਰੀ ਪਤਨੀ, ਤੇ ਮੈਂ ਉਹਦਾ ਮਰਦ ਹਾਂ ਜਿਹੜੀ ਦਿਨ ਭਰ ਪਾਨ ਦੀ ਦੁਕਾਨ ਤੇ ਕੱਥੇ ਚੂਨੇ ਦਾ ਤਮਾਸ਼ਾ ਕਰ ਕੇ ਪੈਸੇ ਬਣਾਉਂਦੀ ਹਾਂ, ਬਜ਼ਾਰ ਤੋਂ ਸੌਦਾ ਸੂਤ ਲਿਆਉਂਦੀ ਹਾਂ, ਆਪਣੇ ਤੇ ਸੱਦੋ ਲਈ ਕੱਪੜੇ ਖ਼ਰੀਦਦੀ ਹਾਂ, ਤੇ ਉਹ ਵਿਚਾਰਾ ਦਿਨ ਭਰ ਸਾਊ ਤੀਵੀਆਂ ਵਾਂਗੂ ਰੋਟੀ ਪਕਾਉਂਦਾ ਹੈ, ਕਪੜੇ ਧੋਂਦਾ ਹੈ, ਮਸਾਲਾ ਰਗੜਦਾ ਹੈ, ਤੇ ਕਿਸੇ ਕਿਸੇ ਦਿਨ ਜਦ ਮੇਰਾ ਬਦਨ ਟੁਟਦਾ ਹੈ ਤਾਂ ਉਹ ਮਾਲਸ਼ ਵੀ ਕਰਦਾ ਹੈ।

ਏਥੇ ਪਹੁੰਚ ਕੇ ਲੱਛੋ ਰਾਣੀ ਸ਼ਰਮਾ ਜਾਂਦੀ, ਤੇ ਪੱਲੇ ਨਾਲ ਮੂੰਹ ਢਕ ਕੇ ਹੱਸਣ ਲਗਦੀ।

ਮੈਂ ਕਹਿੰਦਾ, ਸਾਰੀ ਕਹਾਣੀ ਵਿਚ, ਲੱਛੋ ਰਾਣੀ, ਉਂਝ ਤਾਂ ਤੂੰ ਹਰ ਥਾਂ ਆਪਣੇ ਇਸਤਰੀਪੁਣੇ ਦਾ ਪਤਾ ਛਡਦੀ ਆਈ ਹੈਂ, ਪਰ ਜ਼ਾਹਰੀ ਤੌਰ ਤੇ ਏਥੇ ਹੀ ਇਸਤਰੀ ਦਿਖਾਈ ਦਿੰਦੀ ਹੈਂ, ਅਪਣੇ ਦੇਸ਼ ਦੀ ਇਸਤਰੀ।

"ਕੀ ਆਪਣੇ ਦੇਸ਼ ਵਿਚ ਇਸਤਰੀਆਂ ਮੇਰੇ ਜਿਹੀਆਂ ਨਹੀਂ ਹੁੰਦੀਆਂ। ਕੀ ਉਹਨਾਂ ਦੇ ਦੋ ਲੱਤਾਂ, ਦੋ ਹੱਥ, ਨੱਕ, ਅੱਖਾਂ...ਨਹੀਂ ਹੁੰਦੀਆਂ...?"

"ਹੁੰਦੀਆਂ ਤਾਂ ਹਨ ਪਰ ਕੋਈ ਇਸਤਰੀ ਤੇਰੀ ਤਰ੍ਹਾਂ ਆਪਣੇ ਪਤੀ ਦਾ ਪਤੀ ਨਹੀਂ ਬਣਦੀ, ਤੇ ਆਪਣੇ ਪਤੀ ਤੋਂ ਬਦਨ ਨਹੀਂ ਘੁਟਵਾਉਂਦੀ।"

"ਤਾਂ ਮੈਂ ਕੀ ਕਰਾਂ। ਉਹ ਨਖੱਟੂ ਹੈ ਵੀ ਤਾਂ ਐਹੋ ਜਿਹਾ ਹੀ।"

ਫੇਰ ਮੈਂ ਅਚਾਨਕ ਇਕ ਹੋਰ ਸਵਾਲ ਕਰ ਬਹਿੰਦਾ ਹਾਂ। "ਜੋ ਵੀ ਸਹੀ ਪਰ ਤੂੰ ਉਹਦੇ ਨਾਲ ਖ਼ੁਸ਼ ਤਾਂ ਹੈਂ ?"

ਲੱਛੋ ਰਾਣੀ ਇਹ ਸਵਾਲ ਸੁਣ ਕੇ ਕੁਝ ਦੇਰ ਖ਼ਾਮੋਸ਼ ਰਹਿੰਦੀ ਹੈ, ਫੇਰ ਲੰਮਾ ਸਾਹ ਲੈ ਕੇ ਮੇਰੇ ਵੱਲ ਅਜੀਬ ਨਜ਼ਰਾਂ ਨਾਲ ਦੇਖਦੀ ਹੈ, "ਪਤਾ ਨਹੀਂ ਜੀ, ਪਰ ਐਉਂ ਲਗਦਾ ਹੈ ਜਿਵੇਂ ਮੈਨੂੰ ਕੁਝ ਹੋਰ ਚਾਹੀਦਾ ਹੋਵੇ।"

ਬਸ ਏਹੋ ਉਹ ਜਗਾਹ ਹੈ ਜਿਥੇ ਆ ਕੇ ਮੇਰੀ ਕਲਮ ਰੁਕ ਜਾਂਦੀ ਹੈ, ਤੇ ਮੈਂ ਆਪਣੇ ਆਪ ਵਿਚ ਐਉਂ ਉਲਝ ਜਾਂਦਾ ਹਾਂ ਜਿਵੇਂ ਸੰਘਣੇ ਜੰਗਲ ਵਿਚ ਗੁਆਚ ਗਿਆ ਹੋਵਾਂ। ਲੱਛੋ ਰਾਣੀ ਦੇ ਗ੍ਰਿਹਸਥ ਦੀ ਗੱਡੀ ਬੜੇ ਮਜ਼ੇ ਵਿਚ ਚਲੀ ਜਾ ਰਹੀ ਹੈ। ਸੜਕ ਵੀ ਸਮਤੱਲ ਹੈ, ਤੇ ਦੋਵੇਂ ਪਹੀਏ ਵੀ ਛੋਟੇ ਵੱਡੇ ਨਹੀਂ। ਕੇਵਲ ਏਨੀ ਚੁੱਕ ਰਹਿ ਗਈ ਹੈ ਕਿ ਗ਼ਾਲਿਬਨ ਸੱਜੇ ਪਾਸੇ ਖੱਬਾ ਪਹੀਆ ਲੱਗ ਗਿਆ ਹੈ, ਤੇ ਖੱਬੇ ਪਾਸੇ ਸੱਜਾ। ਪਰ ਉਹਦੇ ਨਾਲ ਕੀ ਫ਼ਰਕ ਪੈਂਦਾ ਹੈ। ਦੇਖਣ ਵਿਚ ਏਥੇ ਪਹੁੰਚ ਕੇ ਕਹਾਣੀ ਸੰਪੂਰਨ ਹੋ ਜਾਂਦੀ ਹੈ, ਮਤਲਬ ਰਾਜਾ ਤੇ ਰਾਣੀ ਮਜ਼ੇ ਵਿਚ ਰਹਿਣ ਲੱਗੇ ਹਨ, ਕਿੱਸਾ ਖ਼ਤਮ, ਤੇ ਪੈਸਾ ਹਜ਼ਮ...

ਭਾਵੇਂ ਏਥੋਂ ਤਕ ਸੋਚਣ ਤੋਂ ਬਾਅਦ ਮੈਂ ਇਕ ਤਰ੍ਹਾਂ ਕਹਾਣੀ ਨੂੰ ਅੰਤ ਤੇ ਪਹੁੰਚਾ ਦਿੰਦਾ ਹਾਂ ਪਰ ਮੈਨੂੰ ਐਉਂ ਮਹਿਸੂਸ ਹੁੰਦਾ ਹੈ ਕਿ ਇਸ ਕਲਪਨਾ ਦੀ ਉਡਾਰੀ

ਵਿਚ ਮੇਰੇ ਕੋਲੋਂ ਕਿਤੇ ਭੁੱਲ ਹੋ ਗਈ ਹੈ, ਪੱਕ ਨਾਲ। ਕੁਝ ਛੁਟ ਰਿਹਾ ਹੈ, ਕੋਈ ਕਮੀ ਰਹੀ ਹੈ। ਭਾਵ ਏਸ ਡੂੰਘੀ ਜ਼ਿੰਦਗੀ ਵਿਚ ਕੋਈ ਮੋੜ ਆਉਣਾ ਚਾਹੀਦਾ ਹੈ, ਕੋਈ ਘਟਨਾ, ਕੋਈ ਹਾਦਸਾ, ਕੋਈ...

ਸੋ ਮੈਂ ਲੱਛੋ ਰਾਣੀ ਪਾਨ ਵਾਲੀ ਦੀ ਕਹਾਣੀ ਨਹੀਂ ਲਿਖ ਪਾਉਂਦਾ। ਮੇਰੀ ਕਲਮ ਨੂੰ, ਮੇਰੀ ਆਤਮਾ ਨੂੰ, ਲੱਛੋ ਰਾਣੀ ਦੀ ਜ਼ਿੰਦਗੀ ਨਾਲ ਸੰਬੰਧਤ ਕਿਸੇ ਅਣੋਖੇ ਹਾਦਸੇ ਦੀ ਉਡੀਕ ਹੈ। ਇਹ ਹਾਦਸਾ ਕਦ ਵਾਪਰੇਗਾ, ਕਿਹਨਾਂ ਹਾਲਾਤ ਵਿਚ ਵਾਪਰੇਗਾ, ਫੇਰ ਉਸ ਨਾਲ ਲੱਛੋ ਰਾਣੀ ਦੀ ਇੱਕ-ਤਾਰ ਵਹਿਣ ਵਾਲੀ ਜ਼ਿੰਦਗੀ ਤੇ ਫੇਰ ਪਿਛੋਂ ਮੇਰੀ ਕਹਾਣੀ ਤੇ ਕੀ ਪ੍ਰਤਿਕਰਮ ਹੋਵੇਗਾ, ਕਿਵੇਂ ਹੋਵੇਗਾ ?

ਮੈਂ ਕੁਝ ਹਫ਼ਤਿਆਂ ਲਈ ਦਫ਼ਤਰ ਦੇ ਕੰਮ ਬਾਹਰ ਚਲਾ ਗਿਆ। ਕੰਮ ਦੀ ਬਹੁਲਤਾ ਤੇ ਨਵੇਂ ਲੋਕਾਂ ਦੇ ਝਮੇਲੇ ਵਿਚ ਲੱਛੋ ਰਾਣੀ ਤੇ ਉਹਦੀ ਜ਼ਿੰਦਗੀ ਦੀ ਕਹਾਣੀ ਤਾਂ ਕੀ ਮੈਂ ਆਪਣੇ ਆਪ ਨੂੰ ਵੀ ਭੁਲ ਜਿਹਾ ਗਿਆ। ਕੁਝ ਹਫ਼ਤੇ ਗੁਜ਼ਾਰਨ ਬਾਅਦ ਜਦ ਮੈਂ ਵਾਪਸ ਆਇਆ ਤਾਂ ਰਾਤ ਨੂੰ ਮੈਨੂੰ ਮਲੇਰੀਏ ਤਾਪ ਨੇ ਆ ਦਬੋਚਿਆ। ਘਰ ਵਿਚ ਇਕੱਲਿਆਂ, ਬੁਖ਼ਾਰ ਤੇ ਦਰਦ ਦੇ ਜ਼ੋਰ ਦੇ ਕਾਰਨ ਸਾਰੀ ਰਾਤ ਤੇ ਸਾਰਾ ਦਿਨ ਮੈਂ ਆਪਣੇ ਆਪ ਤੋਂ ਬੇਖ਼ਬਰੀ ਦੀ ਹਾਲਤ ਵਿਚ ਗੁਜ਼ਾਰ ਦਿਤਾ। ਸ਼ਾਮ ਪੈਣ ਤਕ ਬੁਖ਼ਾਰ ਰਤਾ ਘਟਿਆ ਤਾਂ ਆਪਣੇ ਸਰ੍ਹਾਣੇ ਲੱਛੋ ਪੱਖਾ ਝੱਲਦੀ ਮਿਲੀ।

"ਮੈਂ ਤੜਕੇ ਤੜਕੇ ਜਿੰਦਾ ਖੁਲ੍ਹਿਆ ਦੇਖਿਆ ਤਾਂ ਪਤਾ ਲੱਗਾ ਕਿ ਤੁਸੀਂ ਆ ਗਏ ਹੋ...ਰਤਾ ਦਿਨ ਚੜ੍ਹ ਲਵੇ ਤਾਂ ਤੁਸੀਂ ਆਪ ਆਉਗੇ, ਸਿਗਰਟ ਪੀਣ। ਰਾਹ ਦੇਖਦੇ ਦੇਖਦੇ ਦੁਪਹਿਰ ਹੋਣ ਨੂੰ ਆਈ ਤੇ ਬੰਦ ਦਰਵਾਜ਼ਾ ਫੇਰ ਵੀ ਨਾ ਖੁਲ੍ਹਿਆ ਤਾਂ ਮੇਰੇ ਮਨ ਵਿਚ ਸ਼ੱਕ ਹੋਇਆ। ਦੇਖਿਆ ਤਾਂ ਤੁਸੀਂ ਸੱਚੀਂ ਮੁਚੀਂ ਮੋਇਆਂ ਵਾਂਗ ਪਏ ਹੋ।"

ਮੈਂ ਉੱਠਣਾ ਚਾਹਿਆ ਤਾਂ ਉਹਨੇ ਮੋਢਿਆਂ ਤੇ ਹੱਥ ਰਖਦਿਆਂ ਹੋਇਆਂ ਕਿਹਾ, ਨਹੀਂ, ਨਹੀਂ, ਉਠੋ ਨਾ, ਡਾਕਟਰ ਨੇ ਅਰਾਮ ਕਰਨ ਦਾ ਮਸ਼ਵਰਾ ਦਿਤਾ ਹੈ।"

"ਡਾਕਟਰ ਕਿਵੇਂ ਆਇਆ ?" ਮੈਂ ਗਰਦਨ ਘੁਮਾ ਕੇ ਉਹਦੇ ਚਿਹਰੇ ਵਲ ਤੱਕਣ ਦੀ ਕੋਸ਼ਿਸ਼ ਕੀਤੀ, "ਕੀ ਤੂੰ ਲਿਆਈ ਸੈਂ ?"

"ਨਹੀਂ ਜੀ, ਏਧਰੋਂ ਲੰਘ ਰਿਹਾ ਸੀ, ਤਾਂ ਮੈਂ ਕਿਹਾ ਅੰਦਰ ਚੱਲ ਕੇ ਦੇਖ ਲੈ।" ਲੱਛੋ ਰਾਣੀ ਨੇ ਐਉਂ ਕਿਹਾ ਜਿਵੇਂ ਆਪਣੇ ਆਪ ਨੂੰ ਪਰਦੇ ਪਿਛੇ ਰੱਖਣਾ ਚਾਹੁੰਦੀ ਹੋਵੇ।

ਦਸ ਦਿਨ ਲੱਛੋ ਰਾਣੀ ਨੇ ਮੇਰੀ ਬੜੀ ਖ਼ਿਦਮਤ ਕੀਤੀ। ਸਾਰਾ ਸਾਰਾ ਦਿਨ ਪੱਖਾ ਝੱਲਦੀ, ਠੰਢੇ ਪਾਣੀ ਦੀ ਪੱਟੀ ਮੱਥੇ ਤੇ ਰਖਦੀ, ਦੁਧ ਤੇ ਸਾਗੂਦਾਣਾ ਬਣਾ ਕੇ

ਦਿੰਦੀ, ਤੇ ਇਹਨਾਂ ਸਾਰਿਆਂ ਤੋਂ ਵੱਡਾ ਕੰਮ ਇਹ ਕਰਦੀ ਕਿ ਇਕੱਲ ਤੇ ਅਜਨਬੀਅਤ ਦੇ ਅਹਿਸਾਸ ਨੂੰ ਦੂਰ ਦੂਰ ਤਕ ਨਾ ਫਟਕਣ ਦਿੰਦੀ। ਸਗੋਂ ਰਾਤਾਂ ਨੂੰ ਜਦ ਕਦੇ ਮੇਰੀ ਨੀਂਦ ਟੁਟਦੀ ਤਾਂ ਮਹਿਸੂਸ ਹੁੰਦਾ ਜਿਵੇਂ ਲੱਛੋ ਹੁਣੇ ਹੁਣੇ ਏਥੋਂ ਉਠ ਕੇ ਗਈ ਹੈ ਜਾਂ ਬਾਹਰ ਬੂਹੇ ਤੇ ਬੈਠੀ ਊਂਘ ਰਹੀ ਹੈ।

"ਇਹ ਤੂੰ ਕੀ ਕਰਦੀ ਹੈਂ ਲੱਛੋ! ਤੇਰੀ ਦੁਕਾਨ ਹੋਰ ਖ਼ਰਾਬ ਹੁੰਦੀ ਹੋਵੇਗੀ, ਤੇ ਸੱਦੋ ਦੀ ਕਮਰ ਕੰਮ ਨਾਲ ਦੋਹਰੀ ਹੋ ਜਾਂਦੀ ਹੋਵੇਗੀ।"

"ਸੱਦੋ ਨੂੰ ਮੈਂ ਕੁੱਟ ਕੇ ਨਸਾ ਦਿੱਤਾ", ਲੱਛੋ ਰਾਣੀ ਨੇ ਬੜੇ ਸੰਤੋਸ਼ ਨਾਲ ਕਿਹਾ, ਜਿਵੇਂ ਕੁਝ ਹੋਇਆ ਹੀ ਨਾ ਹੋਵੇ।

ਹੈਂ! ਮੈਂ ਮਹਿਸੂਸ ਕੀਤਾ ਜਿਵੇਂ ਲੱਛੋ ਰਾਣੀ ਦੇ ਗ੍ਰਿਹਸਥ ਦੀ ਗੱਡੀ ਧੜਾਮ ਕਰ ਕੇ ਖੱਡ ਵਿਚ ਡਿੱਗ ਪਈ ਹੋਵੇ। ਮੈਂ ਮੁੜ ਕੇ ਉਹਦੇ ਵਲ ਦੇਖਿਆ, ਉਹਦੇ ਚਿਹਰੇ ਤੋਂ ਅਜੇ ਵੀ ਸੰਤੋਸ਼ ਝਲਕ ਰਿਹਾ ਸੀ।

"ਇਹ ਕਿਵੇਂ ਹੋਇਆ?"

"ਕਿਵੇਂ ਹੋਇਆ? ਤੁਸੀਂ ਰਾਜ਼ੀ ਹੋਏ ਫੇਰ ਦੱਸਾਂਗੀ।"

ਲੱਛੋ ਰਾਣੀ ਦੇ ਸੁਰ ਦੇ ਠਰੰਮ੍ਹੇ ਤੋਂ ਮੈਂ ਵੀ ਸੰਤੁਸ਼ਟ ਹੋ ਗਿਆ। ਮੈਨੂੰ ਹਾਸੀ ਆ ਗਈ। ਮੈਂ ਮੁਸਕਰਾਉਂਦਿਆਂ ਕਿਹਾ, "ਪੈਰ ਨਹੀਂ ਘੁਟੇ ਹੋਣੇ ਵਿਚਾਰੇ ਨੇ।"

"ਨਹੀਂ, ਇਹ ਗੱਲ ਨਹੀਂ। ਉਸ ਮਰਨ ਜੋਗੇ ਦੀ ਕਿਸਮਤ ਵਿਚ ਹੀ ਪੈਰ ਘੁਟਣੇ ਲਿਖੇ ਸਨ। ਮਰਦ ਨਾਉਂ ਦੀ ਤਾਂ ਉਸ ਵਿਚ ਚੀਜ਼ ਹੀ ਨਹੀਂ ਸੀ। ਮੇਰੀ ਦੁਕਾਨ ਵਿਚ ਪਾਨ ਖਾਣ ਉਹ ਪਠਾਣ ਆਉਂਦਾ ਸੀ, ਵੱਡੀਆਂ ਵੱਡੀਆਂ ਮੁੱਛਾਂ ਵਾਲਾ।"

ਲੱਛੋ ਰਾਣੀ ਦੀ ਦੁਕਾਨ ਵਿਚ ਵੱਡੀਆਂ ਵੱਡੀਆਂ ਮੁੱਛਾਂ ਵਾਲਾ ਪਠਾਣ ਪਾਨ ਖਾਣ ਤੋਂ ਬਿਨਾਂ ਕੁਝ ਹੋਰ ਉਮੀਦ ਵਿਚ ਵੀ ਆਉਂਦਾ ਸੀ। ਲੱਛੋ ਰਾਣੀ ਮਹਿਸੂਸ ਵੀ ਕਰਦੀ ਸੀ, ਪਰ ਏਨਾ ਨਹੀਂ। ਉਹ ਸੋਚਦੀ ਜੁਆਨ ਆਦਮੀ ਦਿਲ ਲਗੀ ਕਰ ਹੀ ਲੈਂਦਾ ਹੈ।

ਪਰ ਇਕ ਦਿਨ ਸੰਝ ਦੇ ਘੁਸਮੁਸੇ ਵਿਚ ਜਦ ਦੁਕਾਨ ਵਿਚ ਹੋਰ ਕੋਈ ਗਾਹਕ ਨਹੀਂ ਸੀ ਤੇ ਲੱਛੋ ਰਾਣੀ ਗੋਹੇ ਮਿੱਟੀ ਨਾਲ ਸਾਹਮਣੇ ਵਾਲਾ ਫ਼ਰਸ਼ ਲਿੱਪ ਰਹੀ ਸੀ, ਪਠਾਣ ਨੇ ਉਹਦਾ ਹੱਥ ਫੜ ਲਿਆ। ਗੱਲਾਂ ਗੱਲਾਂ ਤੋਂ ਨੌਬਤ ਏਥੇ ਤੱਕ ਪਹੁੰਚ ਜਾਵੇਗੀ, ਇਹ ਲੱਛੋ ਨੇ ਕਦੇ ਨਹੀਂ ਸੀ ਸੋਚਿਆ। ਉਹਨੇ ਸੰਭਾਲਾ ਲਿਆ ਤੇ ਜ਼ੋਰ ਦਾ ਇਕ ਝਟਕਾ ਮਾਰ ਕੇ ਪਠਾਣ ਦੇ ਹੱਥ ਵਿਚੋਂ ਆਪਣੀ ਬਾਂਹ ਛੁਡਵਾ ਲਈ। ਉਹਨੇ ਕੋਲ ਪਿਆ ਝਾੜੂ ਚੁਕਿਆ ਤੇ ਦਾਕੜ ਕੇ ਬੋਲੀ, "ਖ਼ਬਰਦਾਰ ਜੇ ਅੱਗੇ ਵਧਿਆ ਏਂ ਤਾਂ!"

ਪਰ ਉਹ ਪਠਾਣ ਤਾਓ ਵਿਚ ਸੀ। ਉਹਨੇ ਅਹੁਲ ਕੇ ਬਾਂਹ ਫੇਰ ਫੜ ਲਈ, ਤੇ ਲੱਗਾ ਉਹਨੂੰ ਝੰਜੋੜਨ। ਲੱਛੋ ਰਾਣੀ ਬਚਾਓ ਕਰ ਰਹੀ ਸੀ। ਪਰ ਸੱਦੋ ਰਾਹੀਆਂ ਵਾਂਗੂੰ ਕੇਵਲ ਮਿਟ ਮਿਟਾਈ ਕਰਾਉਣ ਦੀ ਕੋਸ਼ਿਸ਼ ਵਿਚ ਜੁਟਿਆ ਹੋਇਆ ਸੀ।

ਲੱਛੋ ਰਾਣੀ ਨੇ ਦੱਸਿਆ, ਗੱਦੀ ਜੀ, ਫੇਰ ਮੈਂ ਇਕ ਗਾਹਲ ਦਿਤੀ ਤੇ ਉਹਨੂੰ ਵੰਗਾਰਿਆ, ਇਹਦੇ ਆਹ ਕੋਲ ਪਈ ਲੋਹੇ ਦੀ ਛੜ ਠੋਕ ਨਾ ਇਕ—ਪਰ ਇਹ ਸੁਣ ਕੇ ਤਾਂ ਉਹਦੇ ਹੱਥ ਪੈਰ ਫੁੱਲਣ ਲੱਗੇ। ਕੰਬਦੇ ਹੱਥਾਂ ਨਾਲ ਉਹਨੇ ਛੁਰਾ ਚੁਕਿਆ ਤਾਂ ਸਹੀ ਪਰ ਪਠਾਣ ਨੇ ਉਹਦੇ ਉਸੇ ਵੇਲੇ ਇਕ ਲੱਤ ਮਾਰੀ ਤੇ ਉਹ ਦੂਰ ਜਾ ਪਿਆ।

ਫੇਰ ਬਾਪ ਓਇ ਬਾਪ ਕਹਿੰਦਾ ਉਹ ਝੌਂਪੜੀ ਵਿਚ ਜਾ ਵੜਿਆ, ਜਿਵੇਂ ਲੱਛੋ ਦਾ ਉਹਦੇ ਨਾਲ ਕੋਈ ਵਾਸਤਾ ਹੀ ਨਾ ਹੋਵੇ। ਉਹ ਤਾਂ ਸੁਖ ਰਹੀ ਕਿ ਕੋਲੋਂ ਲੰਘਦੇ ਲੋਕਾਂ ਨੇ ਪਠਾਣ ਨੂੰ ਮਾਰ ਕੇ ਨਸਾ ਦਿਤਾ, ਨਹੀਂ ਤਾਂ ਪਤਾ ਨਹੀਂ ਉਸ ਦਿਨ ਕੀ ਕਿਆਮਤ ਆਉਂਦੀ।

ਕਿਆਮਤ ਤਾਂ ਉਸ ਦਿਨ ਆਈ ਜਿਸ ਦਿਨ ਲੱਛੋ ਮੇਰੇ ਭਾਂਡੇ ਮਾਂਜ ਰਹੀ ਸੀ, ਤੇ ਮੈਂ ਸਹਿਨ ਵਿਚ ਬੈਠਾ ਕਹਾਣੀ ਲਿਖ ਰਿਹਾ ਸੀ। ਲੱਛੋ ਨੇ ਰਾਖ਼ ਨਾਲ ਭਰੇ ਹੱਥ ਦੀ ਪਿਠ ਨਾਲ ਮੱਥੇ ਤੇ ਆਈ ਹੋਈ ਵਾਲਾਂ ਦੀ ਲਿਟ ਨੂੰ ਉੱਪਰ ਸੁਟਦਿਆਂ ਕਿਹਾ, "ਇਹ ਘਰ ਵੀ ਕਿੰਨਾ ਸੁੰਨਾ ਸੁੰਨਾ ਲਗਦਾ ਹੈ। ਤੁਸੀਂ ਸ਼ਾਦੀ ਕਰ ਲਓ।"

"ਸ਼ਾਦੀ ਤਾਂ ਮੇਰੀ ਹੋ ਚੁਕੀ ਲੱਛੋ, ਤੂੰ ਜਾਣਦੀ ਹੈਂ।"

"ਪਰ ਬੇਗਮ ਜੀ ਤਾਂ ਏਥੇ ਨਹੀਂ ਰਹਿੰਦੇ! ਕੀ ਫ਼ਾਇਦਾ ਅਜਿਹੀ ਸ਼ਾਦੀ ਦਾ।"

ਮੈਂ ਕਾਗ਼ਜ਼ ਤੋਂ ਅੱਖ ਚੁਕ ਕੇ ਦੇਖਿਆ, ਉਹ ਜਾਣੋ ਮੇਰੀ ਸਥਿੱਤੀ ਤੋਂ ਕਾਫ਼ੀ ਪ੍ਰਭਾਵਿਤ ਹੋਈ ਹੋਈ ਸੀ।

"ਹੁਣ ਦੇਖੋ ਨਾ ਤੁਸੀਂ ਏਨੇ ਬੀਮਾਰ ਪਏ। ਕੋਈ ਦੇਖਣ ਸੁਣਨ ਵਾਲਾ ਨਹੀਂ ਸੀ। ਜੇ ਤੁਹਾਨੂੰ ਕੁਝ ਹੋ ਜਾਂਦਾ ਫੇਰ ?"

"ਕੁਝ ਨਹੀਂ ਹੁੰਦਾ। ਅਸੀਂ ਕਹਾਣੀਆਂ ਲਿਖਣ ਵਾਲੇ ਬੜੇ ਢੀਠ ਹੁੰਦੇ ਹਾਂ। ਫੇਰ ਤੂੰ ਜੋ ਸੈਂ। ਕਿੰਨਾ ਖ਼ਿਆਲ ਰੱਖਿਆ ਹੈ ਤੈਂ ਮੇਰਾ। ਤੂੰ ਨਾ ਹੁੰਦੀ ਤਾਂ ਸ਼ਾਇਦ ਮੈਂ ਹੁਣ ਤਕ ਮਰ ਖਪ ਗਿਆ ਹੁੰਦਾ।"

ਉਹਨੇ ਉਲਟਾ ਕੇ ਕਿਹਾ, "ਰੱਬ ਨਾ ਕਰੇ...ਤੁਸੀਂ ਜੁਗ ਜੁਗ ਜੀਓ..."

ਉਹਦੇ ਮੁੜ ਕੇ ਦੇਖਣ ਵਿਚ, ਉਹਦੇ ਲਹਿਜੇ ਵਿਚ, ਸ਼ਬਦਾਂ ਵਿਚ ਕੋਈ ਰਮਜ਼ ਸੀ। ਕੋਈ ਭੇਤ ਸੀ। ਇਹ ਆਮ ਇਨਸਾਨੀ ਜਜ਼ਬੇ ਤੋਂ ਕੁਝ ਉੱਪਰ ਦੀ ਚੀਜ਼ ਸੀ। ਪਰ ਮੈਂ ਨਾ ਸਮਝ ਸਕਿਆ। ਹਵਾ ਦਾ ਇਕ ਤੇਜ਼ ਬੁੱਲਾ ਮੈਨੂੰ ਛੋਹ ਕੇ ਲੰਘ ਗਿਆ। ਝੰਜੋੜ ਨਾ ਸਕਿਆ।

ਤੀਜੇ ਦਿਨ ਉਹ ਮੇਰੇ ਘਰ ਆਈ ਤੇ ਮੇਰੀਆਂ ਕਿਤਾਬਾਂ ਸਜਾਉਂਦੀ ਬੋਲੀ, "ਜਾਣਦੇ ਹੋ ਜੀ, ਲੋਕ ਕੀ ਗੱਲਾਂ ਬਣਾਉਂਦੇ ਹਨ...ਕਹਿੰਦੇ ਹਨ...ਕਹਿੰਦੇ ਹਨ..." ਉਹ ਰੁਕ ਗਈ।

"ਕੀ ਕਹਿੰਦੇ ਹਨ ਲੋਕ ?" ਮੈਂ ਕਹਾਣੀ ਦੇ ਸਿਖਰ ਤੇ ਪਹੁੰਚ ਚੁੱਕਿਆ ਸਾਂ।

"ਕੁਛ ਨਹੀਂ ਜੀ। ਤੁਸੀਂ ਨਹੀਂ ਸਮਝੋਗੇ।"

"ਅੱਛਾ ?" ਮੈਂ ਬੇਧਿਆਨੀ ਵਿਚ ਕਿਹਾ ਤੇ ਕਹਾਣੀਆਂ ਦੀ ਦੁਨੀਆਂ ਵਿਚ ਗਵਾਚ ਗਿਆ।

ਫੇਰ ਇਕ ਦਿਨ ਸ਼ਾਮ ਦੇ ਵਕਤ ਜਦ ਦੀਵੇ ਬਲ ਚੁੱਕੇ ਸਨ ਤੇ ਮੀਂਹ ਦੀ ਰਿਮ ਝਿਮ ਦੇ ਕਾਰਨ ਫ਼ਿਜ਼ਾ ਸੁਹਾਉਣੀ ਹੋਈ ਹੋਈ ਸੀ ਲੱਛੋ ਰਾਣੀ ਇਕ ਨਿਹਾਇਤ ਖ਼ੂਬਸੂਰਤ ਸਾੜ੍ਹੀ ਪਹਿਨ ਕੇ, ਮੂੰਹ ਤੇ ਪਾਊਡਰ ਲਾ ਕੇ, ਨਸ਼ਈ ਤੋਰ ਤੁਰਦੀ ਮੇਰੇ ਸਾਹਮਣੇ ਆ ਖੜ੍ਹੀ ਹੋਈ।

"ਕੀ ਗੱਲ ਹੈ, ਅੱਜ ਬਹੁਤ ਖ਼ੁਸ਼ ਨਜ਼ਰ ਆ ਰਹੀ ਹੈਂ ?"

"ਮੈਂ ਫ਼ੈਸਲਾ ਕਰ ਲਿਆ।"

"ਕੀ ਫ਼ੈਸਲਾ ਕਰ ਲਿਆ ?" ਮੈਂ ਹੈਰਾਨੀ ਨਾਲ ਉਸ ਵਲ ਤਕਦਿਆਂ ਕਿਹਾ। ਅੱਜ ਲੱਛੋਰਾਣੀ ਮੈਨੂੰ ਕੁਝ ਓਪਰੀ ਜਿਹੀ ਦਿਖਾਈ ਦੇ ਰਹੀ ਸੀ।

"ਕੁਛ ਨਹੀਂ।" ਉਹਨੇ ਹੜਬੜਾ ਕੇ ਆਪਣੇ ਆਪ ਨੂੰ ਸੰਭਾਲਿਆ, "ਮੈਂ ਇਹ ਸੋਚਿਆ ਹੈ ਕਿ ਅੱਜ ਤੋਂ ਏਥੇ ਸੌਂਇਆਂ ਵੀ ਕਰਾਂ। ਦਿਨ ਭਰ ਤਾਂ ਇਕ ਤਰ੍ਹਾਂ ਨਾਲ ਏਥੇ ਰਹਿੰਦੀ ਹੀ ਹਾਂ।"

"ਪਰ ਇਹ ਕਿਵੇਂ ਹੋ ਸਕਦਾ ਹੈ ਲੱਛੋਰਾਣੀ...!"

"ਕਿਉਂ, ਹੋ ਕਿਉਂ ਨਹੀਂ ਸਕਦਾ। ਮੈਂ ਤੁਹਾਡਾ ਖਾਣਾ ਬਣਾ ਸਕਦੀ ਹਾਂ, ਝਾੜੂ ਦੇ ਸਕਦੀ ਹਾਂ, ਭਾਂਡੇ ਮਾਂਜ ਸਕਦੀ ਹਾਂ, ਬਿਸਤਰ ਤਕ ਵਿਛਾ ਸਕਦੀ ਹਾਂ, ਤਾਂ ਫੇਰ ਇਹ ਕਿਵੇਂ ਨਹੀਂ ਹੋ ਸਕਦਾ।"

ਲੱਛੋ ਦੀ ਦਲੀਲ ਮੇਰੀ ਸਮਝ ਤੋਂ ਬਾਹਰ ਸੀ। ਫੇਰ ਮੈਂ ਮੁੜ ਕੇ ਉਹਦੇ ਚਿਹਰੇ ਵਲ ਤੱਕਿਆ, ਤਾਂ ਉਹਦਾ ਨਿਰਣਾਜਨਕ ਅੰਦਾਜ਼ ਦੇਖ ਕੇ ਹੋਰ ਵੀ ਦੰਗ ਰਹਿ ਗਿਆ।

"ਪਰ...ਪਰ..."

"ਪਰ ਕੀ ?" ਉਹ ਮੇਰੀ ਭਮਤਰੀ ਦਾ ਤਮਾਸ਼ਾ ਮੁਸਕਰਾ ਮੁਸਕਰਾ ਕੇ ਦੇਖ ਰਹੀ ਸੀ। "ਨਾ ਭਾਈ, ਮੈਂ ਨਹੀਂ ਹੁਣ ਏਥੋਂ ਟਲਣਾ। ਕਲ੍ਹ ਸਵੇਰ ਤੋਂ ਸਾਰਾ ਜ਼ਰੂਰੀ ਸਮਾਨ ਲੈ ਕੇ ਆਵਾਂਗੀ।"

"ਪਰ ਕਲ੍ਹ ਨੂੰ ਤਾਂ ਮੈਂ ਮਹੀਨੇ ਭਰ ਲਈ ਬਾਹਰ ਜਾ ਰਿਹਾ ਹਾਂ।"

"ਕੋਈ ਗੱਲ ਨਹੀਂ ।" ਉਹ ਮੇਰੀ ਗੱਲ ਕਟਦੀ ਬੜੀ ਤਸੱਲੀ ਨਾਲ ਬੋਲੀ । "ਫੇਰ ਤਾਂ ਮੇਰਾ ਏਥੇ ਰਹਿਣਾ ਹੋਰ ਵੀ ਜ਼ਰੂਰੀ ਹੈ । ਆਖ਼ਰ ਘਰ ਦੀ ਦੇਖ ਭਾਲ ਕੌਣ ਕਰੇਗਾ, ਤੁਹਾਡੇ ਪਿਛੋਂ । ਜਾਣਦੇ ਹੋ ਅੱਜ ਕਲ੍ਹ ਕਿੰਨੀਆਂ ਚੋਰੀਆਂ ਹੋ ਰਹੀਆਂ ਹਨ ।"

ਉਚਿਤ ਏਹੋ ਜਾਪਿਆ ਕਿ ਮੈਂ ਹੁਣ ਦੀ ਘੜੀ ਖ਼ਾਮੋਸ਼ ਰਹਾਂ । ਮੈਂ ਇਕ ਬਕਸੇ ਵਿਚ ਜ਼ਰੂਰੀ ਸਮਾਨ ਰੱਖਿਆ ਤੇ ਤੁਰਨ ਲਈ ਉੱਠ ਖੜਾ ਹੋਇਆ ।

"ਇਹ ਕੀ ਹੁਣੇ ਤੋਂ ? ਜਾਣਾ ਤਾਂ ਕਲ੍ਹ ਨੂੰ ਹੈ ਨਾ ?"

"ਨਹੀਂ, ਮੈਨੂੰ ਅੱਜ ਹੀ ਜਾਣਾ ਪਵੇਗਾ", ਮੈਂ ਜੇਬ ਵਿਚੋਂ ਕੁੰਜੀ ਕੱਢ ਕੇ ਉਹਦੇ ਵਲ ਸੁਟਦਿਆਂ ਕਿਹਾ । "ਮਹੀਨੇ ਪਿਛੋਂ ਆਵਾਂਗਾ ।"

ਉਸ ਤੋਂ ਬਾਅਦ ਉਹ ਰਾਤ ਤਾਂ ਮੈਂ ਇਕ ਦੋਸਤ ਦੇ ਘਰ ਕੱਟੀ । ਦੂਜੇ ਦਿਨ ਸ਼ਹਿਰ ਦੇ ਇਕ ਹੋਰ ਭਾਗ ਵਿਚ ਲਗਪਗ ਤਿੰਨ ਮੀਲ ਦੇ ਫ਼ਾਸਲੇ ਤੇ ਇਕ ਮਕਾਨ ਕਰਾਏ ਤੇ ਲੈ ਕੇ ਟਿਕ ਗਿਆ ।

ਬਹੁਤ ਦਿਨ ਹੋ ਗਏ, ਸੰਭਵ ਹੈ ਛੇ ਮਹੀਨੇ ਗੁਜ਼ਰ ਗਏ ਹੋਣ । ਲੱਛੋਰਾਣੀ ਹੁਣ ਤਕ ਮੇਰੇ ਜ਼ਿਹਨ ਤੇ ਖੰਜਖਜੂਰੇ ਵਾਂਗੂ ਕਬਜ਼ਾ ਜਮਾਈ ਬੈਠੀ ਸੀ । ਇਕ ਦਿਨ ਮੈਂ ਬਜਾਜ਼ ਦੀ ਦੁਕਾਨ ਕੋਲੋਂ ਲੰਘ ਰਿਹਾ ਸਾਂ, ਕਿ ਇਕ ਖੁਲ੍ਹੀ ਹੋਈ ਫ਼ਿਟਨ ਵਿਚੋਂ ਕਿਸੇ ਨੇ ਆਵਾਜ਼ ਦਿਤੀ । ਮੁੜ ਕੇ ਦੇਖਿਆ ਤਾਂ ਫ਼ਿਟਨ ਵਿਚ ਇਕ ਬੁਰਕਾਪੋਸ਼ ਔਰਤ ਬੈਠੀ ਹੋਈ ਸੀ । ਮੈਂ ਏਧਰ ਓਧਰ ਤੱਕਣ ਲਗਾ । "ਮੈਂ ਹਾਂ ਗੱਦੀ ਜੀ, ਲੱਛੋਰਾਣੀ..."

"ਲੱਛੋਰਾਣੀ !" ਇਕ ਦਮ ਮੇਰੇ ਦਿਲ ਨੇ ਧੱਕ ਕੀਤੀ । ਮੈਨੂੰ ਮਹਿਸੂਸ ਹੋਇਆ ਜਿਵੇਂ ਮੇਰੀ ਆਪਣੀ ਜ਼ਿੰਦਗੀ ਦੀ ਗੱਡੀ ਖੱਡ ਵਿਚ ਡਿੱਗ ਪਈ ਹੋਵੇ । ਲੱਛੋ ਨੇ ਪਰਦਾ ਚੁੱਕ ਦਿਤਾ ਤੇ ਖਿੜਖਿੜਾ ਕੇ ਹਸਦੀ ਬੋਲੀ, "ਡਰੋ ਨਾ ਜੀ, ਮੈਂ ਸ਼ਾਦੀ ਕਰ ਲਈ ਹੈ ।"

"ਸ਼ਾਦੀ ਕਰ ਲਈ, ਲੱਛੋ !" ਮੈਂ ਕੁਝ ਸ਼ਰਮਿੰਦਗੀ, ਕੁਝ ਤਸੱਲੀ ਤੇ ਕੁਝ ਖ਼ੁਸ਼ੀ ਨਾਲ ਕਿਹਾ ।

ਉਹਦੇ ਚਿਹਰੇ ਤੇ ਬੜਾ ਸੰਘਣਾ ਮੇਕ-ਅਪ ਸੀ । ਸੁਰਖੀ, ਪਾਊਡਰ, ਬੁਲ੍ਹਾਂ ਤੇ ਗੂੜ੍ਹੀ ਲਾਲ ਲਿਪਸਟਿਕ । ਉਹਦੇ ਸਰੀਰ ਤੋਂ ਖ਼ੁਸ਼ਬੂਆਂ ਫੁੱਟ ਰਹੀਆਂ ਸਨ, ਤੇ ਚਾਅ ਨਾਲ ਉਹਦੀਆਂ ਅੱਖਾਂ ਉੱਛਲ ਰਹੀਆਂ ਸਨ ।

"ਖ਼ੁਸ਼ ਤਾਂ ਹੈਂ ਲੱਛੋਰਾਣੀ ?"

"ਬਹੁਤ !" ਉਹ ਜਾਣੋ ਮੇਰੇ ਪ੍ਰਸ਼ਨ ਦੀ ਹੀ ਉਡੀਕ ਵਿਚ ਸੀ । "ਮੇਰਾ ਪਤੀ ਮਰਦ ਹੈ । ਬੁਜ਼ਦਿਲ ਨਹੀਂ, ਡਰਪੋਕ ਨਹੀਂ । ਐਡੀ ਵੱਡੀ ਛਾਤੀ ਹੈ, ਗੱਦੀ ਜੀ, ਭੱਜੂ ਨਹੀਂ ।"

ਮੈਨੂੰ ਪਤਾ ਸੀ, ਇਹਨਾਂ ਸਾਰੇ ਤੀਰਾਂ ਦਾ ਨਿਸ਼ਾਨਾ ਮੈਂ ਹੀ ਹਾਂ। ਮੈਂ ਢੀਠਪੁਣੇ ਨਾਲ ਹੱਸਦਿਆਂ ਕਿਹਾ, "ਅਸੀਂ ਕਹਾਣੀਆਂ ਲਿਖਣ ਵਾਲੇ ਬੜੇ ਬੁਜ਼ਦਿਲ, ਬੜੇ ਕਮਜ਼ੋਰ, ਹੁੰਦੇ ਹਾਂ ਲੱਛੋ। ਤੇਰੀ ਗੱਡੀ ਦਾ ਪਹੀਆ ਤਾਂ...?"

"ਤੁਹਾਨੂੰ ਦੱਸਿਆ ਹੈ ਨਾ, ਬਹੁਤ ਮਜ਼ਬੂਤ ਹੈ।" ਉਹਨੇ ਝੱਟ ਕਿਹਾ, ਤੇ ਚਿਹਰੇ ਤੇ ਪਰਦਾ ਸੁੱਟ ਲਿਆ। "ਉਹ ਆ ਰਹੇ ਹਨ। ਤੁਸੀਂ ਜਾਓ।"

ਮੈਂ ਗੱਡੀ ਤੋਂ ਅਲਗ ਹੋ ਗਿਆ। ਇਕ ਬਜਾਜ ਦੀ ਦੁਕਾਨ ਤੋਂ ਕਪੜੇ ਦਾ ਪੈਕਟ ਲਈ ਲੰਬਾ-ਤਕੜਾ ਸੁਰਖ਼ ਪਠਾਨ ਝੂਮਦਾ ਹੋਇਆ ਫਿਟਨ ਵਲ ਆ ਰਿਹਾ ਸੀ।



# ਰਿੱਜੋ ਭੈਣ

## ਕਾਜ਼ੀ ਅਬਦੁਲ ਸੱਤਾਰ

ਸੀਤਾਪੁਰ ਵਿਚ ਸਿਧੌਲੀ ਤਹਿਸੀਲ ਆਪਣੀਆਂ ਝੀਲਾਂ ਤੇ ਸ਼ਿਕਾਰੀਆਂ ਲਈ ਮਸ਼ਹੂਰ ਸੀ। ਹੁਣ ਝੀਲਾਂ ਵਿਚ ਧਾਨ ਬੀਜਿਆ ਜਾਂਦਾ ਹੈ। ਬੰਦੂਕਾਂ ਵੇਚ ਕੇ ਚੱਕੀਆਂ ਲਾ ਲਈਆਂ ਗਈਆਂ ਹਨ, ਤੇ ਲਸੰਸ ਤੇ ਮਿਲੇ ਹੋਏ ਕਾਰਤੂਸ 'ਬਲੈਕ' ਕਰ ਕੇ ਸ਼ੇਰਵਾਨੀਆਂ ਸਵਾਈਆਂ ਜਾਂਦੀਆਂ ਹਨ। ਏਥੇ ਛੋਟੇ ਛੋਟੇ ਕਸਬਿਆਂ ਦੀ ਇਕ ਜ਼ੰਜੀਰ ਬਣੀ ਹੋਈ ਸੀ, ਜਿਹਨਾਂ ਵਿਚ ਸ਼ੇਖ਼ ਆਬਾਦ ਸਨ ਜਿਹੜੇ ਆਪਣੇ ਮਾਣਮੱਤੇ ਭੂਤ ਦੀ ਯਾਦ ਵਿਚ ਆਪਣੇ ਨਾਵਾਂ ਦੇ ਅੱਗੇ 'ਖ਼ਾਨ' ਲਾਉਂਦੇ ਸਨ ਤੇ ਹਰ ਕਿਸਮ ਦੇ ਸ਼ਿਕਾਰ ਲਈ ਘੋੜੇ, ਕੁੱਤੇ ਤੇ ਸ਼ਿਕਰੇ ਪਾਲਦੇ ਸਨ। ਉਹਨਾਂ ਵਿਚੋਂ ਸਾਰੰਗਪੁਰ ਦੇ ਵੱਡੇ ਭਰਾ, ਰੱਖੋ ਚਾਚਾ, ਤੇ ਛੋਟੇ ਭਰਾ ਪਾਚੋ ਚਾਚਾ ਦੀ ਬੜੀ ਟੌਹਰ ਸੀ। ਮੈਂ ਰੱਖੋ ਚਾਚਾ ਦਾ ਬੁਢਾਪਾ ਦੇਖਿਆ ਹੈ। ਉਹਨਾਂ ਦੀਆਂ ਸਫ਼ੈਦ ਭਵਾਂ ਦੇ ਥੱਲੇ ਸੁਰਮਈ ਅੱਖਾਂ ਵਿਚੋਂ ਚੰਗਿਆੜੀਆਂ ਤੇ ਕੜਕਦੀ ਆਵਾਜ਼ ਵਿਚੋਂ ਲਾਟਾਂ ਨਿਕਲਦੀਆਂ ਸਨ। ਰਿੱਜ਼ੋ ਭੈਣ ਉਹਨਾਂ ਹੀ ਰੱਖੋ ਚਾਚਾ ਜੀ ਦੀ ਇਕਲੌਤੀ ਧੀ ਸੀ। ਮੈਂ ਕਿਸ਼ੋਰ ਅਵਸਥਾ ਵਿਚ ਰਿੱਜ਼ੋ ਭੈਣ ਦੀ ਸੁੰਦਰਤਾ ਤੇ ਦਹੇਜ ਦੀਆਂ ਕਹਾਣੀਆਂ ਸੁਣੀਆਂ ਸਨ, ਜਿਸਨੂੰ ਉਸ ਦੀਆਂ ਦੋ ਮਾਤਾਵਾਂ ਜੋੜ-ਜੋੜ ਕੇ ਮਰ ਗਈਆਂ ਸਨ। ਸ਼ਾਦੀ-ਵਿਆਹ ਦੀਆਂ ਮਹਿਫ਼ਲਾਂ ਵਿਚ ਮਰਾਸਣਾਂ ਏਨੇ ਲਗਾਓ ਨਾਲ ਉਨ੍ਹਾਂ ਦਾ ਜ਼ਿਕਰ ਕਰਦੀਆਂ ਕਿ ਟੇਢੇ ਨੀਵੇਂ ਲੋਕ ਵੀ ਉਨ੍ਹਾਂ ਦੇ ਦਰਵਾਜ਼ੇ ਤਕ ਆਉਂਦੇ। ਜਦ ਰਿੱਜ਼ੋ ਭੈਣ ਦੀ ਮਾਂ ਮਰ ਗਈ ਅਤੇ ਰੱਖੋ ਚਾਚਾ ਤੇ ਕਹਿਰ ਗੁਜ਼ਰਿਆ ਤਾਂ ਉਨ੍ਹਾਂ ਨੇ ਮਜਬੂਰ ਹੋ ਕੇ ਇਕ ਰਿਸ਼ਤਾ ਸਵੀਕਾਰ ਕਰ ਲਿਆ। ਪਰ ਰਿੱਜ਼ੋ ਭੈਣ ਤੇ ਮੰਗਣੀ ਵਾਲੇ ਦਿਨ ਪ੍ਰੇਤ ਆਤਮਾਵਾਂ ਆ ਗਈਆਂ ਅਤੇ ਰਿੱਜ਼ੋ ਭੈਣ ਦੇ ਦਰਵਾਜ਼ੇ ਤੋਂ ਰਿਸ਼ਤਿਆਂ ਦੇ "ਕਾਗ" ਸਦਾ ਲਈ ਉੱਡ ਗਏ। ਜਦ ਰੱਖੋ ਚਾਚਾ ਦੀ ਮੌਤ ਹੋ ਗਈ ਤਾਂ ਪਾਚੋ ਚਾਚਾ ਉਸਦੇ ਨਾਲ ਸਾਰੇ ਭਾਰਤ ਦੀਆਂ ਦਰਗਾਹਾਂ ਵਿਚ ਫਿਰਦੇ ਰਹੇ, ਪਰ ਪ੍ਰੇਤ ਆਤਮਾਵਾਂ ਨੇ ਉਸਦਾ ਖਹਿੜਾ ਨਾ ਛੱਡਿਆ। ਫਿਰ ਰਿੱਜ਼ੋ ਭੈਣ ਦੀ ਉਮਰ ਇਕ ਅਜਿਹਾ ਪੈਮਾਨਾ ਬਣ ਗਈ ਜਿਹਦੇ ਨੇੜੇ ਪਹੁੰਚਣ ਦੇ ਡਰ ਨਾਲ ਸੁੱਕੀਆਂ ਹੋਈਆਂ

ਕੰਵਾਰੀਆਂ ਕੰਬ ਉਠਦੀਆਂ। ਜਦ ਵੀ ਰਿੱਜ਼ੋ ਭੈਣ ਦਾ ਜ਼ਿਕਰ ਚਲਦਾ ਮੇਰੇ ਵਜੂਦ ਵਿਚ ਇਕ ਟੁੱਟਿਆ ਹੋਇਆ ਕੰਡਾ ਰੜਕਣ ਲਗਦਾ, ਤੇ ਮੈਂ ਆਪਣੀਆਂ ਯਾਦਾਂ ਦੇ ਕਾਫਲੇ ਨੂੰ ਕਿਸੇ ਝੂਠ ਮੂਠ ਰੁਝੇਵੇਂ ਦੇ ਰੇਗਿਸਤਾਨ ਵਿਚ ਧਕੇਲ ਦਿੰਦਾ। ਇਸੇ ਰਿੱਜ਼ੋ ਭੈਣ ਦਾ ਰਜਿਸਟਰੀ ਲਫ਼ਾਫ਼ਾ ਮਿਲਿਆ ਤਾਂ ਮੈਂ ਅਜਿਹਾ ਬਦਹਵਾਸ ਹੋਇਆ ਕਿ ਖ਼ਤ ਫਾੜ ਦਿੱਤਾ। ਲਿਖਿਆ ਸੀ ਕਿ ਉਹ ਹੱਜ ਕਰਨ ਜਾ ਰਹੀ ਹੈ, ਤੇ ਮੈਂ ਤੁਰਤ ਸਾਰੰਗਪੁਰ ਪਹੁੰਚ ਜਾਵਾਂ। ਪਰ ਇਸ ਤਰ੍ਹਾਂ ਜਿਵੇਂ ਮੈਂ ਉਹਨੂੰ ਨਹੀਂ ਪਾਚੋ ਚਾਚਾ ਨੂੰ ਮਿਲਣ ਆਇਆ ਹੋਵਾਂ, ਤੇ ਇਹ ਵੀ ਕਿ ਮੈਂ ਖ਼ਤ ਪੜ੍ਹ ਕੇ ਝੱਟ ਸਾੜ ਦਿਆਂ। ਮੈਂ ਰਿੱਜ਼ੋ ਭੈਣ ਦੇ ਇਕ ਹੁਕਮ ਦੀ ਝੱਟ ਪਾਲਨਾ ਕਰ ਦਿਤੀ। ਖ਼ਤ ਦੀਆਂ ਲਾਟਾਂ ਦੇ ਉਸ ਪਾਰ ਇਕ ਦਿਨ ਚਮਕ ਰਿਹਾ ਸੀ, ਪੰਦਰਾਂ ਸਾਲ ਪਹਿਲਾਂ ਦਾ ਇਕ ਦਿਨ, ਜਦ ਮੈਂ ਬੀ.ਏ. ਵਿਚ ਪੜ੍ਹਦਾ ਸਾਂ ਤੇ ਮੁਹੱਰਮ ਦੇ ਸੰਬੰਧ ਵਿਚ ਘਰ ਆਇਆ ਹੋਇਆ ਸਾਂ।

ਮੁਹੱਰਮ ਦੀ ਕੋਈ ਤਾਰੀਖ਼ ਸੀ ਤੇ ਸਾਰੰਗਪੁਰ ਦਾ ਸਪਾਹੀ ਖ਼ਬਰ ਲਿਆਇਆ ਸੀ, ਕਿ ਦੂਜੇ ਦਿਨ ਮੋਰਖ ਸਟੇਸ਼ਨ ਤੇ ਸ਼ਾਮ ਦੀ ਗੱਡੀ ਤੋਂ ਸਵਾਰੀਆਂ ਉਤਰਨਗੀਆਂ। ਸਾਡੀ ਬਸਤੀ ਦੇ ਮੁਹੱਰਮ ਸਾਰੇ ਜ਼ਿਲ੍ਹੇ ਵਿਚ ਮਸ਼ਹੂਰ ਸਨ ਤੇ ਇਹ ਮਸ਼ਹੂਰ ਮੁਹੱਰਮ ਸਾਡੇ ਘਰ ਨਾਲ ਜੁੜੇ ਹੋਏ ਸਨ, ਤੇ ਦੂਰ ਦੂਰ ਤੋਂ ਰਿਸ਼ਤੇਦਾਰ ਤੇ ਦੋਸਤ ਮੁਹੱਰਮ ਦੇਖਣ ਆਇਆ ਕਰਦੇ ਸਨ, ਤੇ ਸਾਡੇ ਘਰ ਵਿਆਹ ਵਾਲੇ ਘਰਾਂ ਜਿਹਾ ਘੜਮੱਸ ਮੱਚਣ ਲਗ ਪੈਂਦਾ। ਏਸ ਖ਼ਬਰ ਨੇ ਮੇਰੇ ਵਜੂਦ ਵਿਚ ਜੋਤਾਂ ਬਾਲ ਦਿਤੀਆਂ। ਮੈਂ ਰਿੱਜ਼ੋ ਭੈਣ ਨੂੰ, ਜਿਹਦੀਆਂ ਕਹਾਣੀਆਂ ਨਾਲ ਮੇਰੀ ਕਲਪਨਾ ਆਬਾਦ ਸੀ, ਪਹਿਲੀ ਵਾਰ ਦੇਖਣ ਵਾਲਾ ਸਾਂ। ਈਦ ਦੇ ਚੰਦ ਦੀ ਰਾਤ ਵਾਂਗ ਉਹ ਰਾਤ ਬੜੀ ਔਖ ਨਾਲ ਲੰਘੀ, ਤੇ ਸਵੇਰ ਹੁੰਦੇ ਹੀ ਮੈਂ ਪ੍ਰਬੰਧਾਂ ਵਿਚ ਰੁੱਝ ਗਿਆ। ਛੋਟੇ ਛੋਟੇ ਅੱਧੇ ਜਿਹਨਾਂ ਨੂੰ ਫ਼ਰਕ ਤੇਲਹੜੂ ਵੀ ਕਹਿੰਦੇ ਹਨ, ਸਵਾਰੇ ਗਏ, ਬਲ੍ਹਦ ਸਾਬਣ ਨਾਲ ਨੁਹਾਏ ਗਏ, ਉਹਨਾਂ ਨੂੰ ਨਵੇਂ ਖੋਪੇ, ਸਿੰਗੋਟੀਆਂ ਤੇ ਹਮੇਲਾਂ ਪਹਿਨਾਈਆਂ ਗਈਆਂ। ਖੁਰਜੀਆਂ ਝੁੱਲ ਤੇ ਪਰਦੇ ਕੱਢੇ ਗਏ। ਘੋੜੇ ਦੀ ਗਰਦਣ ਦੇ ਵਾਲ ਤਰਾਸ਼ੇ ਗਏ, ਕਾਠੀ ਨੂੰ ਪਾਲਸ਼ ਕੀਤਾ, ਤੇ ਉਹਦੀ ਕਾਲੀ ਅਤਲਸ ਦਾ ਫੱਟਾ ਬੰਨ੍ਹਿਆ। ਜਿਹੜਾ ਉਹਦੇ ਸਰੀਰ ਤੇ ਖ਼ੂਬ ਫਬ ਗਿਆ। ਨਾਲ ਜਾਣ ਵਾਲੇ ਆਦਮੀਆਂ ਨੂੰ ਆਪਣੀਆਂ ਨਵੀਆਂ ਕਮੀਜ਼ਾਂ ਵੰਡ ਦਿਤੀਆਂ ਤੇ ਆਪਣੇ ਜੇਬ ਖ਼ਰਚ ਵਿਚੋਂ ਧੋਤੀਆਂ ਖ਼ਰੀਦ ਦਿਤੀਆਂ, ਤੇ ਦੁਪਹਿਰੀਂ ਤੋਂ ਕਲਫ਼ ਲੱਗੀ ਬਿਰਜਿਸ ਤੇ ਲੰਬਾ ਬੂਟ ਪਹਿਨ ਕੇ ਤਿਆਰ ਹੋ ਗਿਆ। ਦੋ ਵਜਦੇ ਮੈਂ ਘੋੜੇ ਤੇ ਚੜ੍ਹ ਵੀ ਗਿਆ ਭਾਵੇਂ ਛੇ ਮੀਲ ਦੇ ਪੈਂਡੇ ਲਈ ਉਹਨੇ ਚਾਲੀ ਮਿੰਟ ਵੀ ਨਹੀਂ ਸੀ ਲੈਣੇ। ਸਟੇਸ਼ਨ ਮਾਸਟਰ ਨੂੰ, ਜਿਹੜਾ ਕਿ ਸਾਡੇ ਉਪਹਾਰਾਂ ਨਾਲ ਅਹਿਸਾਨਮੰਦ ਰਹਿੰਦਾ ਸੀ ਇਤਲਾਹ ਦਿਤੀ ਕਿ ਸਾਡੇ

ਖ਼ਾਸ ਮਹਿਮਾਨ ਆਉਣ ਵਾਲੇ ਹਨ ਤੇ ਮੁਸਾਫ਼ਰਖ਼ਾਨੇ ਦੇ ਪੂਰੇ ਕਮਰੇ ਤੇ ਕਬਜ਼ਾ ਜਮਾ ਲਿਆ। ਗੱਡੀ ਵਕਤ ਤੇ ਆਈ ਪਰ ਖ਼ੁਸ਼ੀ ਐਸੀ ਹੋਈ ਜਿਵੇਂ ਕਈ ਦਿਨ ਦੀ ਉਡੀਕ ਬਾਅਦ ਆਈ ਹੋਵੇ। ਫ਼ਸਟ ਕਲਾਸ ਦੇ ਦਰਵਾਜ਼ੇ ਤੇ ਸਾਰੰਗਪੁਰ ਦਾ ਮੋਨੋਗ੍ਰਾਮ ਲਾਈ ਇਕ ਬੁੱਢਾ ਸਪਾਹੀ ਖੜਾ ਸੀ। ਡੱਬੇ ਤੋਂ ਮੁਸਾਫ਼ਰਖ਼ਾਨੇ ਤੱਕ ਕਨਾਤਾਂ ਲਾ ਦਿਤੀਆਂ ਗਈਆਂ। ਅੱਗੇ ਅੱਗੇ ਭੂਆ ਜੀ ਸਨ। ਇਕ ਸਾਕੋਂ ਰੱਖੋ ਚਾਚਾ ਸਾਡੇ ਚਾਚਾ ਜੀ ਲਗਦੇ ਸਨ ਤੇ ਦੂਜੇ ਸਾਕੋਂ ਉਹਨਾਂ ਦੀ ਪਤਨੀ ਸਾਡੀ ਭੂਆ ਸੀ। ਉਹਨਾਂ ਦੇ ਪਿਛੇ ਰਿੱਜ਼ੋ ਭੈਣ ਤੇ ਉਹਦੇ ਪਿਛੇ ਹੋਰ ਔਰਤਾਂ ਥਰਮੋਸ, ਤੇ ਪਾਨਦਾਨ ਤੇ ਸੰਦੂਕਚੇ ਚੁੱਕੀ ਆ ਰਹੀਆਂ ਸਨ। ਚਾਹ ਦਾ ਪ੍ਰਬੰਧ ਸੀ, ਪਰ ਭੂਆ ਜੀ ਨੇ ਛੇਤੀ ਨਾਲ ਬਲਾਵਾਂ ਲੈ ਕੇ ਉਸ ਤੋਂ ਇਨਕਾਰ ਕਰ ਦਿੱਤਾ, ਤੇ ਝੱਟ ਉਸ ਅੱਧੇ ਤੇ ਸਵਾਰ ਹੋ ਗਏ ਜਿਹੜਾ ਤਾਬੂਤ ਵਾਂਗ ਪਰਦਿਆਂ ਨਾਲ ਢਕਿਆ ਹੋਇਆ ਸੀ। ਰਿੱਜ਼ੋ ਭੈਣ ਵੀ ਉਸੇ ਵਿਚ ਛੁਪ ਗਈ। ਉਹਦੇ ਹੱਥ ਕਾਲੇ ਬੁਰਕੇ ਵਿਚੋਂ ਲਾਟਾਂ ਵਾਂਗ ਤੜਪ ਰਹੇ ਸਨ। ਦੂਜੇ ਅੱਧਿਆਂ ਵਿਚ ਔਰਤਾਂ ਨੂੰ ਸਮਾਨ ਦੇ ਨਾਲ ਚੜ੍ਹਾ ਦਿਤਾ ਗਿਆ। ਖਟਨਾ ਦੇਸ ਦੇ ਕਾਲੇ ਬਲ੍ਹਦਾਂ ਤੇ ਮੇਰਾ ਛੋਟਾ ਜਿਹਾ ਖ਼ਾਲੀ ਅੱਧਾ ਉੱਡ ਰਿਹਾ ਸੀ, ਤੇ ਮੈਂ ਭੂਆ ਦੇ ਅੱਧੇ ਦੀ ਬਗਲ ਵਿਚ ਛਲ ਵਲ ਵਖਾਉਂਦੇ ਘੋੜੇ ਤੇ ਦੌੜ ਰਿਹਾ ਸਾਂ। ਮੈਂ ਜਿਹੜਾ ਕਦੇ ਹਵਾਈ ਬੰਦੂਕ ਵੀ ਹੱਥ ਵਿਚ ਲੈ ਕੇ ਨਹੀਂ ਸੀ ਤੁਰਿਆ ਅੱਜ ਬਾਰਾਂ ਬੋਰ ਦਾ ਬੋਝਾ ਏਸ ਉਮੀਦ ਵਿਚ ਢੋ ਰਿਹਾ ਸਾਂ ਕਿ ਜੇ ਉਡਦਾ ਹੋਇਆ ਮੋਰ ਸੁੱਟ ਲਿਆ ਤਾਂ ਰਿੱਜ਼ੋ ਭੈਣ ਜ਼ਰੂਰ ਪ੍ਰਭਾਵਿਤ ਹੋ ਜਾਵੇਗੀ। ਕੱਚੀ ਸੜਕ ਦੇ ਦੋਵੇਂ ਪਾਸੇ ਫੈਲੇ ਹੋਏ ਸੁਨਸਾਨ ਜੰਗਲ ਤੇ ਮੇਰੀ ਨਿਗਾਹ ਮੰਡਲਾ ਰਹੀ ਸੀ ਤੇ ਮੈਂ ਦੁਆ ਮੰਗ ਰਿਹਾ ਸਾਂ ਕਿ ਕਿਸੇ ਝਾੜੀ ਵਿਚੋਂ ਕੋਈ ਮੋਰ ਉੱਠੇ ਤੇ ਮੈਂ ਸ਼ਿਕਾਰ ਕਰ ਲਵਾਂ ਕਿ ਭੂਆ ਜੀ ਦਾ ਅੱਧਾ ਰੁਕ ਗਿਆ। ਮੈਂ ਘੋੜਾ ਪੁਚਕਾਰ ਕੇ ਕਰੀਬ ਪਹੁੰਚਿਆ। ਅੱਜ ਤੋਂ ਵੱਧ ਕਦੇ ਏਸ ਜਾਨਵਰ ਦੇ ਨਖ਼ਰੇ ਚੰਗੇ ਨਹੀਂ ਸੀ ਲੱਗੇ।

"ਮੇਰਾ ਤਾਂ ਏਸ ਤਾਬੂਤ ਵਿਚ ਦਮ ਘੁਟਿਆ ਜਾ ਰਿਹਾ ਹੈ।"

ਰਿੱਜ਼ੋ ਭੈਣ ਦੀ ਆਵਾਜ਼ ਸੀ, ਸਿਆਲ ਦੀ ਸਵੇਰ ਵਾਂਗ ਸਾਫ਼ ਤੇ ਚਮਕਦਾਰ।

"ਤਾਂ ਤੁਸੀਂ ਮੇਰੇ ਅੱਧੇ ਤੇ ਆ ਜਾਓ।"

"ਪਰ ਉਹਦੇ ਤੇ ਪਰਦਾ ਕਿਥੇ ਹੈ ?"

"ਮੈਂ ਹੁਣੇ ਬੰਨ੍ਹਵਾ ਦਿੰਦਾ ਹਾਂ।"

ਪਰਦਾ ਬੱਝ ਰਿਹਾ ਸੀ ਕਿ ਭੂਆ ਜੀ ਨੇ ਹੁਕਮ ਦਿਤਾ।

"ਕਿਸੇ ਬੁੱਢੇ ਆਦਮੀ ਨੂੰ ਕਹੋ ਇਹਦਾ ਅੱਧਾ ਹੱਕੇ, ਤੇ ਨਾਲ ਕਿਸੇ ਔਰਤ ਨੂੰ ਬੈਠਾ ਦਿਓ।"

"ਅੱਧਾ ਤਾਂ ਮੈਂ ਆਪ ਹੱਕਾਂਗਾ।"

"ਵੇ ਤੂੰ—ਅੱਧਾ ਹੱਕੇਂਗਾ ?"

ਉਹਨਾਂ ਨੇ ਛੋਟਾ ਜਿਹਾ ਠਹਾਕਾ ਮਾਰਿਆ ਤੇ ਮੈਂ ਘੋੜੇ ਤੋਂ ਕੁੱਦ ਪਿਆ। ਨਾਲ ਹੀ ਕਿਸੇ ਸਪਾਹੀ ਨੇ ਮੇਰੀ ਹਮਾਇਤ ਕੀਤੀ, "ਐਸਾ ਵੈਸਾ ਨਹੀਂ ਹਕਦੇ ਭਈਆ—ਬਲ੍ਹਦਾਂ ਦੀ ਜਾਨ ਕੱਢ ਲੈਂਦੇ ਹਨ।"

ਚਾਦਰਾਂ ਤੇ ਪੱਗਾਂ ਦਾ ਪਰਦਾ ਬੰਨ੍ਹ ਦਿਤਾ ਗਿਆ। ਰਿੱਛੋ ਭੈਣ ਸਵਾਰ ਹੋਈ ਤੇ ਬੋਲੀ, "ਇਹਦੇ ਵਿਚ ਏਨੀ ਜਗਾਹ ਕਿਥੇ ਹੈ ਕਿ ਭੂਆ ਵੀ ਫਸਾ ਲਈ ਜਾਵੇ।"

ਏਸ ਤੋਂ ਪਹਿਲਾਂ ਭੂਆ ਆਪਣੇ ਅੱਧੇ ਵਿਚੋਂ ਉੱਤਰਦੀ, ਮੈਂ ਬਲ੍ਹਦ ਜੁੜਵਾ ਦਿਤੇ ਤੇ ਪਰਾਣੀ ਲੈ ਕੇ ਜੂਲੇ ਤੇ ਬੈਠ ਗਿਆ, ਤੇ ਬਲ੍ਹਦਾਂ ਨੂੰ ਅੱਗੇ ਵਧਣ ਦਾ ਇਸ਼ਾਰਾ ਕੀਤਾ। ਭੂਆ ਜੀ ਨੇ ਕੁਝ ਕਿਹਾ ਪਰ ਉਹਨਾਂ ਦੀ ਗੱਲ ਪੰਜ ਜੋੜੀਆਂ ਬਲ੍ਹਦਾਂ ਦੇ ਘੁੰਗਰੂਆਂ ਦੀ ਝਣਕਾਰ ਵਿਚ ਡੁੱਬ ਗਈ। ਜਦ ਹੋਸ਼ ਕੁਝ ਠਿਕਾਣੇ ਆਈ, ਤੇ ਦਿਮਾਗ਼ ਸੋਚਣ ਲਈ ਰਜ਼ਾਮੰਦ ਹੋਇਆ ਤਾਂ ਰਿੱਛੋ ਭੈਣ ਨੇ ਜਾਣੋ ਆਪਣੇ ਆਪ ਨੂੰ ਕਿਹਾ, "ਅੰਮੀ ਦੇ ਅੱਧੇ ਦੀ ਸਾਰੀ ਮਿੱਟੀ ਆਪਾਂ ਹੀ ਫੱਕਣੀ ਹੈ ?"

ਮੈਂ ਝੱਟ ਲੀਹ ਬਦਲ ਲਈ। ਇਕ ਆਦਮੀ ਨੇ ਰਾਸਾਂ ਖਿਚ ਕੇ ਮੈਨੂੰ ਅੱਗੇ ਨਿਕਲ ਜਾਣ ਦਿਤਾ। ਜ਼ਾਲਮ ਬਲ੍ਹਦਾਂ ਨੂੰ ਦੋਬਾਰਾ ਲੀਹ ਤੇ ਲਿਆਉਣ ਲਈ ਮੈਂ ਇਕ ਦੇ ਪਰਾਣੀ ਤੇ ਦੂਜੇ ਦੇ ਠੋਕਰ ਮਾਰੀ ਤੇ ਮੇਰੀ ਆਰ ਘੋੜੇ ਦੇ ਪੱਟ ਵਿਚ ਖੁਭ ਗਈ ; ਉਹ ਤੜਪਿਆ ਤੇ ਬੇਕਾਬੂ ਹੋ ਗਿਆ। ਫੇਰ ਅਚਾਨਕ ਰਿੱਛੋ ਭੈਣ ਦੇ ਹੱਥ ਮੇਰੀ ਕਮਰ ਦੁਆਲੇ ਲਿਪਟ ਗਏ, ਤੇ ਮੇਰਾ ਖੱਬਾ ਮੋਢਾ ਉਹਨਾਂ ਦੇ ਚਿਹਰੇ ਦੀ ਛੋਹ ਨਾਲ ਸੁਲਗਣ ਲੱਗਾ, ਤੇ ਪੱਤਿਆਂ ਵਿਚ ਫੁਲਝੜੀਆਂ ਛੁੱਟਣ ਲੱਗੀਆਂ।

"ਰੋਕ !"

ਉਹਨੇ ਮੈਨੂੰ ਪਹਿਲੀ ਵਾਰ ਹੁਕਮ ਦਿਤਾ। ਮੈਂ ਰਾਸਾਂ ਛਾਤੀ ਤਕ ਖਿੱਚ ਲਈਆਂ। ਬਲ੍ਹਦ ਦੁੜਕੀ ਚੱਲਣ ਲੱਗੇ। ਮੈਂ ਝਾਕ ਕੇ ਦੇਖਿਆ। ਸੱਪ ਵਾਂਗੂ ਘਿਸਰਦੀ ਸੜਕ ਤੇ ਦੂਰ ਤਕ ਦਰਖ਼ਤਾਂ ਦੇ ਸੰਤਰੀ ਖੜ੍ਹੇ ਸਨ, ਤੇ ਸਪਾਹੀ ਮੇਰੇ ਘੋੜੇ ਤੇ ਸਵਾਰ ਛਾਉਂ ਵਾਂਗੂ ਮੇਰੇ ਪਿਛੇ ਲੱਗਿਆ ਹੋਇਆ ਸੀ। ਰਿੱਛੋ ਭੈਣ ਨੇ ਬੁਰਕੇ ਦਾ ਉੱਪਰਲਾ ਹਿੱਸਾ ਉਤਾਰ ਦਿਤਾ ਤੇ ਉਹ ਸੂਹੇ ਵਾਲ, ਜਿਹਨਾਂ ਤੇ ਉਹਦੀ ਸ਼ੁਹਰਤ ਨਿਰਭਰ ਸੀ, ਉਹਦੇ ਮੂੰਹ ਦੁਆਲੇ ਦਗ ਰਹੇ ਸਨ, ਤੇ ਉਹ ਇਕ ਪਾਸੇ ਦਾ ਪਰਦਾ ਚੁੱਕ ਕੇ ਜੰਗਲ ਦੀ ਬਹਾਰ ਦੇਖ ਰਹੀ ਸੀ। ਉਹਦੇ ਹੱਥਾਂ ਦੀ ਮਾਰੂ ਪਕੜ ਨੇ ਇਕ ਵਾਰ ਫੇਰ ਮੈਨੂੰ ਚੁਟਕੀ ਭਰੀ ਤੇ ਮੈਂ ਬਲ੍ਹਦਾਂ ਨੂੰ ਛੇੜ ਦਿਤਾ, ਤੇ ਇਕ ਵਾਰ ਫੇਰ ਉਹਦੇ ਸਫ਼ੈਦ, ਨਰਮ, ਰੇਸ਼ਮੀ ਹੱਥ ਮੇਰੀ ਕਮਰ ਨੂੰ ਨਸੀਬ ਹੋ ਗਏ। ਪਰ ਹੁਣ ਉਹ ਮੈਨੂੰ ਡਾਂਟ ਰਹੀ ਸੀ, ਤੇ ਮੈਂ ਬਲ੍ਹਦਾਂ ਨੂੰ ਟੋਕ ਰਿਹਾ ਸੀ,

ਤੇ ਉਹਦਾ ਸਿਰ ਮੇਰੀ ਪਿੱਠ ਤੇ ਟਿਕਿਆ ਸੀ, ਤੇ ਮੈਂ ਉਡਦੀਆਂ ਹੋਈਆਂ ਰੇਸ਼ਮੀ ਲਾਟਾਂ ਨੂੰ ਦੇਖ ਸਕਦਾ ਸਾਂ। ਫੇਰ ਉਹ ਬਾਗ਼ ਨਜ਼ਰ ਆਉਣ ਲੱਗੇ ਜਿਹਨਾਂ ਦੀ ਛਾਂ ਤੋਂ ਆਬਾਦੀ ਸ਼ੁਰੂ ਹੋ ਜਾਂਦੀ ਹੈ। ਸੜਕ ਤੋਂ ਮੇਰੇ ਘਰ ਦਾ ਰਸਤਾ ਕਦੇ ਏਨੀ ਛੇਤੀ ਖ਼ਤਮ ਨਹੀਂ ਹੋਇਆ, ਏਨਾ ਪਿਆਰਾ ਨਹੀਂ ਲਗਿਆ। ਮੈਂ ਅੱਧਾ ਰੋਕਿਆ, ਪਰਦਾ ਬਰਾਬਰ ਕੀਤਾ, ਸਪਾਹੀ ਨੂੰ ਜੂਲੇ ਤੇ ਬੈਠਾ ਕੇ ਆਪ ਘੋੜੇ ਤੇ ਸਵਾਰ ਹੋਇਆ। ਬਸਤੀ ਵਿਚ ਬਲ੍ਹਦ ਹੱਕਦਿਆਂ ਵੜਨਾ ਸ਼ੋਭਾ ਨਹੀਂ ਸੀ ਦਿੰਦਾ। ਰਿੱਜ਼ੋ ਭੈਣ ਮੈਨੂੰ ਦੇਖ ਰਹੀ ਸੀ ਤੇ ਮੁਸਕਰਾ ਰਹੀ ਸੀ। ਜਦ ਉਹ ਉਤਰ ਕੇ ਡਿਉਢੀ ਵਿਚ ਵੜੀ ਤਾਂ ਮੈਂ ਉਹਨੂੰ ਪਹਿਲੀ ਵਾਰ ਸਿਰ ਤੋਂ ਪੈਰਾਂ ਤਕ ਤੱਕਿਆ, ਤੇ ਉਹਦੇ ਹੁਸਨ ਦੇ ਸਾਹਮਣੇ ਮਰਾਸਣਾਂ ਦੀਆਂ ਸਾਰੀਆਂ ਕਹਾਣੀਆਂ ਸੱਚੀਆਂ ਜਾਪੀਆਂ। ਉਹ ਮੈਥੋਂ ਥੋੜੇ ਜਿਹੇ ਦਿਨ ਵੱਡੀ ਸੀ। ਪਰ ਜਦ ਉਹਨੇ ਮੇਰੀ ਪਿੱਠ ਤੇ ਸਿਰ ਰੱਖਿਆ ਤੇ ਠਿਣਕ ਕੇ ਕਿਹਾ ਕਿ ਉਹ ਘਰ ਪਹੁੰਚ ਕੇ ਆਪਣੀ ਭਾਬੀ ਤੇ ਮੇਰੀ ਅੰਮਾਂ ਤੋਂ ਮੇਰੀ ਮੁਰੰਮਤ ਕਰਵਾਇਗੀ ਤਾਂ ਉਹ ਮੈਨੂੰ ਬਹੁਤ ਛੋਟੀ ਲੱਗੀ, ਜਿਵੇਂ ਮੈਂ ਉਹਦੀਆਂ ਗੁੱਡੀਆਂ ਖੋਹ ਕੇ ਪਰ੍ਹਾਂ ਸੁੱਟ ਦਿਤੀਆਂ ਹੋਣ, ਤੇ ਉਹ ਮੈਨੂੰ ਧਮਕੀਆਂ ਦੇ ਰਹੀ ਹੋਵੇ।

ਮੈਂ ਮੁਹੱਰਮ ਵਿਚ ਸਾਰਾ ਸਾਰਾ ਦਿਨ ਤੇ ਅੱਧੀ ਅੱਧੀ ਰਾਤ ਬਾਹਰ ਗੁਜ਼ਾਰਦਾ ਹੁੰਦਾ ਸਾਂ। ਏਸ ਸਾਲ ਬਾਹਰ ਜਾਣ ਦਾ ਨਾਂ ਨਹੀਂ ਸੀ ਲੈਂਦਾ, ਤੇ ਬਹਾਨੇ ਲੱਭ ਲਭ ਕੇ ਅੰਦਰ ਹੀ ਮੰਡਲਾਉਂਦਾ ਰਹਿੰਦਾ। ਨੌਵੀਂ ਦੀ ਰਾਤ ਸਾਲ ਦੀ ਇਕ ਨਿਵੇਕਲੀ ਰਾਤ ਹੁੰਦੀ ਸੀ, ਜਦ ਸਾਡੇ ਘਰੋਂ ਬੀਬੀਆਂ ਬਸਤੀ ਵਿਚ ਜ਼ਿਆਰਤ ਲਈ ਨਿਕਲਦੀਆਂ ਸਨ। ਪੂਰਾ ਜਤਨ ਕੀਤਾ ਜਾਂਦਾ ਸੀ ਕਿ ਉਹ ਪਛਾਣੀਆਂ ਨਾ ਜਾਣ। ਬੁਰਕਿਆਂ ਦੀ ਬਜਾਇ ਉਹ ਮੋਟੀਆਂ ਮੋਟੀਆਂ ਚਾਦਰਾਂ ਪਹਿਨ ਕੇ ਨਿਕਲਦੀਆਂ। ਪਰ ਦੂਰ ਤੁਰਦੇ ਸਪਾਹੀਆਂ ਨੂੰ ਦੇਖ ਕੇ ਲੋਕ ਜਾਣ ਜਾਂਦੇ ਸਨ ਤੇ ਔਰਤਾਂ ਤਕ ਰਾਹ ਛੱਡ ਦਿੰਦੀਆਂ। ਜਦ ਰਾਤ ਢਲਣ ਲਗਦੀ ਤੇ ਸਭ ਲੋਕ ਸੂਤੀ ਚਾਦਰਾਂ ਲੈ ਕੇ ਮਤਲਬ ਭੇਸ ਬਦਲ ਕੇ ਜਾਣ ਨੂੰ ਤਿਆਰ ਹੋਏ ਤਾਂ ਪਤਾ ਲੱਗਾ ਕਿ ਰਿੱਜ਼ੋ ਭੈਣ ਸੌਂ ਗਈ ਹੈ, ਕਿਸੇ ਨੇ ਜਗਾਇਆ ਤਾਂ ਗਿਆਨ ਹੋਇਆ ਕਿ ਸਿਰ ਵਿਚ ਦਰਦ ਹੈ ਤੇ ਮੈਂ ਉੱਠ ਕੇ ਬਾਹਰ ਚਲਾ ਆਇਆ। ਜਦ ਬੀਬੀਆਂ ਦੇ ਪਿਛੇ ਤੁਰਦੇ ਸਪਾਹੀਆਂ ਦੀਆਂ ਲਾਠੀਆਂ ਤੇ ਲਾਲਟੈਣਾਂ ਫਾਟਕ ਤੋਂ ਨਿਕਲਣ ਵਾਲੀ ਸੜਕ ਤੇ ਗਵਾਚ ਗਈਆਂ, ਤਾਂ ਮੈਂ ਅੰਦਰ ਆਇਆ। ਉਹ ਦਲਾਣ ਵਿਚ ਕਾਲੀ ਕਾਮਦਾਨੀ ਦੇ ਦੁਪੱਟੇ ਦਾ ਪੱਲਾ ਸਿਰ ਤੇ ਸੁੱਟ ਕੇ ਸੌਂ ਰਹੀ ਸੀ। ਇਕ ਔਰਤ ਪੱਖਾ ਝੱਲ ਰਹੀ ਸੀ, ਤੇ ਦੂਜੀ ਉਹਦੀ ਪੁਆਂਦੀਂ ਪਏ ਪੰਘੂੜੇ ਤੇ ਬੈਠੀ ਊਂਘ ਰਹੀ ਸੀ। ਮੈਂ ਉਹਦੀ ਸਫ਼ੇਦ ਕੂਲੀ ਵੀਣੀ ਤੇ ਮਿੱਠੀ ਜਿਹੀ ਚੂੰਢੀ ਵਢੀ। ਉਹਨੇ ਮੂੰਹ ਨੰਗਾ ਕਰ ਦਿੱਤਾ।

"ਚਲੋ ਤੁਹਾਨੂੰ ਤਾਜ਼ੀਏ ਵਖਾ ਲਿਆਵਾਂ।"

ਉਹ ਉੱਠ ਕੇ ਬੈਠ ਗਈ। ਮੈਂ ਉਹਦਾ ਹੱਥ ਫੜ ਲਿਆ, ਜਿਹੜਾ ਉਹਨੇ ਔਰਤਾਂ ਨੂੰ ਦੇਖ ਕੇ ਛੇਤੀ ਨਾਲ ਛੁਡਵਾ ਲਿਆ ਤੇ ਖੜੀ ਹੋ ਗਈ।

"ਮੇਰੇ ਸਿਰ ਵਿਚ ਦਰਦ ਹੋ ਰਿਹਾ ਹੈ।"

"ਜ਼ਿਆਰਤ (ਯਾਤ੍ਰਾ) ਦੀ ਕ੍ਰਿਪਾ ਨਾਲ ਦੂਰ ਹੋ ਜਾਵੇਗਾ।" ਮੈਂ ਬੜੇ ਜਜ਼ਬੇ ਨਾਲ ਕਿਹਾ।

ਉਹਨਾਂ ਨੇ ਮੇਰੇ ਕੱਪੜਿਆਂ ਤੇ ਇਕ ਝਾਤ ਸੁੱਟੀ। "ਜੇ ਇਹਨਾਂ ਤੋਂ ਵੀ ਖ਼ਰਾਬ ਕੋਈ ਕੱਪੜੇ ਤੁਹਾਡੇ ਕੋਲ ਹਨ ਤਾਂ ਉਹ ਪਹਿਨ ਲਓ।"

ਤੇ ਮੈਂ ਉਹਦੇ ਪਲੰਘ ਤੋਂ ਚਿਕਨ ਦੀ ਚਾਦਰ ਚੁੱਕ ਕੇ ਉਹਦੇ ਮੋਢਿਆਂ ਤੇ ਪਾ ਦਿਤੀ।

ਆਪਣੇ ਤਾਜ਼ੀਏ ਕੋਲ ਬੈਠੀ ਭੀੜ ਵਿਚੋਂ ਕੁਝ ਪਾਸੀ ਚੁਣੇ, ਉਹਨਾਂ ਨੂੰ ਬੰਦੂਕ ਤੇ ਟਾਰਚ ਲੈਣ ਦੀ ਹਦਾਇਤ ਕੀਤੀ ਤੇ ਰਿੱਜ਼ੋ ਭੈਣ ਨਾਲ ਸੜਕ ਤੇ ਆ ਗਿਆ। ਮੈਨੂੰ ਬੀਬੀਆਂ ਦੇ ਰਾਹਾਂ ਦਾ ਪਤਾ ਸੀ। ਜਿਹੜੇ ਰਾਹ ਮੁਹੱਰਮ ਦੇ ਜਲੂਸ ਲਈ ਨਿਸ਼ਚਿਤ ਸਨ ਮੈਂ ਉਹਨਾਂ ਦੇ ਉਲਟੇ ਪਾਸੇ ਜਾ ਰਿਹਾ ਸਾਂ। ਕਟੇ ਹੋਏ ਚੰਦ ਨੇ ਤਿਹਾਈ ਅਸਮਾਨ ਰੁਸ਼ਨਾਇਆ ਹੋਇਆ ਸੀ। ਅਸੀਂ ਬਸਤੀ ਤੋਂ ਬਾਹਰ ਨਿਕਲ ਆਏ ਸਾਂ ਤੇ ਮੈਂ ਆਪ ਆਪਣੇ ਮਨਸੂਬੇ ਤੋਂ ਕੰਬ ਰਿਹਾ ਸਾਂ। ਫੇਰ ਉਹ ਤਾਲਾਬ ਆ ਗਿਆ ਜਿਹਦੇ ਕੋਲ ਟੀਲੇ ਤੇ ਮੰਦਰ ਖੜਾ ਸੀ ਤੇ ਸਾਹਮਣੇ ਇਮਲੀਆਂ ਦੇ ਘੇਰੇ ਵਿਚ ਨਿੱਕੀਆਂ ਇੱਟਾਂ ਨਾਲ ਚਿਣਿਆ ਖੂਹ ਸੀ। ਮੈਂ ਆਪਣੇ ਰੁਮਾਲ ਨਾਲ ਪੱਕੀ ਮਣ ਸਾਫ਼ ਕੀਤੀ। ਨੌਸਿਖੀਏ ਪਾਸੀਆਂ ਨੂੰ ਹੁਕਮ ਦਿੱਤਾ ਕਿ ਉਹ ਮੰਦਰ ਦੇ ਅੰਦਰ ਜਾ ਕੇ ਬੈਠ ਜਾਣ। ਹੁਣ ਜਿਥੇ ਤਕ ਨਜ਼ਰ ਜਾਂਦੀ ਸੀ ਦਮਕਦੇ ਪਾਣੀ ਤੇ ਆਬਾਦੀ ਦੀ ਧੁੰਦਲੀ ਰੂਪਰੇਖਾ ਤੋਂ ਬਿਨਾਂ ਕੁਝ ਨਹੀਂ ਸੀ ਦਿਸਦਾ। ਸਾਡੇ ਚਾਰੋਂ ਪਾਸੇ ਇਮਲੀਆਂ ਦੇ ਸੰਘਣੇ ਛਾਂ ਦਾਰ ਬਿਰਛਾਂ ਦਾ ਪਹਿਰਾ ਸੀ। ਮੈਂ ਆਪਣਾ ਗਲਾ ਸਾਫ਼ ਕੀਤਾ। ਉਹਦੇ ਕੋਲ ਬੈਠ ਕੇ ਉਹਨੂੰ ਪਹਿਲੀ ਵਾਰ ਮੁਖ਼ਾਤਬ ਕੀਤਾ, "ਇਹ ਖੂਹ ਦਿਸਦਾ ਹੈ ਤੁਹਾਨੂੰ?"

ਮੈਨੂੰ ਆਪ ਨੂੰ ਆਪਣੀ ਆਵਾਜ਼ ਭਿਆਨਕ ਪ੍ਰਤੀਤ ਹੋਈ।

"ਇਹ ਜਿੰਨਾਂ ਦਾ ਖੂਹ ਹੈ।"

ਉਹਨੇ ਆਪਣੀ ਸ਼ਰਬਤੀ ਅੱਖਾਂ ਪੂਰੀਆਂ ਕੰਨਾਂ ਤਕ ਖੋਲ੍ਹ ਦਿਤੀਆਂ ਤੇ ਜ਼ਰਾ ਕੁ ਮੇਰੇ ਵਲ ਸਰਕ ਆਈ।

"ਇਹਦੇ ਵਿਚ ਜਿੰਨ ਰਹਿੰਦੇ ਹਨ।"

ਉਹ ਹੋਰ ਮੇਰੇ ਨੇੜੇ ਆ ਗਈ। ਉਹਦਾ ਗੋਡਾ ਮੇਰੇ ਸਰੀਰ ਨੂੰ ਛੋਹਣ ਲਗਾ। ਮੈਂ ਭੱਟਾਂ ਵਾਂਗੂ ਨਿਰਪੇਖ ਸੁਰ ਵਿਚ ਕਹਿ ਰਿਹਾ ਸਾਂ,

"ਇਹ ਜਿੰਨ ਮੇਰੇ ਇਕ ਦਾਦੇ ਦੇ ਸ਼ਗਿਰਦ ਸਨ। ਜਦ ਦਾਦਾ ਜੀ ਏਸ ਖੂਹ ਵਿਚ ਡੁੱਬ ਕੇ ਮਰ ਗਏ ਤਾਂ ਜਿੰਨਾਂ ਨੇ ਏਥੇ ਆਪਣਾ ਬਸੇਰਾ ਕਰ ਲਿਆ।"

ਉਹਨੇ ਮੇਰੇ ਮੂੰਹ ਤੇ ਹੱਥ ਰਖ ਦਿਤਾ। ਚਾਦਰ ਉਹਦੇ ਮੋਢਿਆਂ ਤੋਂ ਢਿਲਕ ਗਈ। ਉਹ ਘੁਟੀ ਘੁਟੀ ਆਵਾਜ਼ ਵਿਚ ਦੁਖੀ ਹੋ ਕੇ ਬੋਲੀ, "ਚਲੋ...ਏਥੋਂ ਨੱਸ ਚੱਲੀਏ !"

ਉਹਦਾ ਸਿਰ ਮੇਰੇ ਮੋਢੇ ਤੇ ਢਿਲਕ ਆਇਆ ਤੇ ਮੈਂ ਸੁਰਖ਼ ਵਾਲਾਂ ਦੀਆਂ ਰੇਸ਼ਮੀ ਲਾਟਾਂ ਵਿਚ ਆਪਣੇ ਹੱਥ ਸਾੜ ਲਏ, ਜਿਹਨਾਂ ਦੇ ਦਾਗ਼ ਅੱਜ ਵੀ ਚਮੜੀ ਦੇ ਹੇਠ ਕਾਇਮ ਹਨ।

"ਮੁਹੱਰਮ ਦੀ ਏਸ ਰਾਤ ਦੇ ਆਖ਼ਰੀ ਹਿੱਸੇ ਵਿਚ ਜੋ ਕੋਈ ਇਸ ਖੂਹ ਤੋਂ ਆਪਣੇ ਦਿਲ ਦੀ ਇਕ ਮੁਰਾਦ ਮੰਗਦਾ ਹੈ, ਉਹ ਪੂਰੀ ਹੋ ਜਾਂਦੀ ਹੈ।"

ਉਹਨੇ ਮੈਨੂੰ ਘੁੱਟ ਕੇ ਫੜਿਆ ਹੋਇਆ ਸੀ ਤੇ ਮੈਂ ਉਸ ਦੁਨੀਆਂ ਵਿਚ ਸਾਂ, ਜਿਹੜੀ ਮੇਰੀਆਂ ਹੋਸ਼ਾਂ ਨੇ ਪਹਿਲੀ ਵਾਰ ਲੱਭੀ ਸੀ।

"ਮੈਨੂੰ ਜ਼ਰਾ ਕੁ ਦੇਰ ਲਈ ਛੱਡ ਦਿਉ, ਮੈਂ ਇਕ ਦੁਆ ਮੰਗ ਲਵਾਂ...ਅੱਜ ਤੋਂ ਬਾਅਦ ਫੇਰ ਕਦੇ ਏਸ ਖੂਹ ਤੋਂ ਕੋਈ ਦੁਆ ਨਹੀਂ ਮੰਗਾਂਗਾ।"

ਉਹ ਤੜਪ ਕੇ ਉੱਠੀ ਤੇ ਮੈਨੂੰ ਲੱਗਪਗ ਘਸੀਟਦੀ ਤੁਰ ਪਈ। ਜਦ ਪਾਸੀ ਖੜੇ ਹੋ ਗਏ ਤਾਂ ਉਹ ਮੈਥੋਂ ਅਲੱਗ ਹੋਈ। ਸੜਕ ਤੇ ਆ ਕੇ ਮਚਲ ਗਈ, ਘਰ ਜਾਵਾਂਗੀ, ਪਰ ਮੈਂ ਉਹਨੂੰ ਪਰਚਾਉਂਦਾ ਹੋਇਆ ਇਮਾਮਵਾੜੇ ਵਲ ਲੈ ਤੁਰਿਆ। ਇਹ ਇਮਾਮਵਾੜਾ ਨਵਾਬ ਨਕੀ ਦੀ ਉਸ ਭੈਣ ਨੇ ਬਣਵਾਇਆ ਸੀ ਜਿਹੜੀ ਵਾਜਿਦ ਸ਼ਾਹ ਦੀ ਪਤਨੀ ਸੀ। ਅੱਜ ਵੀ ਉਹਦੀ ਉਲਾਦ ਮੌਜੂਦ ਹੈ ਜਿਹੜੀ ਇਮਾਮਵਾੜੇ ਵਾਲਿਆਂ ਦੇ ਨਾਂ ਨਾਲ ਮਸ਼ਹੂਰ ਹੈ। ਏਸ ਇਮਾਰਤ ਤੇ ਉਹਨਾਂ ਦਾ ਹੀ ਕਬਜ਼ਾ ਹੈ। ਏਥੇ ਮਹਾਨ ਕਰਬਲਾ ਤੋਂ ਲਿਆਂਦਾ ਤਾਜ਼ੀਆ ਰਖਿਆ ਹੋਇਆ ਹੈ। ਔਰਤਾਂ ਆਪਣੇ ਵਾਲਾਂ ਦੀ ਇਕ ਲਿਟ ਬੰਨ੍ਹ ਕੇ ਮੁਰਾਦ ਮੰਗਦੀਆਂ ਹਨ। ਜਦ ਮੁਰਾਦ ਪੂਰੀ ਹੋ ਜਾਂਦੀ ਹੈ ਤਾਂ ਆਪਣੀ ਲਿਟ ਖੋਲ੍ਹ ਕੇ ਲੈ ਜਾਂਦੀਆਂ ਹਨ। ਇਕ ਪਾਸੀ ਨੇ ਦੌੜ ਕੇ ਇਮਾਮਵਾੜਾ ਮਰਦਾਂ ਤੋਂ ਖ਼ਾਲੀ ਕਰਵਾ ਦਿੱਤਾ। ਫਾਟਕ ਵਿਚ ਔਰਤਾਂ ਦਾ ਹਜੂਮ ਖੜਾ ਸੀ। ਬਸਤੀ ਦੇ ਇਤਿਹਾਸ ਵਿਚ ਇਹ ਪਹਿਲਾ ਮੌਕਾ ਸੀ ਜਦ ਮੇਰੇ ਘਰ ਦਾ ਕੋਈ ਜੀਅ ਕਿਸੇ ਔਰਤ ਨਾਲ ਮੁਹੱਰਮ ਦੇਖਣ ਆਇਆ ਹੋਵੇ, ਜ਼ਿਆਰਤ ਕਰਨ ਨਿਕਲਿਆ ਹੋਵੇ। ਦਲਾਣ ਦੇ ਕੋਲ ਆ ਕੇ ਇਕ ਮੋਟੜ ਜਿਹੀ ਕੁੜੀ ਮੇਰੇ ਜੁੱਤੇ ਖੋਲ੍ਹਣ ਆਈ। ਮੈਂ ਰਿੱਜ਼ੋ ਭੈਣ ਵਲ ਇਸ਼ਾਰਾ ਕਰ ਦਿਤਾ। ਉਹ ਉਹਦੇ ਸੈਂਡਲ ਖੋਲ੍ਹਣ ਲੱਗੀ। ਜਦ ਮੈਂ ਉਸ ਹਾਲ ਵਿਚ ਦਾਖ਼ਲ ਹੋਣ ਲੱਗਾ ਜਿਸ ਵਿਚ ਸੋਨੇ ਦੇ ਪਾਣੀ ਵਾਲਾ ਤਾਜ਼ੀਆ

ਰੱਖਿਆ ਹੈ ਤਾਂ ਓਹੀਓ ਕੁੜੀ ਦੌੜਦੀ ਹੋਈ ਆਈ ਤੇ ਬੋਲੀ, ਬਿਟੀਆ ਜੀ ਤੁਹਾਨੂੰ ਬਾਹਰ ਹੀ ਰਹਿਣ ਨੂੰ ਆਖ ਰਹੇ ਹਨ, ਤੇ ਮੈਂ ਬਾਹਰ ਹੀ ਖੜਾ ਰਿਹਾ। ਜਦ ਮੈਂ ਉਹਦੇ ਨਾਲ ਇਮਾਮਵਾੜੇ ਤੋਂ ਬਾਹਰ ਆ ਰਿਹਾ ਸੀ ਤਾਂ ਅਣਗਿਣਤ ਮਰਦ ਮੈਨੂੰ ਕਣਖੀਆਂ ਵਿਚੋਂ ਘੂਰ ਰਹੇ ਸਨ। ਔਰਤਾਂ ਘੁੰਡਾਂ ਵਿਚੋਂ ਝਾਕ ਰਹੀਆਂ ਸਨ ਤੇ ਮੇਰੇ ਪੱਠਿਆਂ ਦੀ ਕਮਾਣ ਖਿਚੀ ਹੋਈ ਸੀ ਕਿ ਇਕ ਔਰਤ ਨੇ ਦੂਜੀ ਔਰਤ ਤੋਂ ਪੁੱਛਿਆ, "ਕੌਣ ਹੈ ?"

"ਵੱਡੇ ਵੀਰ ਦੀ ਦੁਲਹਨ।"

ਤੇ ਮੈਂ ਲੜਖੜਾ ਗਿਆ। ਰਿੱਜ਼ੋ ਭੈਣ ਦੇ ਸਿਰ ਤੋਂ ਚਾਦਰ ਦਾ ਝੁੰਮ ਢਿਲਕ ਗਿਆ। ਜਦ ਸੜਕ ਸੁੰਨੀ ਹੋ ਗਈ ਤਾਂ ਮੈਂ ਦੇਖਿਆ ਰਿੱਜ਼ੋ ਭੈਣ ਦਾ ਚਿਹਰਾ ਲੰਮੀ ਚੌੜੀ ਮੁਸਕਰਾਹਟ ਨੇ ਰੁਸ਼ਨਾਇਆ ਹੋਇਆ ਹੈ। ਮੈਂ ਉਹਦੇ ਬਿਲਕੁਲ ਨੇੜੇ ਹੋ ਗਿਆ।

"ਤੁਸੀਂ ਬਹੁਤ ਖ਼ੁਸ਼ ਹੋ।"

"ਊਂ...ਹਾਂ...ਨਾ ਮੰਗਦਿਆਂ ਦੇਰ, ਨਾ ਮਿਲਦਿਆਂ ਦੇਰ।" ਤੇ ਮੈਂ ਏਸ ਵਾਕ ਦਾ ਅਰਥ ਸੋਚਦਾ ਰਿਹਾ।

ਫੇਰ ਸਾਡੇ ਮੁਕੱਦਰ ਵਿਚ ਅਜਿਹੀ ਰਾਤ ਨਾ ਲਿਖੀ ਗਈ, ਜਿਹੜੀ ਉਹਦੀ ਨਿਕਟਤਾ ਨਾਲ ਮਹਿਕ ਸਕਦੀ। ਇਕ ਅੱਧ ਵਾਰ ਉਹਦੀ ਸੂਰਤ ਦੇਖਣ ਨੂੰ ਮਿਲੀ ਵੀ ਤਾਂ ਐਉਂ ਜਿਵੇਂ ਕੋਈ ਚੰਦ ਦੇਖ ਲਵੇ। ਤੇ ਜਦ ਮੈਂ ਸਾਰੰਗਪੁਰ ਦੀ ਡਿਉਢੀ ਤੇ ਤਾਂਗੇ ਵਿਚੋਂ ਉਤਰਿਆ ਤਾਂ ਦੇਰ ਤਕ ਕਿਸੇ ਆਦਮੀ ਦੀ ਤਲਾਸ਼ ਵਿਚ ਖੜਾ ਰਿਹਾ। ਦਿਨ ਦਿਹਾੜੇ ਓਥੇ ਏਹੋ ਜਿਹਾ ਸੰਨਾਟਾ ਸੀ ਜਿਵੇਂ ਇਸ ਸ਼ਾਨਦਾਰ ਜਰਜਰ ਇਮਾਰਤ ਵਿਚ ਆਦਮੀਆਂ ਦੀ ਬਜਾਇ ਰੂਹਾਂ ਆਬਾਦ ਹੋਣ। ਮੈਂ ਦੋਹਰੀ ਡਿਉਢੀ ਦੇ ਅੰਦਰਲੇ ਦਰਵਾਜ਼ੇ ਤੇ ਜਾ ਕੇ ਖੜਾ ਹੋ ਗਿਆ ਤੇ ਆਵਾਜ਼ ਦਿਤੀ, "ਮੈਂ ਅੰਦਰ ਆ ਜਾਵਾਂ ?"

ਇਕ ਬੁੱਢੀ ਫਟੀ ਹੋਈ ਆਵਾਜ਼ ਨੇ ਪੁੱਛਿਆ, "ਤੁਸੀਂ ਕੌਣ ਹੋ ?"

"ਮੈਂ ਚਤਰ ਹੱਟਾ ਦਾ ਅੱਜਨ ਹਾਂ।"

"ਓ...ਆ ਜਾਓ...ਆ ਜਾਓ ਵੀਰ।"

ਭਾਰੀ ਪੱਕੇ ਸਹਨ ਤੇ ਮੇਰੇ ਜੁੱਤੇ ਗੂੰਜ ਰਹੇ ਸਨ। ਬਾਰਾਂ ਦਰਾਂ ਦੇ ਦੋਹਰੇ ਦਲਾਣ ਦੀਆਂ ਸਪੇਨੀ ਮਹਿਰਾਬਾਂ ਦੇ ਪਿਛੇ ਲੰਮੇ ਲੰਮੇ ਕਮਰਿਆਂ ਦੇ ਉੱਚੇ ਉੱਚੇ ਦਰਵਾਜ਼ੇ ਖੁਲ੍ਹੇ ਸਨ, ਤੇ ਦੂਜੇ ਪਾਸੇ ਦੀ ਇਮਾਰਤ ਨਜ਼ਰ ਆ ਰਹੀ ਸੀ। ਕਮਰੇ ਵਿਚ ਕਦਮ ਰਖਦਿਆਂ ਹੀ ਮੈਂ ਤ੍ਰਬਕ ਪਿਆ ਜਾਂ ਡਰ ਗਿਆ। ਦੂਰ ਤਕ ਫੈਲੇ ਹੋਏ ਸਫ਼ੈਦ ਚੌਕੇ ਤੇ ਸਫ਼ੈਦ ਕਪੜੇ ਪਹਿਨੀ ਰਿੱਜ਼ੋ ਭੈਣ ਖੜੀ ਸੀ। ਚੁੰਨਟਾਂ ਵਾਲਾ ਸਫ਼ੈਦ ਦੁਪੱਟਾ ਉਹਨੇ ਮੋਢਿਆਂ ਤੇ ਸੁੱਟਿਆ ਹੋਇਆ ਸੀ, ਤੇ ਸੁਰਖ਼ ਸਫ਼ੈਦ ਵਾਲ

ਉਹਦੀ ਪਿੱਠ ਤੇ ਢੇਰ ਹੋਏ ਹੋਏ ਸਨ। ਉਹ ਗਰਦਣ ਘੁਮਾ ਕੇ ਮੇਰੇ ਵੱਲ ਤੱਕ ਰਹੀ ਸੀ। ਢਲਦੀ ਸ਼ਾਮ ਦੀ ਮੱਧਮ ਰੋਸ਼ਨੀ ਵਿਚ ਉਹਦੇ ਪੀਲੇ ਚਿਹਰੇ ਦੀਆਂ ਸਿਆਹ ਸ਼ਿਕਨਾਂ ਸਾਫ਼ ਨਜ਼ਰ ਆ ਰਹੀਆਂ ਸਨ। ਉਹਨੇ ਕੰਨਾਂ ਵਿਚ ਬੇਲੇ ਦੇ ਫੁੱਲ ਹੱਥਾਂ ਵਿਚ ਕੇਵਲ ਗਜਰੇ ਪਹਿਨੇ ਹੋਏ ਸਨ। ਮੈਂ ਉਹਦੀ ਨਿਗਾਹ ਦੀ ਵੀਰਾਨੀ ਤੋਂ ਕੰਬ ਉੱਠਿਆ। ਅਸੀਂ ਇਕ ਦੂਜੇ ਨੂੰ ਦੇਖਦੇ ਰਹੇ ਸਾਂ। ਦੇਖਦੇ ਰਹੇ। ਸਦੀਆਂ ਗੁਜ਼ਰ ਗਈਆਂ। ਕਿਸੇ ਵਿਚ ਨਾ ਪਲਕ ਝਪਕਣ ਦੀ ਸ਼ਕਤੀ ਸੀ ਨਾ ਜ਼ਬਾਨ ਖੋਲ੍ਹਣ ਦਾ ਹੌਸਲਾ। ਫੇਰ ਜਿਵੇਂ ਉਹ ਆਪਣੀ ਆਵਾਜ਼ ਦਾ ਸਹਾਰਾ ਲੈ ਕੇ ਤਖ਼ਤ ਤੇ ਡਿਗ ਪਈ।

"ਤੂੰ ਐਹੋ ਜਿਹਾ ਹੋ ਗਿਆ...ਅੱਜਨ ?"

"..."

"ਬੈਠ ਜਾ।"

ਮੈਂ ਚੌਂਕੇ ਦੇ ਕੋਣੇ ਤੇ ਟਿਕ ਗਿਆ।

"ਮੇਰੇ ਵਲ ਐਉਂ ਕਿਉਂ ਦੇਖ ਰਿਹਾ ਹੈਂ ? ਮੇਰੇ ਤੇ ਜੋ ਕੁਝ ਬੀਤੀ ਉਹ ਜੇ ਪੱਥਰਾਂ ਤੇ ਬੀਤਦੀ ਤਾਂ ਚੂਰ ਚੂਰ ਹੋ ਜਾਂਦੇ...ਪਰ ਤੈਨੂੰ ਕੀ ਹੋ ਗਿਆ ? ਕਿਵੇਂ ਕਾਲਾ, ਦੁਬਲਾ ਹੋ ਗਿਆ, ਅਮਚੂਰ ਦੀ ਫਾੜੀ ਜਿਹਾ। ਨੌਕਰ ਹੈ ਨਾ...ਚੰਗੀ ਭਲੀ ਤਨਖ਼ਾਹ ਮਿਲਦੀ ਹੈ। ਜ਼ਾਹਿਦਾ ਵਰਗੀ ਪਤਨੀ ਹੈ। ਫੁੱਲਾਂ ਜਿਹੇ ਬੱਚੇ ਹਨ। ਨਾ ਕਰਜ਼ਾ ਜ਼ੁੰਮੇ ਹੈ, ਨਾ ਕੋਈ ਮੁਕੱਦਮੇ ਚਲਦੇ ਹਨ। ਤੂੰ ਬੋਲਦਾ ਕਿਉਂ ਨਹੀਂ ? ਕੀ ਚੁੱਪ ਦਾ ਰੋਜ਼ਾ ਰਖ ਲਿਆ ?"

ਮੈਂ ਜੀਅ ਵਿਚ ਸੋਚਿਆ, ਇਹਦੇ ਤੇ ਜਿੰਨਾਂ ਦਾ ਪਰਛਾਵਾਂ ਹੈ ਨਾ।

"ਤੈਂ ਪੰਦਰਾਂ ਵਰ੍ਹਿਆਂ ਪਿਛੋਂ ਰੋਜ਼ਾ ਤੋੜਨ ਨੂੰ ਕਿਹਾ ਵੀ ਤਾਂ ਓਦੋਂ ਜਦੋਂ ਜੀਭ ਨੂੰ ਸੁਆਦ ਭੁੱਲ ਗਏ, ਤੇ ਮਿਹਦਾ ਕੁਝ ਝੱਲਣ ਜੋਗਾ ਨਹੀਂ ਰਿਹਾ।"

ਉਹਨੇ ਮੇਰੇ ਵਲ ਇਸ ਤਰ੍ਹਾਂ ਦੇਖਿਆ ਜਿਵੇਂ ਮੇਰੇ ਸਿਰ ਤੇ ਸਿੰਗ ਨਿਕਲ ਆਏ ਹੋਣ। ਉਹ ਬੁੱਢੀ ਔਰਤ ਮੇਰੇ ਸੂਟਕੇਸ ਥੱਲੇ ਕੁਚਲੀ ਹੋਈ ਆ ਰਹੀ ਸੀ। ਫੇਰ ਪਾਚੋ ਚਾਚਾ ਆ ਗਏ। ਦੁਬਲੇ, ਪਤਲੇ, ਗ਼ਮਾਂ ਦੇ ਡੰਗੇ ਜਿਹੇ, ਪਾਚੋ ਚਾਚਾ ਜਿਹਨਾਂ ਦੇ ਸ਼ਿਕਾਰ ਦੀ ਇਕ ਜ਼ਮਾਨੇ ਵਿਚ ਹੁੱਗ ਪਈ ਹੋਈ ਸੀ।

ਰਾਤ ਦਾ ਖਾਣਾ ਖਾ ਕੇ ਦੇਰ ਤਕ ਗੱਲਾਂ ਹੁੰਦੀਆਂ ਰਹੀਆਂ। ਜਦ ਰਿਜ਼ੋ ਭੈਣ ਉੱਠ ਖੜੋਤੀ ਜਾਂ ਚਾਚੀ ਜੀ ਨੇ ਕਨਸੂਸੀ ਵਿਚ ਕਿਹਾ, "ਅੱਜ ਨੌਚੰਦੀ ਜੁਮੇਰਾਤ ਹੈ। ਬੱਚੀ ਤੇ ਜਿਹਨਾਂ ਦਾ ਪਰਛਾਵਾਂ ਹੈ ਉਹ ਆਉਣ ਵਾਲੇ ਹਨ। ਤੇਰਾ ਬਿਸਤਰਾ ਆਪਣੇ ਵਲ ਲਵਾਇਆ ਸੀ, ਪਰ ਬੱਚੀ ਨੇ ਚੁਕਵਾ ਲਿਆ। ਜੇ ਡਰ ਲਗੇ ਤਾਂ ਅਵਾਜ਼ ਮਾਰ ਲੈਣਾ ਨਹੀਂ ਸਾਡੇ ਵਲ ਆ ਜਾਣਾ। ਵਿਚਕਾਰਲਾ ਦਰਵਾਜ਼ਾ ਖੁਲ੍ਹਾ ਹੀ ਰਹਿੰਦਾ ਹੈ।"

ਜੁਮੇਰਾਤ ਦਾ ਨਾਂ ਸੁਣ ਕੇ ਮੇਰੇ ਲੂੰ ਕੰਡੇ ਹੋ ਗਏ। ਮੈਂ ਚੁੱਪ ਰਿਹਾ। ਉਹਨਾਂ ਦੇ ਹੱਥੋਂ ਗਲੋਰੀਆਂ ਲੈ ਕੇ ਮੂੰਹ ਵਿਚ ਦੱਬੀਆਂ ਤੇ ਖੜਾ ਹੋ ਗਿਆ। ਉਹ ਆਪਣੇ ਸਭ ਤੋਂ ਛੋਟੇ ਬੱਚੇ ਨੂੰ ਥਪਕਦੇ ਰਹੇ। ਪਾਰੋ ਚਾਚਾ ਮੈਨੂੰ ਛੱਡਣ ਆਏ। ਦਲਾਣ ਵਿਚ ਦੋ ਬਿਸਤਰੇ ਵਿਛੇ ਹੋਏ ਸਨ। ਉਹਨਾਂ ਦੇ ਵਿਚ ਇਕ ਪੰਘੂੜਾ ਪਿਆ ਸੀ, ਜਿਹਦੇ ਤੇ ਰਿੱਜ਼ੋ ਭੈਣ ਦੀ ਭੂਆ ਢੇਰ ਹੋਈ ਹੋਈ ਸੀ। ਪਾਰੋ ਚਾਚਾ ਮੈਨੂੰ ਸਹਿਨ ਵਿਚ ਛੱਡ ਕੇ ਲਾਲਟੈਣ ਲਈ ਵਿਦਾ ਹੋ ਗਏ। ਇਕ ਕਾਲਾ ਜੱਤਲ ਜਿਹਾ ਕੁੱਤਾ ਇਕ ਪਾਸਿਉਂ ਨਿਕਲਿਆ ਤੇ ਮੈਨੂੰ ਸੁੰਘਦਾ ਹੋਇਆ ਤੁਰ ਗਿਆ। ਫੇਰ ਇਕ ਦਰਵਾਜ਼ੇ ਵਿਚੋਂ ਰਿੱਜ਼ੋ ਭੈਣ ਨਿਕਲੀ ਤਾਂ ਆਲੇ ਦੁਆਲੇ ਖ਼ੁਸ਼ਬੂਆਂ ਫੈਲ ਗਈਆਂ। ਉਹਦੇ ਕੱਪੜੇ ਨਵੇਂ ਤੇ ਫੁੱਲ ਤਾਜ਼ਾ ਸਨ। ਉਹ ਬਹੁਤ ਰੁੱਝੀ ਪ੍ਰਤੀਤ ਹੋ ਰਹੀ ਸੀ। ਬੱਤਖਾਂ ਦੀਆਂ ਡਾਰਾਂ ਅਸਮਾਨ ਵਿਚ ਸ਼ੋਰ ਮਚਾਉਂਦੀਆਂ ਲੰਘ ਰਹੀਆਂ ਸਨ। ਸਹਿਨ ਵਿਚ ਅਕਤੂਬਰ ਦੀ ਚਾਨਣੀ ਦਾ ਫ਼ਰਸ਼ ਸੀ। ਅਸੀਂ ਬਰਸਾਤੀ ਵਿਚ ਪੁਰਾਣੀਆਂ ਕੁਰਸੀਆਂ ਤੇ ਬੈਠੇ ਠੰਢੀ, ਸਫ਼ੈਦ, ਗਾੜ੍ਹੀ ਕੌਫ਼ੀ ਪੀ ਰਹੇ ਸਾਂ, ਤੇ ਗੱਲਬਾਤ ਲਈ ਸ਼ਬਦਾਂ ਨੂੰ ਫੜਨ ਦਾ ਜਤਨ ਕਰ ਰਹੇ ਸਾਂ।

"ਇਹ ਜਿੰਨਾਂ ਦਾ ਕੀ ਕਿੱਸਾ ਹੈ, ਰਿੱਜ਼ੋ ਭੈਣ ?"

ਮੈਨੂੰ ਆਪਣੀ ਆਵਾਜ਼ ਤੇ ਹੈਰਾਨੀ ਹੋਈ। ਮੈਂ ਇਹ ਗੋਲੀ ਕਿਸ ਤਰ੍ਹਾਂ ਦਾਗ ਦਿਤੀ ? ਉਹਨੇ ਪਿਆਲੀ ਰੱਖ ਦਿਤੀ, ਮੁਸਕਰਾਈ, ਉਹ ਪਹਿਲੀ ਮੁਸਕਰਾਹਟ ਉਮਰ ਭਰ ਦੇ ਗਮਾਂ ਨਾਲੋਂ ਬਹੁਤੀ ਉਦਾਸ ਸੀ।

"ਮੈਂ ਤੈਨੂੰ ਇਸੇ ਲਈ ਬੁਲਾਇਆ ਹੈ।"

"ਕਾਸ਼ ਤੈਂ ਮੈਨੂੰ ਏਸ ਤੋਂ ਪਹਿਲਾਂ ਬੁਲਾ ਲਿਆ ਹੁੰਦਾ।"

"ਵਿਆਹ ਵਾਂਗੂ ਬੇਹਿਆਈ ਦੀ ਵੀ ਇਕ ਉਮਰ ਹੁੰਦੀ ਹੈ, ਅੱਜਨ...ਦਸ ਵਰ੍ਹੇ ਪਹਿਲਾਂ ਕੀ ਇਹ ਸੰਭਵ ਸੀ ਕਿ ਤੂੰ ਏਸ ਤਰ੍ਹਾਂ ਖੁਲ੍ਹਮ ਖੁਲ੍ਹੇ ਅੱਧੀ ਰਾਤ ਮੇਰੇ ਨਾਲ ਗੱਲਾਂ ਕਰ ਰਿਹਾ ਹੁੰਦਾ ? ਅੱਜ ਤੂੰ ਘਰ ਬਾਰ ਵਾਲਾ ਹੈਂ। ਮੈਂ ਖੋਸਟ ਹੋ ਗਈ ਹਾਂ, ਤੇ ਚਾਚੀ ਜੀ ਦੇ ਬਾਵਰਚੀਖ਼ਾਨੇ ਵਿਚ ਮੇਰੀ ਜਾਇਦਾਦ ਦਾ ਚਾਨਣ ਹੈ...ਖ਼ੈਰ, ਛੱਡੋ ਇਹਨਾਂ ਗੱਲਾਂ ਨੂੰ। ਮੈਂ ਹੱਜ ਕਰਨ ਜਾ ਰਹੀ ਹਾਂ, ਤੇ ਹੱਜ ਕਰਨ ਵਾਲੇ ਹਰ ਉਸ ਜੀਅ ਤੋਂ ਮੁਆਫ਼ੀ ਮੰਗਦੇ ਹਨ ਜਿਹਦੇ ਨਾਲ ਉਹਨਾਂ ਨੇ ਕੋਈ ਜ਼ਿਆਦਤੀ ਕੀਤੀ ਹੋਵੇ। ਤੈਨੂੰ ਪਤਾ ਹੈ ਮੇਰੇ ਤੇ ਜਿੰਨਾਂ ਦੀ ਕਦ ਕ੍ਰਿਪਾ ਹੋਈ। ਅੱਜ ਤੋਂ ਦਸ ਸਾਲ ਪਹਿਲਾਂ। ਤੇ ਤੈਨੂੰ ਪਤਾ ਹੈ ਤੇਰੀ ਸ਼ਾਦੀ ਨੂੰ ਕਿੰਨੇ ਸਾਲ ਹੋ ਗਏ ? ਦਸ ਸਾਲ ! ਤੈਨੂੰ ਇਹਨਾਂ ਦੋਹਾਂ ਗੱਲਾਂ ਵਿਚ ਕੋਈ ਸੰਬੰਧ ਨਹੀਂ ਮਲੂਮ ਹੁੰਦਾ ? ਤੂੰ ਚਤਰ ਹੱਟਾ ਦੇ ਸਫ਼ਰ ਵਿਚ ਕੀ ਕੀਤਾ ? ਤੂੰ ਮੁਹੱਰਮ ਦੀ ਨੌਵੀਂ ਤਰੀਕ ਨੂੰ ਮੈਨੂੰ ਕਿਥੇ ਕਿਥੇ ਘਸੀਟੀ ਫਿਰਿਆ ? ਤੂੰ ਉਸ ਡਰਾਉਣੇ ਖੂਹ ਤੋਂ ਮੇਰੇ ਸਾਹਮਣੇ ਕੀ ਮੰਗਣਾ ਚਾਹੁੰਦਾ ਸੈਂ ? ਤੈਂ ਅੱਬਾਸੀ ਝੰਡੇ ਨੂੰ ਚੁੰਮ ਕੇ ਮੈਨੂੰ

ਕਣਖੀਆਂ ਵਿਚੋਂ ਦੇਖਦੇ ਹੋਏ ਕਿਹਨੂੰ ਪ੍ਰਾਪਤ ਕਰਨ ਦੀ ਦੁਆ ਮੰਗੀ ਸੀ ? ਜਾਹ, ਆਪਣੇ ਇਮਾਮਵਾੜੇ ਦੇ ਤਾਜ਼ੀਏ ਨੂੰ ਧਿਆਨ ਨਾਲ ਦੇਖ। ਮੇਰੇ ਵਾਲਾਂ ਦੀ ਸੁਰਖ਼ ਲਿਟ ਅੱਜ ਵੀ ਬੱਝੀ ਨਜ਼ਰ ਆਵੇਗੀ। ਜੇ ਖਿਚੜੀ ਨਾ ਹੋ ਗਈ ਹੋਵੇ। ਕੀ ਮੈਂ ਇਮਾਮ ਹੁਸੈਨ ਤੋਂ ਕੇਵਲ ਇਕ ਨਗ ਪਤੀ ਮੰਗਣ ਲਈ ਇਹ ਜਤਨ ਕੀਤੇ ਸੀ ?

"ਸਾਰੰਗਪੁਰ ਦੀਆਂ ਨੈਣਾਂ ਤੇ ਮਰਾਸਣਾਂ ਤੋਂ ਪੁੱਛੋ, ਕਿ ਉਹ ਰਿਸ਼ਤੇ ਲਿਆਉਂਦੀਆਂ ਲਿਆਉਂਦੀਆਂ ਥੱਕ ਗਈਆਂ, ਪਰ ਮੈਂ ਇਨਕਾਰ ਕਰਦਿਆਂ ਨਾ ਥੱਕੀ। ਕੀ ਤੁਸੀਂ ਮੈਥੋਂ ਇਹ ਆਸ ਕਰਦੇ ਹੋ ਕਿ ਮੈਂ ਸਾਰੰਗਪੁਰ ਤੋਂ ਸੱਤੂ ਬੰਨ੍ਹ ਕੇ ਤੁਰਾਂ ਤੇ ਚਤਰ ਹੱਟਾ ਦੀ ਡਿਉਢੀ ਤੇ ਧੂਣੀ ਰਮਾ ਕੇ ਬੈਠ ਜਾਵਾਂ, ਤੇ ਜਦ ਤੁਸੀਂ ਬਾਹਰ ਨਿਕਲੋ ਤਾਂ ਆਪਣਾ ਪੱਲਾ ਫੈਲਾ ਕੇ ਕਹਾਂ, ਹਜ਼ੂਰ ਮੈਨੂੰ ਆਪਣੇ ਨਕਾਹ ਵਿਚ ਕਬੂਲ ਕਰ ਲਓ, ਤਾਂ ਜੋ ਮੇਰਾ ਜਨਮ ਸਫਲ ਹੋ ਜਾਇ। ਤੈਂ ਰੱਖੇ ਮੀਆਂ ਦੀ ਧੀ ਤੋਂ ਉਹ ਕੁਝ ਚਾਹਿਆ ਜਿਹੜਾ ਰੱਖੇ ਮੀਆਂ ਦੀਆਂ ਕੰਜਰੀਆਂ ਤੋਂ ਵੀ ਨਹੀਂ ਸੀ ਹੋ ਸਕਣ ਲੱਗਾ।"

"ਪਰ ਰਿੱਜ਼ੋ ਭੈਣ।"

"ਮੇਰੇ ਵਿਚ ਜਿੰਨ ਨਹੀਂ ਆਉਂਦੇ, ਅੱਜਨ ਮੀਆਂ। ਮੈਂ ਜਿੰਨਾਂ ਨੂੰ ਆਪ ਬੁਲਾਉਂਦੀ ਹਾਂ। ਜਿੰਨ ਨਾ ਆਉਂਦੇ ਤਾਂ ਕੋਈ ਲਾੜਾ ਆ ਚੁੱਕਿਆ ਹੁੰਦਾ, ਤੇ ਫੇਰ ਜੇ ਜਿੰਨਾਂ ਦਾ ਖੂਹ, ਅੱਬਾਸੀ ਝੰਡਾ, ਤੇ ਤਾਜ਼ੀਆ ਮੁਬਾਰਕ ਤਿੰਨੋਂ ਮੇਰਾ ਪੱਲਾ ਇਕ ਮੁਰਾਦ ਨਾਲ ਭਰ ਦੇਣ ਦੀ ਕੋਸ਼ਿਸ਼ ਕਰਦੇ ਤਾਂ ਮੈਂ ਕੀ ਕਰਦੀ ? ਕਿਸ ਮੂੰਹ ਨਾਲ ਕੀ ਕਹਿੰਦੀ ? ਇਸੇ ਲਈ ਮੈਂ ਇਹ ਖੇਡ ਖੇਡਿਆ ਸੀ। ਉਸੇ ਤਰ੍ਹਾਂ ਜਿਸ ਤਰ੍ਹਾਂ ਤੂੰ ਚਤਰ ਹੱਟਾ ਵਿਚ ਮੇਰੇ ਨਾਲ ਖੇਡ ਰਿਹਾ ਸੀ। ਨਾ ਉਸ ਵਿਚ ਤੇਰੇ ਲਈ ਕੋਈ ਯਥਾਰਥ ਸੀ, ਨਾ ਏਸ ਵਿਚ ਰਿੱਜ਼ੋ ਲਈ ਕੋਈ ਸਚਾਈ ਹੈ। ਇਹ ਹੱਜ ਮੈਂ ਆਪਣੇ ਬਾਪ ਲਈ ਕਰਨ ਚਲੀ ਹਾਂ, ਜਿਹੜਾ ਮੇਰੇ ਬੋਝ ਹੇਠ ਕੁਚਲਿਆ ਜਾ ਕੇ ਮਰ ਗਿਆ। ਜਿਹਨੇ ਮਰਦੇ ਸਮੇਂ ਵੀ ਆਪਣੇ ਅਗੰਤ ਲਈ ਨਹੀਂ, ਮੇਰੀ ਦੁਨੀਆਂ ਲਈ ਦੁਆ ਕੀਤੀ। ਇਸ ਲਈ ਮੈਂ ਤੈਨੂੰ ਮੁਆਫ਼ ਕੀਤਾ। ਜੇ ਤੂੰ ਜ਼ਾਹਿਦਾ ਨੂੰ ਮੇਰੇ ਉਤੋਂ ਸੌਂਕਣ ਬਣਾ ਕੇ ਲੈ ਆਉਂਦਾ, ਤਾਂ ਵੀ ਮੁਆਫ਼ ਕਰ ਦਿੰਦੀ।"

ਉਹ ਨਰਕਲ ਦੇ ਬਿਰਛ ਵਾਂਗੂੰ ਕੰਬ ਰਹੀ ਸੀ। ਉਹਦਾ ਚਿਹਰਾ ਦੋਹਾਂ ਹੱਥਾਂ ਵਿਚ ਛੁਪਿਆ ਹੋਇਆ ਸੀ। ਦੋਰੰਗੀ ਸ਼ਾਲ ਮੋਢਿਆਂ ਤੋਂ ਢਿਲਕ ਗਈ ਸੀ। ਸੁਰਖ਼ ਵਾਲਾਂ ਵਿਚ ਬਰਾਬਰ ਦੇ ਪਰੋਏ ਚਾਂਦੀ ਦੇ ਤਾਰ ਜਗਮਗਾ ਰਹੇ ਸਨ, ਤੇ ਮੈਨੂੰ ਮਹਿਸੂਸ ਹੋ ਰਿਹਾ ਸੀ ਜਿਵੇਂ ਜ਼ਿਦਗੀ ਵਿਅਰਥ ਹੋ ਗਈ। ਜਿਵੇਂ ਮੇਰੀ ਪਤਨੀ ਨੇ ਮੈਨੂੰ ਸੂਚਨਾ ਦਿਤੀ ਹੋਵੇ ਕਿ ਮੇਰੇ ਬੱਚੇ ਮੇਰੇ ਬੱਚੇ ਨਹੀਂ।

# ਕਾਰਮਨ

## ਕੁਰਤੁਲਐਨ ਹੈਦਰ

ਰਾਤ ਦੇ ਗਿਆਰਾਂ ਵਜੇ ਟੈਕਸੀ ਸ਼ਹਿਰ ਦੀਆਂ ਖ਼ਾਮੋਸ਼ ਸੜਕਾਂ ਤੋਂ ਲੰਘਦੀ ਇਕ ਪੁਰਾਣੇ ਢੰਗ ਦੇ ਫਾਟਕ ਅੱਗੇ ਜਾ ਕੇ ਰੁਕੀ। ਡਰਾਈਵਰ ਨੇ ਦਰਵਾਜ਼ਾ ਖੋਲ੍ਹ ਕੇ ਬੜੀ ਬੇਰੁਖ਼ੀ ਨਾਲ ਮੇਰਾ ਸੂਟਕੇਸ ਉਤਾਰ ਕੇ ਫੁਟਪਾਥ ਤੇ ਰੱਖਿਆ ਤੇ ਪੈਸਿਆਂ ਲਈ ਹੱਥ ਫੈਲਾਏ ਤਾਂ ਮੈਨੂੰ ਬੜਾ ਅਜੀਬ ਜਿਹਾ ਲੱਗਾ।

"ਏਹੀਓ ਥਾਂ ਹੈ ?" ਮੈਂ ਸ਼ੱਕ ਜਿਹੇ ਨਾਲ ਪੁੱਛਿਆ।

"ਜੀ ਹਾਂ", ਉਹਨੇ ਇਤਮੀਨਾਨ ਨਾਲ ਜਵਾਬ ਦਿੱਤਾ। ਮੈਂ ਹੇਠ ਉੱਤਰੀ। ਟੈਕਸੀ ਗਲੀ ਦੇ ਹਨੇਰੇ ਵਿਚ ਗ਼ਾਇਬ ਹੋ ਗਈ ਤੇ ਮੈਂ ਸੁਨਸਾਨ ਫੁਟਪਾਥ ਤੇ ਖੜ੍ਹੀ ਰਹਿ ਗਈ। ਮੈਂ ਫਾਟਕ ਖੋਲ੍ਹਣ ਦੀ ਕੋਸ਼ਿਸ਼ ਕੀਤੀ ਪਰ ਉਹ ਅੰਦਰੋਂ ਬੰਦ ਸੀ। ਤਦ ਮੈਂ ਵੱਡੇ ਦਰਵਾਜ਼ੇ ਵਿਚ ਲੱਗੀ ਖਿੜਕੀ ਨੂੰ ਖਟਖਟਾਇਆ। ਕੁਝ ਦੇਰ ਬਾਅਦ ਖਿੜਕੀ ਖੁਲ੍ਹੀ। ਮੈਂ ਚੋਰਾਂ ਵਾਂਗੂੰ ਅੰਦਰ ਤੱਕਿਆ। ਅੰਦਰ ਅਧ-ਹਨੇਰਾ ਅੰਗਣ ਸੀ, ਜਿਸ ਦੇ ਇਕ ਕੋਨੇ ਵਿਚ ਦੋ ਕੁੜੀਆਂ ਰਾਤ ਦੇ ਹੀ ਕੱਪੜੇ ਪਹਿਨੀ ਆਹਿਸਤਾ ਆਹਿਸਤਾ ਗੱਲਾਂ ਕਰ ਰਹੀਆਂ ਸਨ। ਅੰਗਣ ਦੇ ਸਿਰੇ ਤੇ ਇਕ ਛੋਟੀ ਜਿਹੀ ਜਰਖਲ ਇਮਾਰਤ ਖੜੀ ਸੀ। ਮੈਨੂੰ ਇਕ ਛਿਨ ਲਈ ਘਸਿਆਰੀ ਮੰਡੀ ਲਖਨਊ ਦਾ ਸਕੂਲ ਯਾਦ ਆ ਗਿਆ, ਜਿਥੋਂ ਮੈਂ ਬਨਾਰਸ ਯੂਨੀਵਰਸਿਟੀ ਦਾ ਮੈਟ੍ਰਿਕ ਪਾਸ ਕੀਤਾ ਸੀ। ਮੈਂ ਪਲਟ ਕੇ ਗਲੀ ਵਲ ਤੱਕਿਆ, ਜਿਥੇ ਪੂਰਨ ਹਨੇਰਾ ਛਾਇਆ ਹੋਇਆ ਸੀ। ਫ਼ਰਜ਼ ਕਰੋ—ਮੈਂ ਆਪਣੇ ਆਪ ਨੂੰ ਕਿਹਾ, ਕਿ ਇਹ ਥਾਂ ਅਫ਼ੀਮਚੀਆਂ, ਗ਼ੁਲਾਮਾਂ ਦੇ ਸੌਦਾਗਰਾਂ, ਤੇ ਸਮੱਗਲਰਾਂ ਦਾ ਅੱਡਾ ਨਿਕਲ ਆਵੇ ਤਾਂ ?—ਮੈਂ ਇਕ ਓਪਰੇ ਦੇਸ਼ ਦੇ ਓਪਰੇ ਸ਼ਹਿਰ ਵਿਚ ਰਾਤ ਦੇ ਗਿਆਰਾਂ ਵਜੇ ਇਕ ਗੁਮਨਾਮ ਇਮਾਰਤ ਦਾ ਦਰਵਾਜ਼ਾ ਖਟਖਟਾ ਰਹੀ ਸੀ, ਜਿਹੜਾ ਘਸਿਆਰੀ ਮੰਡੀ ਦੇ ਸਕੂਲ ਨਾਲ ਮਿਲਦਾ ਜੁਲਦਾ ਸੀ। ਇਕ ਕੁੜੀ ਖਿੜਕੀ ਵਲ ਆਈ।

"ਗੁੱਡ ਈਵਨਿੰਗ ! ਇਹ ਵਾਈ. ਡਬਲਿਊ. ਸੀ. ਏ. ਹੈ ਨਾ ?" ਮੈਂ ਰਤਾ ਆਜਜ਼ੀ ਨਾਲ ਮੁਸਕਰਾ ਕੇ ਪੁੱਛਿਆ। "ਮੈਂ ਤਾਰ ਦਵਾਈ ਸੀ ਕਿ ਮੇਰੇ ਲਈ

ਇਕ ਕਮਰਾ ਰੀਜ਼ਰਵ ਕਰ ਦਿਤਾ ਜਾਵੇ।" ਪਰ ਕਿੰਨੀ ਭੈੜੀ ਖ਼ਸਤਾ ਹਾਲਤ ਵਿਚ ਹੈ ਇਹ ਵਾਈ. ਡਬਲਿਊ. ਸੀ. ਏ., ਮੈਂ ਆਪਣੇ ਜੀਅ ਵਿਚ ਸੋਚਿਆ।

"ਸਾਨੂੰ ਤੁਹਾਡੀ ਤਾਰ ਨਹੀਂ ਮਿਲੀ। ਮੈਨੂੰ ਅਫ਼ਸੋਸ ਹੈ ਕਿ ਏਥੇ ਸਾਰੇ ਕਮਰੇ ਰੁਕੇ ਹੋਏ ਹਨ।"

ਹੁਣ ਦੂਜੀ ਕੁੜੀ ਅੱਗੇ ਵਧੀ। "ਇਹ ਗਰਲਜ਼ ਹੋਸਟਲ ਹੈ। ਏਥੇ ਆਮ ਤੌਰ ਤੇ ਮੁਸਾਫ਼ਰਾਂ ਨੂੰ ਨਹੀਂ ਠਹਿਰਾਇਆ ਜਾਂਦਾ", ਉਹਨੇ ਕਿਹਾ।

ਮੈਂ ਇਕਦਮ ਬੇਹੱਦ ਘਬਰਾ ਗਈ। ਹੁਣ ਕੀ ਹੋਵੇਗਾ? ਮੈਂ ਏਸ ਵੇਲੇ ਏਥੋਂ ਕਿਥੇ ਜਾਵਾਂਗੀ। ਦੂਜੀ ਕੁੜੀ ਮੇਰੀ ਪਰੇਸ਼ਾਨੀ ਦੇਖ ਕੇ ਮਿਠਾਸ ਨਾਲ ਮੁਸਕਰਾਈ, "ਕੋਈ ਗੱਲ ਨਹੀਂ। ਘਬਰਾਓ ਨਾ। ਅੰਦਰ ਆ ਜਾਓ। ਲਓ ਏਸ ਪਾਸਿਉਂ ਕੁੱਦ ਆਓ।"

"ਪਰ ਕਮਰਾ ਕੋਈ ਖ਼ਾਲੀ ਨਹੀਂ ਹੈ..." ਮੈਂ ਹਿਚਕਿਚਾਉਂਦਿਆਂ ਕਿਹਾ, "ਮੇਰੇ ਲਈ ਕਿਥੇ ਜਗਾਹ ਹੋਵੇਗੀ?"

"ਹਾਂ, ਹਾਂ। ਕੋਈ ਗੱਲ ਨਹੀਂ। ਅਸੀਂ ਜਗਾਹ ਬਣਾ ਦਿਆਂਗੇ। ਹੁਣ ਏਸ ਵੇਲੇ ਅੱਧੀ ਰਾਤ ਨੂੰ ਤੁਸੀਂ ਕਿਥੇ ਜਾ ਸਕਦੇ ਹੋ?" ਉਸ ਕੁੜੀ ਨੇ ਜਵਾਬ ਦਿਤਾ। ਮੈਂ ਸੂਟਕੇਸ ਚੁੱਕ ਕੇ ਖਿੜਕੀ ਵਿਚੋਂ ਅੰਗਣ ਵਿਚ ਕੁੱਦ ਗਈ। ਕੁੜੀ ਨੇ ਸੂਟਕੇਸ ਮੇਰੇ ਕੋਲੋਂ ਲੈ ਲਿਆ। ਇਮਾਰਤ ਵਲ ਜਾਂਦਿਆਂ ਹੋਇਆਂ ਮੈਂ ਛੇਤੀ ਨਾਲ ਕਿਹਾ, "ਬੱਸ ਅੱਜ ਦੀ ਰਾਤ ਮੈਨੂੰ ਠਹਿਰ ਜਾਣ ਦਿਉ। ਮੈਂ ਕਲ੍ਹ ਸਵੇਰੇ ਆਪਣੇ ਦੋਸਤਾਂ ਨੂੰ ਫ਼ੋਨ ਕਰ ਦਿਆਂਗੀ। ਮੈਂ ਏਥੇ ਤਿੰਨ ਚਾਰ ਬੰਦਿਆਂ ਨੂੰ ਜਾਣਦੀ ਹਾਂ। ਤੁਹਾਨੂੰ ਬਿਲਕੁਲ ਤਕਲੀਫ਼ ਨਹੀਂ ਹੋਵੇਗੀ।"

"ਚਿੰਤਾ ਨਾ ਕਰੋ..." ਉਹਨੇ ਕਿਹਾ। ਪਹਿਲੀ ਕੁੜੀ ਗੁੱਡ ਨਾਈਟ ਕਹਿ ਕੇ ਗ਼ਾਇਬ ਹੋ ਗਈ।

ਅਸੀਂ ਪੌੜੀਆਂ ਚੜ੍ਹ ਕੇ ਬਰਾਮਦੇ ਵਿਚ ਪਹੁੰਚੇ। ਬਰਾਮਦੇ ਦੀ ਇਕ ਨੁੱਕਰ ਵਿਚ ਲਕੜੀ ਦੀਆਂ ਕੰਧਾਂ ਬਣਾ ਕੇ ਇਕ ਕਮਰਾ ਜਿਹਾ ਬਣਾ ਦਿਤਾ ਗਿਆ ਸੀ, ਕੁੜੀ ਸੁਰਖ਼ ਫੁੱਲਾਂ ਵਾਲਾ ਮੋਟਾ ਪਰਦਾ ਚੁੱਕ ਕੇ ਅੰਦਰ ਵੜੀ ਤਾਂ ਮੈਂ ਉਹਦੇ ਪਿਛੇ ਪਿਛੇ ਹੋ ਗਈ। "ਏਥੇ ਮੈਂ ਰਹਿੰਦੀ ਹਾਂ। ਤੁਸੀਂ ਵੀ ਏਥੇ ਸੌਂ ਜਾਓ।" ਉਹਨੇ ਸੂਟਕੇਸ ਇਕ ਕੁਰਸੀ ਤੇ ਰੱਖ ਦਿਤਾ ਤੇ ਅਲਮਾਰੀ ਵਿਚੋਂ ਸਾਫ਼ ਤੌਲੀਆ ਤੇ ਨਵੀਂ ਸਾਬਣ ਕੱਢਣ ਲੱਗੀ। ਇਕ ਨੁੱਕਰ ਵਿਚ ਛੋਟੇ ਜਿਹੇ ਪਲੰਘ ਤੇ ਮੱਛਰਦਾਨੀ ਲੱਗੀ ਸੀ। ਬਰਾਬਰ ਕਰਕੇ ਸ਼ਿੰਗਾਰ-ਮੇਜ਼ ਰੱਖਿਆ ਹੋਇਆ ਸੀ ਤੇ ਕਿਤਾਬਾਂ ਦੀ ਅਲਮਾਰੀ। ਜਿਸ ਤਰ੍ਹਾਂ ਦੇ ਕਮਰੇ ਸਾਰੀ ਦੁਨੀਆਂ ਵਿਚ ਕੁੜੀਆਂ ਦੇ ਹੋਸਟਲਾਂ ਵਿਚ ਹੁੰਦੇ ਹਨ—ਕੁੜੀ ਨੇ ਝੱਟ ਦੂਜੀ ਅਲਮਾਰੀ ਵਿਚੋਂ ਚਾਦਰ ਤੇ ਕੰਬਲ ਕੱਢ ਕੇ ਫ਼ਰਸ਼ ਦੇ

ਘਸੇ ਹੋਏ ਬਦਰੰਗ ਕਾਲੀਨ ਤੇ ਵਿਛਾ ਦਿਤਾ, ਤੇ ਪਲੰਘ ਉਤੇ ਨਵੀਂ ਚਾਦਰ ਵਿਛਾ ਕੇ ਮੱਛਰਦਾਨੀ ਦੇ ਪਰਦੇ ਸੁੱਟ ਦਿਤੇ ।

"ਲਓ, ਤੁਹਾਡਾ ਬਿਸਤਰਾ ਤਿਆਰ ਹੈ ।"

ਮੈਨੂੰ ਬੇਹੱਦ ਸ਼ਰਮ ਆਈ । "ਸੁਣੋ ਮੈਂ ਫ਼ਰਸ਼ ਤੇ ਸੌਂ ਜਾਵਾਂਗੀ ।"

"ਕਦਾਚਿਤ ਨਹੀਂ । ਏਨੇ ਮੱਛਰ ਲੜਨਗੇ ਕਿ ਬੁਰਾ ਹਾਲ ਹੋ ਜਾਵੇਗਾ । ਅਸੀਂ ਲੋਕ ਇਹਨਾਂ ਮੱਛਰਾਂ ਦੇ ਆਦੀ ਹਾਂ । ਕੱਪੜੇ ਬਦਲ ਲਓ ।" ਏਨਾ ਕਹਿ ਕੇ ਉਹ ਇਤਮੀਨਾਨ ਨਾਲ ਫ਼ਰਸ਼ ਤੇ ਬੈਠ ਗਈ । "ਮੇਰਾ ਨਾਂ ਕਾਰਮਨ ਹੈ । ਮੈਂ ਇਕ ਦਫ਼ਤਰ ਵਿਚ ਮੁਲਾਜ਼ਮ ਹਾਂ, ਤੇ ਸ਼ਾਮ ਨੂੰ ਯੂਨੀਵਰਸਿਟੀ ਵਿਚ ਰੀਸਰਚ ਕਰਦੀ ਹਾਂ । ਕੈਮਿਸਟਰੀ ਮੇਰਾ ਵਿਸ਼ਾ ਹੈ । ਮੈਂ ਵਾਈ. ਡਬਲਿਊ. ਸੀ. ਏ. ਦੀ ਸੋਸ਼ਲ ਸੈਕ੍ਰੇਟਰੀ ਵੀ ਹਾਂ । ਹੁਣ ਤੁਸੀਂ ਆਪਣੇ ਬਾਰੇ ਦੱਸੋ ।"

ਮੈਂ ਦੱਸਿਆ ।

"ਹੁਣ ਸੌਂ ਜਾਓ ।" ਮੈਨੂੰ ਊਂਘਦਿਆਂ ਦੇਖ ਕੇ ਉਹਨੇ ਕਿਹਾ । ਫੇਰ ਉਹਨੇ ਦੋਹਾਂ ਗੋਡਿਆਂ ਤੇ ਝੁਕ ਕੇ ਦੁਆ ਮੰਗੀ ਤੇ ਫ਼ਰਸ਼ ਉਤੇ ਲੇਟ ਕੇ ਸੌਂ ਗਈ । ਸਵੇਰੇ ਇਮਾਰਤ ਜਾਗੀ । ਕੁੜੀਆਂ ਸਿਰਾਂ ਤੇ ਤੌਲੀਏ ਲਪੇਟੀ, ਤੇ ਹਾਊਸ ਕੋਟ ਪਹਿਨੀ ਗ਼ੁਸਲਖ਼ਾਨਿਆਂ ਵਿਚੋਂ ਨਿਕਲ ਰਹੀਆਂ ਸਨ । ਬਰਾਮਦੇ ਵਿਚੋਂ ਗਰਮ ਕੌਫ਼ੀ ਦੀ ਖ਼ੁਸ਼ਬੂ ਆ ਰਹੀ ਸੀ । ਦੋ ਤਿੰਨ ਕੁੜੀਆਂ ਬਰਾਮਦੇ ਵਿਚ ਟਹਿਲ ਟਹਿਲ ਕੇ ਦੰਦਾਂ ਤੇ ਬੁਰਸ਼ ਕਰ ਰਹੀਆਂ ਸਨ ।

"ਚੱਲੋ, ਤੁਹਾਨੂੰ ਗ਼ੁਸਲਖ਼ਾਨਾ ਵਖਾ ਦਿਆਂ", ਕਾਰਮਨ ਨੇ ਮੈਨੂੰ ਕਿਹਾ, ਤੇ ਹਾਲ ਵਿਚੋਂ ਲੰਘ ਕੇ ਇਕ ਗਲਿਆਰੇ ਵਿਚ ਲੈ ਗਈ, ਜਿਹਦੇ ਸਿਰੇ ਤੇ ਇਕ ਟੁੱਟੀ ਫੁੱਟੀ ਕੋਠੜੀ ਸੀ, ਜਿਸ ਵਿਚ ਕੇਵਲ ਇਕ ਨਲਕਾ ਲੱਗਿਆ ਹੋਇਆ ਸੀ, ਤੇ ਦੀਵਾਰ ਵਿਚ ਇਕ ਖੂੰਟੀ ਗੱਡੀ ਹੋਈ ਸੀ । ਉਹਦਾ ਫ਼ਰਸ਼ ਉੱਖੜਿਆ ਹੋਇਆ ਸੀ ਤੇ ਦੀਵਾਰਾਂ ਉਤੇ ਸਿਲ੍ਹ ਸੀ । ਰੋਸ਼ਨਦਾਨ ਦੇ ਏਸ ਪਾਸਿਓਂ ਕਿਸੇ ਕੁੜੀ ਦੇ ਗਾਉਣ ਦੀ ਆਵਾਜ਼ ਆ ਰਹੀ ਸੀ । ਉਸ ਗ਼ੁਸਲਖ਼ਾਨੇ ਦੇ ਅੰਦਰ ਖੜੇ ਹੋ ਕੇ ਮੈਂ ਸੋਚਿਆ, ਕੇਹੀ ਅਜੀਬ ਗੱਲ ਹੈ । ਮੁੱਦਤਾਂ ਤੋਂ ਇਹ ਗ਼ੁਸਲਖ਼ਾਨਾ ਏਸ ਦੇਸ਼ ਵਿਚ, ਏਸ ਸ਼ਹਿਰ ਵਿਚ, ਏਸ ਇਮਾਰਤ ਵਿਚ ਆਪਣੀ ਥਾਂ ਮੌਜੂਦ ਹੈ, ਤੇ ਮੇਰੇ ਵਜੂਦ ਤੋਂ ਬਿਲਕੁਲ ਬੇਖ਼ਬਰ । ਤੇ ਅੱਜ ਮੈਂ ਏਸ ਵਿਚ ਮੌਜੂਦ ਹਾਂ—ਕੇਹਾ ਬੇਵਕੂਫ਼ੀ ਦਾ ਖ਼ਿਆਲ ਸੀ ।

ਜਦ ਮੈਂ ਨਹਾ ਕੇ ਬਾਹਰ ਨਿਕਲੀ ਤਾਂ ਅਧ-ਹਨੇਰੇ ਹਾਲ ਵਿਚ ਇਕ ਛੋਟੇ ਜਿਹੇ ਮੇਜ਼ ਤੇ ਮੇਰੇ ਲਈ ਨਾਸ਼ਤਾ ਰੱਖਿਆ ਜਾ ਚੁੱਕਾ ਸੀ । ਕਈ ਕੁੜੀਆਂ ਇਕੱਠੀਆਂ ਹੋ ਗਈਆਂ ਸਨ । ਕਾਰਮਨ ਨੇ ਉਹਨਾਂ ਨਾਲ ਮੇਰੀ ਜਾਣ ਪਛਾਣ ਕਰਵਾਈ ।

ਬਹੁਤ ਛੇਤੀ ਅਸੀਂ ਪੁਰਾਣੇ ਦੋਸਤਾਂ ਵਾਂਗ ਠਹਾਕੇ ਮਾਰ ਰਹੇ ਸਾਂ। "ਹੁਣ ਮੈਂ ਆਪਣੇ ਜਾਣਨ ਵਾਲਿਆਂ ਨੂੰ ਜ਼ਰਾ ਫ਼ੋਨ ਕਰ ਦਿਆਂ", ਮੈਂ ਚਾਹ ਖ਼ਤਮ ਕਰਨ ਬਾਅਦ ਕਿਹਾ।

ਕਾਰਮਨ ਸ਼ਰਾਰਤ ਨਾਲ ਮੁਸਕਰਾਈ। "ਹਾਂ ਹੁਣ ਤੁਸੀਂ ਆਪਣੇ ਬੜੇ ਬੜੇ ਪ੍ਰਸਿੱਧ ਤੇ ਮਹੱਤਵਪੂਰਨ ਦੋਸਤਾਂ ਨੂੰ ਫ਼ੋਨ ਕਰ ਦਿਉ, ਤੇ ਉਹਨਾਂ ਵਲ ਚਲੇ ਜਾਉ। ਤੁਹਾਡੀ ਪਰਵਾਹ ਕੌਣ ਕਰਦਾ ਹੈ। ਕਿਉਂ ਰੋਜ਼ਾ? ਅਸੀਂ ਇਹਨਾਂ ਦੀ ਪਰਵਾਹ ਕਰਦੇ ਹਾਂ?"

"ਬਿਲਕੁਲ ਨਹੀਂ" ਇਕ ਕੋਰਸ ਦੀ ਆਵਾਜ਼ ਆਈ।

ਕੁੜੀਆਂ ਮੇਜ਼ ਤੋਂ ਉੱਠੀਆਂ, "ਅਸੀਂ ਲੋਕ ਆਪਣੇ ਆਪਣੇ ਕੰਮਾਂ ਤੇ ਜਾ ਰਹੇ ਹਾਂ। ਸ਼ਾਮ ਨੂੰ ਤੁਹਾਡੇ ਨਾਲ ਮੁਲਾਕਾਤ ਹੋਵੇਗੀ।" ਮੈਗਦੈਲੀਨਾ ਨੇ ਕਿਹਾ।

"ਸ਼ਾਮ ਨੂੰ?" ਐਮੀਲੀਆ ਨੇ ਕਿਹਾ। "ਸ਼ਾਮ ਨੂੰ ਇਹ ਕਿਸੇ ਕੰਟਰੀ ਕਲੱਬ ਵਿਚ ਬੈਠੇ ਹੋਣਗੇ।"

ਕਾਰਮਨ ਦੇ ਦਫ਼ਤਰ ਜਾਣ ਤੋਂ ਬਾਅਦ ਮੈਂ ਬਰਾਮਦੇ ਵਿਚ ਜਾ ਕੇ ਫ਼ੋਨ ਕਰਨੇ ਸ਼ੁਰੂ ਕੀਤੇ।

ਫ਼ੌਜ ਦੇ ਮੈਡੀਕਲ ਚੀਫ਼ ਮੇਜਰ ਜੈਨਰਲ ਕੈਮੋਗਿਲਤਾਸ ਜਿਹੜੇ ਜੰਗ ਦੇ ਜ਼ਮਾਨੇ ਵਿਚ ਮੇਰੇ ਮਾਮਾ ਜੀ ਦੇ ਸਾਥੀ ਰਹਿ ਚੁੱਕੇ ਸਨ, ਮਿਸਿਜ਼ ਅਨਤੂਨੀਆ ਕੋਸਟੈਲੋ, ਇਕ ਕਰੋੜਪਤੀ ਕਾਰੋਬਾਰੀ ਦੀ ਪਤਨੀ ਜਿਹੜੀ ਏਥੋਂ ਦੀ ਮਸ਼ਹੂਰ ਸਮਾਜੀ ਲੀਡਰ ਸੀ, ਤੇ ਜਿਹਨੂੰ ਮੈਂ ਕਈ ਕੌਮਾਂਤਰੀ ਕਾਨਫ਼ਰੰਸਾਂ ਵਿਚ ਮਿਲੀ ਸੀ।

ਇਨਫ਼ਾਂਸੋ ਵਲੇਰਾ—ਉਸ ਦੇਸ ਦਾ ਸਿਰਕੱਢ ਉਪਨਿਆਸਕਾਰ ਤੇ ਜਰਨਲਿਸਟ, ਜਿਹੜਾ ਇਕ ਵਾਰ ਕਰਾਚੀ ਆਇਆ ਸੀ—"ਹਲੋ-ਹਲੋ ਬਈ ਤੂੰ ਕਦ ਆਈ, ਸਾਨੂੰ ਪਤਾ ਹੀ ਨਾ ਦਿਤਾ। ਕਿਥੇ ਠਹਿਰੀ ਹੈਂ? ਓਥੇ? ਗੁੱਡ ਗੋਡ? ਉਹ ਕੋਈ ਠਹਿਰਨ ਦੀ ਜਗ੍ਹਾ ਹੈ। ਅਸੀਂ ਹੁਣੇ ਤੈਨੂੰ ਲੈਣ ਆ ਰਹੇ ਹਾਂ।" ਉਹਨਾਂ ਸਾਰਿਆਂ ਨੇ ਵਾਰੀ ਵਾਰੀ ਏਹੋ ਸ਼ਬਦ ਦੋਹਰਾਏ। ਸਭ ਤੋਂ ਪਿਛੋਂ ਮੈਂ ਡੌਨ ਗਾਰਸੀਆ ਡੈਲਪ੍ਰੈਡੋਸ ਨੂੰ ਫ਼ੋਨ ਕੀਤਾ। ਇਹ ਪੱਛਮੀ ਯੂਰਪ ਦੇ ਇਕ ਦੇਸ਼ ਵਿਚ ਸਾਡੇ ਦੇਸ਼ ਦੇ ਰਾਜਦੂਤ ਰਹਿ ਚੁੱਕੇ ਸਨ। ਤੇ ਓਥੇ ਹੀ ਉਹਨਾਂ ਨਾਲ ਤੇ ਉਹਨਾਂ ਦੀ ਪਤਨੀ ਨਾਲ ਮੇਰੀ ਚੰਗੀ ਖ਼ਾਸੀ ਦੋਸਤੀ ਹੋ ਗਈ ਸੀ। ਉਹਨਾਂ ਦੀ ਸੈਕ੍ਰੇਟਰੀ ਨੇ ਦੱਸਿਆ ਕਿ ਉਹ ਲੋਕ ਅੱਜ ਕਲ੍ਹ ਪਹਾੜ ਗਏ ਹੋਏ ਹਨ। ਉਹਨੇ ਮੇਰੀ ਕਾਲ ਉਹਨਾਂ ਦੇ ਪਹਾੜੀ ਮਹਿਲ ਨਾਲ ਜੋੜ ਦਿਤੀ।

ਥੋੜੀ ਦੇਰ ਬਾਅਦ ਮਿਸਿਜ਼ ਕੋਸਟੈਲੋ ਆਪਣੀ ਮਰਸੀਡੀਜ਼ ਵਿਚ ਮੈਨੂੰ ਲੈਣ ਆ ਗਈ। ਕਾਰਮਨ ਦੇ ਕਮਰੇ ਵਿਚ ਆ ਕੇ ਉਹਨਾਂ ਨੇ ਚਾਰੋਂ ਪਾਸੇ ਦੇਖਿਆ ਤੇ

ਮੇਰਾ ਸੂਟਕੇਸ ਚੁੱਕ ਲਿਆ। ਮੈਨੂੰ ਧੱਕਾ ਜਿਹਾ ਲੱਗਾ। ਮੈਂ ਇਹਨਾਂ ਲੋਕਾਂ ਨੂੰ ਛੱਡ ਕੇ ਨਹੀਂ ਜਾਵਾਂਗੀ। ਮੈਂ ਕਾਰਮਨ, ਐਮੀਲੀਆ, ਬਰਨਾਰਡਾ, ਵਰਵਜ਼ਾ, ਤੇ ਗਲਦੀਨਾ ਦੇ ਨਾਲ ਰਹਿਣਾ ਚਾਹੁੰਦੀ ਹਾਂ।

"ਸਮਾਨ ਅਜੇ ਰਹਿਣ ਦਿਉ। ਸ਼ਾਮ ਨੂੰ ਦੇਖਿਆ ਜਾਵੇਗਾ।" ਮੈਂ ਰਤਾ ਝੇਪ ਕੇ ਮਿਸਿਜ਼ ਕੋਸਟੈਲੋ ਨੂੰ ਕਿਹਾ।

"ਪਰ ਤੈਨੂੰ ਏਸ ਘਟੀਆ ਜਗਾਹ ਵਿਚ ਬੇਹੱਦ ਤਕਲੀਫ਼ ਹੋਵੇਗੀ", ਉਹ ਫੇਰ ਵੀ ਦੁਹਰਾਉਂਦੀ ਰਹੀ। ਰਾਤ ਨੂੰ ਜਦ ਮੈਂ ਵਾਪਸ ਆਈ ਤਾਂ ਕਾਰਮਨ ਤੇ ਐਮੀਲੀਆ ਫਾਟਕ ਦੀ ਖਿੜਕੀ ਵਿਚ ਫਸੀਆਂ ਮੇਰਾ ਇੰਤਜ਼ਾਰ ਕਰ ਰਹੀਆਂ ਸਨ। "ਅੱਜ ਅਸੀਂ ਤੁਹਾਡੇ ਕਮਰੇ ਦਾ ਪ੍ਰਬੰਧ ਕਰ ਦਿਤਾ ਹੈ।" ਕਾਰਮਨ ਨੇ ਕਿਹਾ। ਮੈਂ ਖ਼ੁਸ਼ ਹੋਈ ਕਿ ਹੁਣ ਉਹਨੂੰ ਫ਼ਰਸ਼ ਤੇ ਨਹੀਂ ਸੌਣਾ ਪਵੇਗਾ।

ਹਾਲ ਦੇ ਦੂਜੇ ਪਾਸੇ ਇਕ ਹੋਰ ਸਿਲ੍ਹੇ ਹੋਏ ਕਮਰੇ ਵਿਚ ਦੋ ਪਲੰਘ ਵਿਛੇ ਹੋਏ ਸਨ, ਇਕ ਉਤੇ ਮੇਰੇ ਲਈ ਬਿਸਤਰਾ ਲੱਗਿਆ ਹੋਇਆ ਸੀ, ਦੂਜੇ ਤੇ ਮਿਸਿਜ਼ ਸੌਰੈਲ ਬੈਠੀ ਸਿਗਰਟ ਪੀ ਰਹੀ ਸੀ। ਉਹ ਅਠੱਤੀ ਉਣਤਾਲੀ ਸਾਲ ਦੀ ਹੋਣੀ ਹੈ। ਉਹਦੀਆਂ ਅੱਖਾਂ ਵਿਚ ਇਕ ਅਜੀਬ ਤਰ੍ਹਾਂ ਦੀ ਉਦਾਸੀ ਸੀ। ਯੂਲੀਸ਼ੀਜ਼ੀਅਨ ਨਸਲ ਦੀ ਕਿਸ ਸ਼ਾਖ਼ ਨਾਲ ਉਹਦਾ ਸੰਬੰਧ ਸੀ, ਉਹਦੀ ਸ਼ਕਲ ਤੋਂ ਪਤਾ ਨਹੀਂ ਸੀ ਲਗ ਸਕਦਾ। ਪਲੰਘ ਤੇ ਅਧ-ਲੇਟੀ ਹੋ ਕੇ ਉਹਨੇ ਝੱਟ ਆਪਣੀ ਜ਼ਿੰਦਗੀ ਦੀ ਕਹਾਣੀ ਸ਼ੁਰੂ ਕਰ ਦਿਤੀ। "ਮੈਂ ਗਾਮ ਤੋਂ ਆਈ ਹਾਂ", ਉਹਨੇ ਕਿਹਾ।

"ਗਾਮ ਕਿਥੇ ਹੈ?" ਮੈਂ ਪੁੱਛਿਆ।

"ਸ਼ਾਂਤ ਮਹਾਂ ਸਾਗਰ ਵਿਚ ਇਕ ਟਾਪੂ ਹੈ। ਉਸ ਉਤੇ ਅਮ੍ਰੀਕਾ ਦਾ ਰਾਜ ਹੈ। ਉਹ ਏਨਾ ਛੋਟਾ ਟਾਪੂ ਹੈ ਕਿ ਦੁਨੀਆਂ ਦੇ ਨਕਸ਼ੇ ਵਿਚ ਉਹਦੇ ਨਾਂ ਹੇਠ ਕੇਵਲ ਇਕ ਨੁਕਤਾ ਲਗਿਆ ਹੋਇਆ ਹੈ। ਮੈਂ ਅਮ੍ਰੀਕਨ ਸ਼ਹਿਰੀ ਹਾਂ।" ਉਹਨਾਂ ਜ਼ਰਾ ਆਕੜ ਨਾਲ ਇਹ ਵੀ ਸੁਣਾ ਦਿਤਾ...ਗਾਮ, ਮੈਂ ਦਿਲ ਵਿਚ ਦੁਹਰਾਇਆ। ਕਮਾਲ ਹੈ, ਦੁਨੀਆਂ ਵਿਚ ਕਿੰਨੀਆਂ ਥਾਵਾਂ ਹਨ ਤੇ ਉਹਨਾਂ ਵਿਚ ਬਿਲਕੁਲ ਸਾਡੇ ਵਰਗੇ ਲੋਕ ਵਸਦੇ ਹਨ।

"ਮੇਰੀ ਇਕ ਧੀ ਇਕ ਵਾਇਲਿਨ ਵਜਾਉਣ ਵਾਲੇ ਨਾਲ ਨੱਸ ਆਈ ਹੈ। ਮੈਂ ਉਹਨੂੰ ਫੜਨ ਆਈ ਹਾਂ। ਉਹ ਕੇਵਲ ਸਤਾਰਾਂ ਸਾਲ ਦੀ ਹੈ। ਪਰ ਹੱਦ ਤੋਂ ਜ਼ਿਆਦਾ ਜ਼ਿੱਦੀ। ਇਹ ਅੱਜ ਕਲ੍ਹ ਦੀਆਂ ਕੁੜੀਆਂ..." ਫੇਰ ਉਹ ਅਚਾਨਕ ਉੱਠ ਕੇ ਬੈਠ ਗਈ—"ਮੈਨੂੰ ਕੈਂਸਰ ਹੋ ਗਿਆ ਸੀ।"

"ਓਹ..." ਮੇਰੇ ਮੂੰਹੋਂ ਨਿਕਲਿਆ।

"ਮੈਨੂੰ ਛਾਤੀ ਦਾ ਕੈਂਸਰ ਹੋ ਗਿਆ ਸੀ", ਉਹਨੇ ਬੜੇ ਦੁਖ ਨਾਲ

ਕਿਹਾ । "ਨਹੀਂ ਤਾਂ ਤਿੰਨ ਸਾਲ ਪਹਿਲਾਂ...ਮੈਂ ਵੀ...ਮੈਂ ਵੀ ਹੋਰ ਸਾਰਿਆਂ ਵਾਂਗ ਨੌਰਮਲ ਸਾਂ ।"

ਉਹਦੀ ਆਵਾਜ਼ ਵਿਚ ਬੇਅੰਤ ਦਰਦ ਸੀ । "ਦੇਖੋ..." ਉਹਨੇ ਆਪਣੇ ਨਾਈਟ ਗਾਊਨ ਦਾ ਕਾਲਰ ਸਾਹਮਣੇ ਤੋਂ ਹਟਾ ਦਿਤਾ—ਮੈਂ ਕੰਬ ਕੇ ਅੱਖਾਂ ਬੰਦ ਕਰ ਲਈਆਂ । ਇਕ ਔਰਤ ਤੋਂ ਉਹਦੇ ਸਰੀਰ ਦੀ ਖ਼ੂਬਸੂਰਤੀ ਸਦਾ ਲਈ ਖੁੱਸ ਜਾਵੇ ਕਿੱਡੀ ਕਹਿਰ ਦੀ ਗੱਲ ਹੈ ।

ਥੋੜੀ ਦੇਰ ਬਾਅਦ ਮਿਸਿਜ਼ ਸੌਰੇਲ ਸਿਗਰਟ ਬੁਝਾ ਕੇ ਸੌਂ ਗਈ । ਖਿੜਕੀ ਦੀਆਂ ਸਲਾਖਾਂ ਵਿਚੋਂ ਚੰਦ ਅੰਦਰ ਝਾਕ ਰਿਹਾ ਸੀ । ਨਜ਼ਦੀਕ ਦੇ ਕਮਰੇ ਵਿਚੋਂ ਗਲਦੀਲੀਨਾ ਦੇ ਗਾਉਣ ਦੀ ਆਵਾਜ਼ ਬੰਦ ਹੋ ਗਈ । ਅੱਚਣਚੇਤ ਮੇਰਾ ਜੀਅ ਕੀਤਾ । ਮੈਂ ਫੁੱਟ ਫੁੱਟ ਕੇ ਰੋਵਾਂ ।

ਅਗਲਾ ਹਫ਼ਤਾ ਫ਼ੈਸ਼ਨੇਬਲ ਰਸਾਲਿਆਂ ਦੀ ਬੋਲੀ ਵਿਚ 'ਸੋਸ਼ਲ ਤੇ ਸਭਿਆਚਾਰਕ' ਰੁਝੇਵਿਆਂ ਦੀ ਹਨੇਰੀ ਦੀ ਤਰ੍ਹਾਂ 'ਆਰਟ ਤੇ ਕਲਚਰ' ਦੇ ਮੁਆਮਲਿਆਂ ਵਿਚ ਲੰਘਿਆ । ਦਿਨ ਮਿਸਿਜ਼ ਕੋਸਟੈਲੋ ਤੇ ਉਹਦੇ ਦੋਸਤਾਂ ਸੁੰਦਰ, ਸੁਹਾਉਣੇ ਮਕਾਨਾਂ ਵਿਚ ਤੇ ਸ਼ਾਮਾਂ ਸ਼ਹਿਰ ਦੀਆਂ ਜਗਮਗਾਉਂਦੀਆਂ ਤਫ਼ਰੀਹਗਾਹਾਂ ਵਿਚ ਬੀਤੀਆਂ । ਹਰ ਭਾਂਤ ਦੇ ਲੋਕ, ਇੰਟੈਲੈਕਚੁਅਲ, ਜਰਨਲਿਸਟ, ਲੇਖਕ, ਰਾਜਸੀ ਨੇਤਾ, ਮਿਸਿਜ਼ ਕੋਸਟੈਲੋ ਦੇ ਘਰ ਆਉਂਦੇ ਤੇ ਉਹਦੇ ਨਾਲ ਵਿਚਾਰ ਚਰਚਾ ਕਰਦੇ ਰਹਿੰਦੇ । ਤੇ ਮੈਂ ਅੰਗਰੇਜ਼ੀ ਮੁਹਾਵਰੇ ਦੇ ਸ਼ਬਦਾਂ ਵਿਚ ਆਪਣੇ ਆਪ ਨੂੰ ਜਾਣੋਂ ਬੇਹੱਦ 'ਐਂਜੁਆਇ' ਕਰ ਰਹੀ ਸੀ । ਮੈਂ ਰਾਤ ਨੂੰ ਵਾਈ. ਡਬਲਿਊ. ਵਾਪਸ ਆਉਂਦੀ, ਤੇ ਹਾਲ ਦੀ ਚੌਕੋਰ ਮੇਜ਼ ਦੇ ਆਲੇ ਦੁਆਲੇ ਬੈਠ ਕੇ ਪੰਜੇ ਕੁੜੀਆਂ ਬੜੇ ਉਤਸ਼ਾਹ ਨਾਲ ਮੇਰੇ ਕੋਲੋਂ ਦਿਨ ਭਰ ਦੀਆਂ ਘਟਨਾਵਾਂ ਸੁਣਦੀਆਂ । "ਕਮਾਲ ਹੈ !" ਰੋਜ਼ਾ ਕਹਿੰਦੀ, "ਅਸੀਂ ਏਸੇ ਸ਼ਹਿਰ ਦੇ ਰਹਿਣ ਵਾਲੇ ਹਾਂ, ਪਰ ਸਾਨੂੰ ਨਹੀਂ ਪਤਾ ਕਿ ਏਥੇ ਅਜਿਹੀਆਂ ਅਲਫ਼ ਲੈਲਾ ਵਾਲੀਆਂ ਫ਼ਿਜ਼ਾਵਾਂ ਵੀ ਹਨ ।"

"ਇਹ ਬੇਹੱਦ ਅਮੀਰ ਲੋਕ ਹੁੰਦੇ ਨੇ ਨਾ ਜਿਹੜੇ, ਉਹ ਏਨੇ ਪੈਸਿਆਂ ਦਾ ਕੀ ਕਰਦੇ ਹਨ ?" ਐਮੀਲੀਆ ਪੁਛਦੀ ।

ਐਮੀਲੀਆ ਇਕ ਸਕੂਲ ਵਿਚ ਪੜ੍ਹਾਉਂਦੀ ਸੀ । ਰੋਜ਼ਾ ਇਕ ਦਫ਼ਤਰ ਵਿਚ ਸਟੈਨੋਗ੍ਰਾਫ਼ਰ ਸੀ । ਗਲਦੀਲੀਨਾ ਤੇ ਬਰਨਾਰਡਾ ਇਕ ਮਿਊਜ਼ਿਕ ਕੌਲਿਜ ਵਿਚ ਪਿਆਨੋ ਤੇ ਵਾਇਲਿਨ ਦੀ ਉਚੇਰੀ ਵਿਦਿਆ ਪ੍ਰਾਪਤ ਕਰ ਰਹੀਆਂ ਸਨ । ਇਹ ਸਭ ਵਿਚਕਾਰਲੀ ਤੇ ਨਿਚਲੀ ਸ਼੍ਰੇਣੀ ਦੀਆਂ ਕੁੜੀਆਂ ਸਨ ।

ਐਤਵਾਰ ਦੀ ਸਵੇਰ ਨੂੰ ਕਾਰਮਨ 'ਮਾਸ' ਵਿਚ ਜਾਣ ਦੀ ਤਿਆਰੀ ਵਿਚ ਰੁੱਝੀ ਹੋਈ ਸੀ । ਕੋਈ ਚੀਜ਼ ਕੱਢਣ ਲਈ ਮੈਂ ਅਲਮਾਰੀ ਖੋਲ੍ਹੀ ਤਾਂ ਉਹਦੇ ਝਟਕੇ

ਨਾਲ ਉਪਰੋਂ ਇਕ ਊਨੀ ਖ਼ਰਗੋਸ਼ ਹੇਠਾਂ ਡਿੱਗ ਪਿਆ। ਮੈਂ ਉਹਨੂੰ ਮੁੜ ਉੱਪਰ ਰੱਖਣ ਲਈ ਉਚਕੀ ਤਾਂ ਅਲਮਾਰੀ ਦੀ ਛੱਤ ਤੇ ਬਹੁਤ ਸਾਰੇ ਖਿਡੌਣੇ ਰੱਖੇ ਨਜ਼ਰ ਆਏ।

"ਇਹ ਮੇਰੇ ਬੱਚੇ ਦੇ ਖਿਡੌਣੇ ਹਨ।" ਕਾਰਮਨ ਨੇ ਸ਼ਿੰਗਾਰ-ਮੇਜ਼ ਦੇ ਸਾਹਮਣੇ ਵਾਲ ਸੰਵਾਰਦੇ ਹੋਏ ਬੜੇ ਇਤਮੀਨਾਨ ਨਾਲ ਕਿਹਾ।

"ਤੇਰੇ ਬੱਚੇ ਦੇ ?" ਮੈਂ ਹੱਕੀ ਬੱਕੀ ਰਹਿ ਗਈ। ਤੇ ਮੈਂ ਇਕ ਬੜੀ ਦੁਖੀ ਝਾਤ ਉਹਦੇ ਵਲ ਪਾਈ। ਕਾਰਮਨ ਬਿਨ-ਵਿਆਹੀ ਮਾਂ ਸੀ।

ਸ਼ੀਸ਼ੇ ਵਿਚ ਮੇਰਾ ਪ੍ਰਤੀਕਰਮ ਦੇਖ ਕੇ ਉਹ ਮੇਰੇ ਵਲ ਪਲਟੀ। ਉਹਦਾ ਚਿਹਰਾ ਸੁਰਖ਼ ਹੋ ਗਿਆ ਤੇ ਉਹਨੇ ਕਿਹਾ, "ਤੁਸੀਂ ਗ਼ਲਤ ਸਮਝੇ ਹੋ।" ਫੇਰ ਉਹ ਖਿੜਖਿੜਾ ਕੇ ਹੱਸੀ ਤੇ ਉਹਨੇ ਅਲਮਾਰੀ ਦੇ ਹੇਠਲੇ ਦਰਾਜ਼ ਵਿਚੋਂ ਇਕ ਹਲਕੇ ਨੀਲੇ ਰੰਗ ਦੀ ਚਮਕੀਲੀ 'ਬੇਬੀ ਬੁੱਕ' ਕੱਢੀ। ਦੇਖੋ ਇਹ ਮੇਰੇ ਬੱਚੇ ਦੀ ਜਨਮ-ਦਿਨ ਪੁਸਤਕ ਹੈ। ਜਦ ਉਹ ਇਕ ਸਾਲ ਦਾ ਹੋਵੇਗਾ, ਤਾਂ ਇਹ ਕਰੇਗਾ, ਜਦ ਦੋ ਸਾਲ ਦਾ ਹੋ ਜਾਵੇਗਾ ਤਾਂ ਇਹ ਕਹੇਗਾ। ਏਥੇ ਉਸ ਦੀਆਂ ਤਸਵੀਰਾਂ ਚਿਪਕਾਵਾਂਗੀ।" ਉਹ ਇਤਮੀਨਾਨ ਨਾਲ ਪੰਥੀ ਮਾਰ ਕੇ ਪਲੰਘ ਤੇ ਬੈਠ ਗਈ ਤੇ ਉਸ ਕਿਤਾਬ ਵਿਚੋਂ ਖ਼ੂਬਸੂਰਤ ਅਮ੍ਰੀਕਨ ਬੱਚਿਆਂ ਦੀਆਂ ਰੰਗੀਨ ਤਸਵੀਰਾਂ ਦੀਆਂ ਕਤਰਨਾਂ ਕੱਢ ਕੇ ਬਿਸਤਰੇ ਤੇ ਫੈਲਾ ਦਿਤੀਆਂ। "ਦੇਖੋ ਮੇਰਾ ਨੱਕ ਕਿੰਨਾ ਚੌੜਾ ਹੈ, ਤੇ ਨਿੱਕ ਤਾਂ ਮੈਥੋਂ ਵੀ ਗਿਆ ਬੀਤਿਆ ਹੈ। ਤੂੰ ਸਾਡੇ ਦੋਹਾਂ ਦੇ ਬੱਚਿਆਂ ਦੇ ਨੱਕਾਂ ਦਾ ਸੋਚ, ਕੀ ਹਸ਼ਰ ਹੋਵੇਗਾ। ਮੈਂ ਉਹਦੇ ਜਨਮ ਤੋਂ ਮਹੀਨੇ ਪਹਿਲਾਂ ਇਹ ਤਸਵੀਰਾਂ ਦੇਖਿਆ ਕਰਾਂਗੀ ਤਾਂ ਜੋ ਉਸ ਵਿਚਾਰੇ ਦੇ ਨੱਕ ਤੇ ਕੋਈ ਅਸਰ ਨਾ ਪਵੇ।"

"ਤੂੰ ਪਾਗਲ ਹੈਂ ਚੰਗੀ ਖ਼ਾਸੀ। ਤੇ ਇਹ ਨਿੱਕ ਕੌਣ ਬਜ਼ੁਰਗ ਨੇ ?"

ਉਹਦਾ ਰੰਗ ਇਕਦਮ ਸਫ਼ੇਦ ਪੈ ਗਿਆ। "ਹੁਣੇ ਉਹਦੀ ਗੱਲ ਨਾ ਛੇੜੋ। ਉਹਦੇ ਨਾਉਂ ਤੋਂ ਮੈਨੂੰ ਲਗਦਾ ਹੈ ਮੇਰਾ ਦਿਲ ਟੁੱਟ ਕੇ ਟੁਕੜੇ ਟੁਕੜੇ ਹੋ ਜਾਵੇਗਾ।"

ਪਰ ਉਸ ਤੋਂ ਬਾਅਦ ਉਹ ਬਰਾਬਰ ਨਿੱਕ ਦਾ ਜ਼ਿਕਰ ਕਰਦੀ ਰਹੀ। "ਮੈਂ ਏਡੀ ਬਦਸੂਰਤ ਹਾਂ, ਪਰ ਨਿੱਕ ਕਹਿੰਦਾ ਹੈ, ਕਾਰਮਨ—ਕਾਰਮਨ ਮੈਨੂੰ ਤੇਰੇ ਦਿਲ ਨਾਲ, ਤੇਰੇ ਦਿਮਾਗ਼ ਨਾਲ, ਤੇਰੀ ਰੂਹ ਨਾਲ ਇਸ਼ਕ ਹੈ। ਨਿੱਕ ਨੇ ਏਨੀ ਦੁਨੀਆਂ ਦੇਖੀ ਹੈ, ਏਨੀਆਂ ਸੁੰਦਰ ਕੁੜੀਆਂ ਨਾਲ ਉਹਦੀ ਦੋਸਤੀ ਰਹੀ ਹੈ, ਪਰ ਉਹਨੂੰ ਮੇਰੀ ਬਦਸੂਰਤੀ ਦਾ ਜ਼ਰਾ ਜਿੰਨਾ ਵੀ ਅਹਿਸਾਸ ਨਹੀਂ।"

ਗਿਰਜੇ ਤੋਂ ਮੁੜ ਕੇ ਖਾੜੀ ਦੇ ਕੰਢੇ ਕੰਢੇ ਸੜਕ ਤੇ ਤੁਰਦੇ ਹੋਏ ਵਾਈ. ਡਬਲਿਊ. ਦੇ ਸ਼ੋਕਮਈ ਹਾਲ ਵਿਚ ਕੱਪੜਿਆਂ ਤੇ ਇਸਤਰੀ ਕਰਦੇ ਹੋਏ ਕਾਰਮਨ ਨੇ ਮੈਨੂੰ

ਆਪਣੀ ਤੇ ਨਿੱਕ ਦੀ ਕਹਾਣੀ ਸੁਣਾਈ। ਨਿੱਕ ਡਾਕਟਰ ਸੀ, ਤੇ ਹਾਰਟ ਸਰਜਰੀ ਦੀ ਉੱਚੀ ਟਰੇਨਿੰਗ ਲਈ ਬਾਹਰ ਗਿਆ ਹੋਇਆ ਸੀ, ਤੇ ਉਹਦੇ ਨਾਲ ਅਤਿਅੰਤ ਪਿਆਰ ਕਰਦਾ ਸੀ।

ਰਾਤ ਨੂੰ ਮੈਂ ਮਿਸਿਜ਼ ਸੌਰੇਲ ਦੇ ਕਮਰੇ ਤੋਂ ਕਾਰਮਨ ਦੇ ਕਮਰੇ ਵਿਚ ਵਾਪਸ ਆ ਚੁੱਕੀ ਸਾਂ, ਕਿਉਂ ਜੋ ਮਿਸਿਜ਼ ਸੌਰੈਲ ਆਪਣੀ ਲੜਕੀ ਨੂੰ ਫੜ ਲਿਆਉਣ ਵਿਚ ਸਫਲ ਹੋ ਗਈ ਸੀ ਤੇ ਲੜਕੀ ਹੁਣ ਉਹਦੇ ਨਾਲ ਰਹਿ ਰਹੀ ਸੀ। ਸੌਣ ਤੋਂ ਪਹਿਲਾਂ ਮੈਂ ਮੱਛਰਦਾਨੀ ਠੀਕ ਕਰ ਰਹੀ ਸਾਂ ਤੇ ਕਾਰਮਨ ਫ਼ਰਸ਼ ਤੇ ਆਸਣ ਜਮਾਈ ਬੈਠੀ ਸੀ।

"ਨਿੱਕ..." ਉਹਨੇ ਕਹਿਣਾ ਸ਼ੁਰੂ ਕੀਤਾ।

"ਅੱਜ ਕਲ੍ਹ ਕਿਥੇ ਹੈ ?" ਮੈਂ ਪੁੱਛਿਆ।

"ਪਤਾ ਨਹੀਂ।"

"ਤੂੰ ਉਹਨੂੰ ਚਿਠੀ ਕਿਉਂ ਨਹੀਂ ਲਿਖਦੀ ?"

"ਨਹੀਂ।"

"ਕਿਉਂ ?" ਮੈਂ ਹੈਰਾਨੀ ਨਾਲ ਸਵਾਲ ਪਾਇਆ।

"ਤੁਹਾਨੂੰ ਪਰਮਾਤਮਾ ਵਿਚ ਵਿਸ਼ਵਾਸ ਹੈ ?" ਉਹਨੇ ਪੁੱਛਿਆ।

"ਇਹ ਤਾਂ ਬਹੁਤ ਲੰਮਾ ਚੌੜਾ ਮਸਲਾ ਹੈ", ਮੈਂ ਅਬਾਸੀ ਲੈ ਕੇ ਜਵਾਬ ਦਿਤਾ, "ਪਰ ਇਹ ਦੱਸ ਤੂੰ ਉਹਨੂੰ ਚਿਠੀ ਕਿਉਂ ਨਹੀਂ ਲਿਖਦੀ ?"

"ਪਹਿਲਾਂ ਮੇਰੇ ਸਵਾਲ ਦਾ ਜਵਾਬ ਦਿਉ। ਤੁਹਾਨੂੰ ਪਰਮਾਤਮਾ ਵਿਚ ਵਿਸ਼ਵਾਸ ਹੈ ?"

"ਹਾਂ", ਮੈਂ ਬਹਿਸ ਮੁਕਾਉਣ ਦੇ ਖ਼ਿਆਲ ਨਾਲ ਕਿਹਾ।

"ਅੱਛਾ, ਤਾਂ ਤੁਸੀਂ ਪਰਮਾਤਮਾ ਨੂੰ ਚਿੱਠੀ ਲਿਖ ਸਕਦੇ ਹੋ ?"

ਇਮਾਰਤ ਦੀਆਂ ਰੋਸ਼ਨੀਆਂ ਬੁਝ ਗਈਆਂ। ਰਾਤ ਦੀ ਹਵਾ ਵਿਚ ਅੰਗਣ ਦੇ ਬਿਰਛ ਸਰਸਰਾ ਰਹੇ ਸਨ। ਕਮਰੇ ਦੇ ਦਰਵਾਜ਼ੇ ਤੇ ਪਿਆ ਸੁਰਖ਼ ਫੁੱਲਾਂ ਵਾਲਾ ਪਰਦਾ ਹਵਾ ਦੇ ਬੁੱਲਿਆਂ ਨਾਲ ਫੜਫੜਾਈ ਜਾ ਰਿਹਾ ਸੀ। ਮੈਂ ਉੱਠ ਕੇ ਉਹਨੂੰ ਇਕ ਪਾਸੇ ਸਰਕਾ ਦਿਤਾ।

"ਬਹੁਤ ਖ਼ੂਬਸੂਰਤ ਪਰਦਾ ਹੈ।" ਮੈਂ ਪਲੰਘ ਵਲੋਂ ਮੁੜਦਿਆਂ ਵਿਚਾਰ ਪ੍ਰਗਟ ਕੀਤਾ। ਕਾਰਮਨ ਫ਼ਰਸ਼ ਤੇ ਪਾਸਾ ਵੱਟ ਕੇ ਅੱਖਾਂ ਬੰਦ ਕਰੀ ਪਈ ਸੀ। ਮੇਰੀ ਗੱਲ ਤੇ ਉਹ ਉੱਠ ਕੇ ਬੈਠ ਗਈ, ਤੇ ਉਹਨੇ ਆਹਿਸਤਾ ਆਹਿਸਤਾ ਕਹਿਣਾ ਸ਼ੁਰੂ ਕੀਤਾ, "ਮੈਂ ਤੇ ਨਿੱਕ ਪਹਾੜੀ ਇਲਾਕੇ ਵਿਚ ਕਈ ਸੌ ਮੀਲ 'ਡਰਾਈਵ' ਲਈ ਗਏ ਹੋਏ ਸਾਂ—ਸੁਣ ਰਹੇ ਹੋ ?"

"ਹਾਂ...ਹਾਂ...ਸੁਣਾਉ !"

"ਰਸਤੇ ਵਿਚ ਨਿੱਕ ਕੇ ਕਿਹਾ, ਚਲੋ ਡੌਨ ਰੇਮੋਂ ਨੂੰ ਮਿਲਦੇ ਚੱਲੀਏ। ਡੌਨ ਰੇਮੋਂ ਨਿੱਕ ਦੇ ਪਿਤਾ ਦੇ ਦੋਸਤ ਤੇ ਕੈਬੀਨੈੱਟ ਦੇ ਵਜ਼ੀਰ ਸਨ, ਤੇ ਉਹਨਾਂ ਨੇ ਪਿਛਲੇ ਦਿਨੀਂ ਹੀ ਆਪਣੇ ਜ਼ਿਲ੍ਹੇ ਦੇ ਇਕ ਪਹਾੜੀ ਸਥਾਨ ਤੇ ਨਵੀਂ ਕੋਠੀ ਬਣਵਾਈ ਸੀ। ਜਦ ਅਸੀਂ ਲੋਕ ਉਹਨਾਂ ਦੀ ਕੋਠੀ ਦੇ ਨਜ਼ਦੀਕ ਪਹੁੰਚੇ ਤਾਂ ਸਾਹਮਣਿਉਂ ਸਫ਼ੇਦ ਫ਼ਰਾਕ ਪਹਿਨੀ ਬਹੁਤ ਸਾਰੀਆਂ ਛੋਟੀਆਂ ਛੋਟੀਆਂ ਬੱਚੀਆਂ ਇਕ ਸਕੂਲ ਵਿਚੋਂ ਬਾਹਰ ਆਉਂਦੀਆਂ ਵਖਾਈ ਦਿਤੀਆਂ। ਮੈਨੂੰ ਉਹ ਦ੍ਰਿਸ਼ ਇਕ ਸੁਪਨੇ ਦੀ ਤਰ੍ਹਾਂ ਯਾਦ ਹੈ।

"ਫੇਰ ਅਸੀਂ ਅੰਦਰ ਗਏ, ਤੇ ਮਿਸਿਜ਼ ਰੇਮੋਂ ਦੀ ਉਡੀਕ ਵਿਚ ਉਹਨਾਂ ਦੇ ਸ਼ਾਨਦਾਰ ਡਰਾਈਂਗ ਰੂਮ ਵਿਚ ਬੈਠ ਗਏ। ਕੈਬਿਨੇਟ ਮਿਨਿਸਟਰ ਘਰ ਮੌਜੂਦ ਨਹੀਂ ਸਨ। ਡਰਾਈਂਗ ਰੂਮ ਤੇ ਸਟੱਡੀ ਰੂਮ ਦੇ ਵਿਚਕਾਰ ਜਿਹੜੀ ਕੰਧ ਸੀ, ਉਸ ਵਿਚ ਸ਼ੀਸ਼ੇ ਦੀ ਇਕ ਚੌਕੋਰ ਡੱਬੇ ਜਿਹੀ ਖਿੜਕੀ ਵਿਚ ਪਲਾਸਟਿਕ ਦੀ ਇਕ ਬਹੁਤ ਵੱਡੀ ਗੁੱਡੀ ਜਚਾ ਕੇ ਰੱਖੀ ਸੀ, ਜਿਹੜੀ ਕਮਰੇ ਦੀ ਸੁੰਦਰ ਸੱਜਾ ਦੇ ਮੁਕਾਬਲੇ ਵਿਚ ਬਹੁਤ ਭੱਦੀ ਲੱਗ ਰਹੀ ਸੀ। ਅਸੀਂ ਦੋਵੇਂ ਇਸ ਘਟੀਆ ਸੁਹਜ-ਸੁਆਦ ਤੇ ਚੁਪਕੇ ਜਿਹੇ ਮੁਸਕਰਾਏ, ਤੇ ਫੇਰ ਮਿਸਿਜ਼ ਰੇਮੋਂ ਪ੍ਰਗਟ ਹੋ ਗਈ। ਉਹਨੇ ਸਾਨੂੰ ਠੰਢੀ ਚਾਹ ਪਿਆਈ ਤੇ ਸਾਰਾ ਘਰ ਵਖਾਇਆ। ਉਹਨਾਂ ਦੇ ਗ਼ੁਸਲਖ਼ਾਨੇ ਕਾਲੀਆਂ ਟਾਈਲਾਂ ਦੇ ਸਨ, ਤੇ ਮਹਿਮਾਨਾਂ ਵਾਲੇ ਕਮਰੇ ਦੇ ਵਧੀਆ ਦੀਵਾਨ-ਬੈੱਡ ਸੁਰਖ਼ ਫੁੱਲਦਾਰ ਟੇਪਿਸਟਰੀ ਦੇ ਝਾਲਰਾਂ ਵਾਲੇ ਗਲਾਫ਼ ਨਾਲ ਢਕੇ ਹੋਏ ਸਨ। ਇਹਨਾਂ ਪਲੰਘਾਂ ਨੂੰ ਦੇਖ ਕੇ ਨਿੱਕ ਨੇ ਚੁਪਕੇ ਜਿਹੇ ਮੈਨੂੰ ਕਿਹਾ ਸੀ, "ਬਦਮਜ਼ਾਕੀ ਦੀ ਇੰਤਹਾ" ਤੇ ਮੈਂ ਆਪਣੇ ਦਿਲ ਵਿਚ ਕਿਹਾ ਸੀ—ਕੋਈ ਬਦਮਜ਼ਾਕੀ ਨਹੀਂ। ਮੈਂ ਤਾਂ ਆਪਣੇ ਘਰ ਲਈ ਅਜਿਹੇ ਹੀ ਪਲੰਘ ਖ਼ਰੀਦਾਂਗੀ, ਤੇ ਉਸੇ ਰੰਗ ਦੇ ਗਲਾਫ਼ ਬਣਵਾਵਾਂਗੀ। ਉਸ ਤੋਂ ਬਾਅਦ—ਮੈਂ ਜਦ ਵੀ ਘਰੇਲੂ ਨਿੱਕ ਸੁੱਕ ਦੀ ਦੁਕਾਨ ਕੋਲੋਂ ਲੰਘਦੀ ਤਾਂ ਉਸ ਕੱਪੜੇ ਨੂੰ ਦੇਖ ਕੇ ਮੇਰੇ ਕਦਮ ਠਿਠਕ ਜਾਂਦੇ। ਫੇਰ ਮੈਂ ਤਨਖ਼ਾਹ ਬਚਾ ਬਚਾ ਕੇ ਉਸੇ ਕੀਮਤੀ ਕੱਪੜੇ ਦਾ ਪਰਦਾ ਖ਼ਰੀਦ ਲਿਆ।

"ਜਦੋਂ ਮੈਂ ਇਕ ਵਿਸ਼ੇਸ਼ ਚੀਨੀ ਰੈਸਟੋਰੈਂਟ ਦੇ ਅੱਗਿਉਂ ਲੰਘਦੀ ਹਾਂ..." ਉਹ ਉਸੇ ਆਵਾਜ਼ ਵਿਚ ਕਹਿੰਦੀ ਰਹੀ, "ਤੇ ਸ਼ੀਸ਼ੇ ਦੀ ਖਿੜਕੀ ਕੋਲ ਰਖਿਆ ਹੋਇਆ ਮੇਜ਼ ਤੇ ਉਹਦੇ ਉਤੇ ਬਲਦਾ ਸਬਜ਼ ਲੈਂਪ ਨਜ਼ਰ ਆਉਂਦਾ ਹੈ ਤਾਂ ਮੇਰਾ ਦਿਲ ਡੁੱਬ ਜਿਹਾ ਜਾਂਦਾ ਹੈ। ਓਥੇ ਮੈਂ ਇਕ ਸ਼ਾਮ ਨੂੰ ਨਿੱਕ ਨਾਲ ਖਾਣਾ ਖਾਧਾ ਸੀ।"

ਮੈਨੂੰ ਨੀਂਦ ਆ ਰਹੀ ਸੀ, ਤੇ ਮੈਂ ਨਿੱਕ ਦੇ ਇਸ ਸੋਹਲੇ ਤੋਂ ਉਕਤਾ ਚੁੱਕੀ ਸਾਂ। ਮੈਂ ਮੱਛਰਦਾਨੀ ਦੇ ਪਰਦੇ ਸੁਟਦਿਆਂ ਕਿਹਾ, "ਇਕ ਗੱਲ ਦੱਸ, ਜੇ ਤੈਨੂੰ ਐਨਾ

ਡੂੰਘਾ ਪਿਆਰ ਹੈ, ਆਪਣੇ ਨਿੱਕ ਨਾਲ ਤਾਂ ਤੂੰ ਉਸ ਨਾਲ ਵਿਆਹ ਕਿਉਂ ਨਾ ਕਰਵਾ ਲਿਆ। ਹੁਣ ਤਕ ਕਿਉਂ ਐਵੇਂ ਝਖ ਮਾਰਦੀ ਰਹੀ..."

"ਮੈਨੂੰ ਦਸ ਸਾਲ ਤਕ ਇਕ ਦੂਰ ਦੁਰੇਡੇ ਟਾਪੂ ਵਿਚ ਆਪਣੇ ਬਾਬਾ ਜੀ ਨਾਲ ਰਹਿਣਾ ਪਿਆ", ਉਹਨੇ ਉਦਾਸੀ ਨਾਲ ਜਵਾਬ ਦਿਤਾ। "ਪਹਿਲਾਂ ਅਸੀਂ ਲੋਕ ਇਸੇ ਸ਼ਹਿਰ ਵਿਚ ਰਹਿੰਦੇ ਸਾਂ। ਜੰਗ ਦੇ ਜ਼ਮਾਨੇ ਵਿਚ ਬੰਬ ਵਰ੍ਹੇ ਤਾਂ ਸਾਡਾ ਛੋਟਾ ਜਿਹਾ ਮਕਾਨ ਸੜ ਕੇ ਰਾਖ਼ ਹੋ ਗਿਆ, ਤੇ ਮੇਰੀ ਮਾਂ ਤੇ ਦੋਵੇਂ ਭਰਾ ਮਾਰੇ ਗਏ। ਕੇਵਲ ਮੈਂ ਤੇ ਮੇਰੇ ਬਾਬਾ ਜੀ ਜਿਉਂਦੇ ਬਚੇ। ਬਾਬਾ ਜੀ ਇਕ ਸਕੂਲ ਵਿਚ ਸਾਇੰਸ ਟੀਚਰ ਸਨ। ਉਹਨਾਂ ਨੂੰ ਟੀ.ਬੀ. ਹੋ ਗਈ, ਤੇ ਮੈਂ ਉਹਨਾਂ ਨੂੰ ਸੈਨੀਟੋਰੀਅਮ ਵਿਚ ਦਾਖ਼ਲ ਕਰਵਾ ਦਿਤਾ। ਜਿਹੜਾ ਬਹੁਤ ਦੂਰ ਇਕ ਟਾਪੂ ਵਿਚ ਸੀ... ਸੈਨੀਟੋਰੀਅਮ ਬਹੁਤ ਮਹਿੰਗਾ ਸੀ। ਇਸ ਲਈ ਕਾਲਜ ਛਡਦਿਆਂ ਹੀ ਮੈਂ ਉਸੇ ਸਿਹਤ-ਘਰ ਵਿਚ ਨੌਕਰੀ ਕਰ ਲਈ, ਤੇ ਆਸ ਪਾਸ ਦੇ ਧਨੀ ਜ਼ਿਮੀਂਦਾਰਾਂ ਦੇ ਘਰਾਂ ਵਿਚ ਟਿਊਸ਼ਨ ਵੀ ਕਰਦੀ ਰਹੀ। ਪਰ ਬਾਬਾ ਜੀ ਦਾ ਇਲਾਜ ਹੋਰ ਹੋਰ ਮਹਿੰਗਾ ਹੁੰਦਾ ਗਿਆ ਤਦ ਮੈਂ ਆਪਣੇ ਪਿੰਡ ਜਾ ਕੇ ਅਨਾਨਾਸ ਦਾ ਜੱਦੀ ਬਗ਼ੀਚਾ ਗਹਿਣੇ ਪਾ ਦਿੱਤਾ। ਬਾਬਾ ਜੀ ਤਾਂ ਵੀ ਰਾਜ਼ੀ ਨਾ ਹੋਏ—ਮੈਂ ਇਕ ਟਾਪੂ ਤੋਂ ਦੂਜੇ ਟਾਪੂ ਵਿਚ ਕਿਸ਼ਤੀ ਵਿਚ ਬੈਠ ਕੇ ਜਾਂਦੀ ਤੇ ਜ਼ਿਮੀਂਦਾਰਾਂ ਦੇ ਮਹਿਲਾਂ ਵਿਚ ਉਹਨਾਂ ਦੇ ਬੁੱਧੂ ਬੱਚਿਆਂ ਨੂੰ ਪੜ੍ਹਾਉਂਦੀ ਪੜ੍ਹਾਉਂਦੀ ਥੱਕ ਕੇ ਚੂਰ ਹੋ ਜਾਂਦੀ। ਬਾਬਾ ਜੀ ਤਾਂ ਵੀ ਰਾਜ਼ੀ ਨਾ ਹੋਏ। ਨਿੱਕ ਨਾਲ ਮੇਰੀ ਪਹਿਲੀ ਮੁਲਾਕਾਤ ਅੱਜ ਤੋਂ ਦਸ ਸਾਲ ਪਹਿਲਾਂ ਇਕ ਫ਼ੀਸਟਾ (Fiesta) ਵਿਚ ਹੋਈ ਸੀ। ਉਸ ਦੌਰਾਨ ਵਿਚ ਮੈਂ ਜਦ ਵੀ ਰਾਜਧਾਨੀ ਆਉਂਦੀ ਉਹ ਮੈਨੂੰ ਮਿਲਦਾ ਰਹਿੰਦਾ। ਤਿੰਨ ਸਾਲ ਹੋਏ ਉਹਨੇ ਸ਼ਾਦੀ ਲਈ ਜ਼ਿੱਦ ਕੀਤੀ ਪਰ ਬਾਬਾ ਜੀ ਦੀ ਹਾਲਤ ਏਨੀ ਖ਼ਰਾਬ ਸੀ ਕਿ ਮੈਂ ਉਹਨਾਂ ਨੂੰ ਮਰਦੇ ਛੱਡ ਕੇ ਏਥੇ ਨਹੀਂ ਆ ਸਕਦੀ ਸਾਂ। ਉਹਨਾਂ ਹੀ ਦਿਨਾਂ ਵਿਚ ਨਿੱਕ ਨੂੰ ਬਾਹਰ ਜਾਣਾ ਪੈ ਗਿਆ। ਜਦ ਬਾਬਾ ਜੀ ਗੁਜ਼ਰ ਗਏ ਤਾਂ ਮੈਂ ਏਥੇ ਆ ਗਈ। ਹੁਣ ਮੈਂ ਏਥੇ ਨੌਕਰੀ ਕਰ ਰਹੀ ਹਾਂ ਤੇ ਅਗਲੇ ਸਾਲ ਯੂਨੀਵਰਸਿਟੀ ਵਿਚ ਆਪਣਾ ਥੀਸਿਸ ਵੀ ਦਾਖ਼ਲ ਕਰ ਦੇਵਾਂਗੀ। ਮੈਂ ਚਾਹੁੰਦੀ ਹਾਂ ਕਿ ਬਾਬਾ ਜੀ ਦੇ ਖੇਤ ਵੀ ਗਹਿਣੇ ਤੋਂ ਛੁੱਟ ਜਾਣ। ਨਿੱਕ ਮੇਰੀ ਸਹਾਇਤਾ ਕਰਨੀ ਚਾਹੁੰਦਾ ਸੀ। ਪਰ ਮੈਂ ਸ਼ਾਦੀ ਤੋਂ ਪਹਿਲਾਂ ਇਕ ਪੈਸਾ ਵੀ ਨਹੀਂ ਲਵਾਂਗੀ। ਉਹਦੇ ਪਰਿਵਾਰ ਵਾਲੇ ਬੜੇ ਨਾਢੂ ਖ਼ਾਂ ਤੇ ਆਕੜ ਕੰਨ੍ਹੇ ਲੋਕ ਹਨ, ਤੇ ਇਕ ਕੁੜੀ ਲਈ ਉਹਦਾ ਸ੍ਵੈਮਾਨ ਬਹੁਤ ਵੱਡੀ ਚੀਜ਼ ਹੈ। ਸ੍ਵੈਮਾਨ, ਸ੍ਵੈਵਿਸ਼ਵਾਸ, ਗੌਰਵ। ਜੇ ਮੈਨੂੰ ਕਦੇ ਇਹ ਅਹਿਸਾਸ ਹੋ ਜਾਵੇ ਕਿ ਨਿੱਕ ਮੈਨੂੰ ਹਕੀਰ ਸਮਝਦਾ ਹੈ...ਯਾ ਮੈਨੂੰ...? ਸੌਂ ਗਏ...ਅੱਛਾ... ਗੁਡ ਨਾਈਟ..."

ਦੂਜੇ ਦਿਨ ਉਹ ਸਵੇਰੇ ਤਿਆਰ ਹੋ ਕੇ ਸਦਾ ਵਾਂਗ ਸਭ ਤੋਂ ਪਹਿਲਾਂ ਨਾਸ਼ਤੇ ਦੇ

ਮੇਜ਼ ਤੇ ਪ੍ਰਬੰਧ ਲਈ ਪਹੁੰਚ ਚੁੱਕੀ ਸੀ। ਮਿਸਿਜ਼ ਸੌਰੇਲ ਕੰਮ ਤੇ ਵਾਪਸ ਜਾ ਰਹੀ ਸੀ। ਆਪਣੇ ਹੋਣ ਵਾਲੇ ਜਵਾਈ ਨਾਲ ਉਹਦੀ ਸੁਲਾਹ ਹੋ ਗਈ ਸੀ। ਉਹ ਸਵੇਰੇ ਹੀ ਆ ਪਹੁੰਚਿਆ ਸੀ। ਉਹ ਇਕ ਟੈਣੀ ਜਿਹਾ ਨੌਜਵਾਨ ਸੀ, ਤੇ ਬਰਾਮਦੇ ਦੇ ਇਕ ਕੋਣੇ ਵਿਚ ਭਿੱਜੀ ਬਿੱਲੀ ਬਣਿਆ ਬੈਠਾ ਸੀ। ਫ਼ਿਜ਼ਾ ਤੇ ਅਜੀਬ ਜਿਹਾ ਖੇੜਾ ਛਾਇਆ ਹੋਇਆ ਸੀ। ਕੁੜੀਆਂ ਗੱਲ ਗੱਲ ਤੇ ਠਹਾਕੇ ਮਾਰ ਰਹੀਆਂ ਸਨ। ਮੈਂ ਵੀ ਬਹੁਤ ਪ੍ਰਸੰਨ ਸਾਂ। ਤੇ ਆਪਣੇ ਆਪ ਨੂੰ ਬਹੁਤ ਹਲਕਾ ਹਲਕਾ ਮਹਿਸੂਸ ਕਰ ਰਹੀ ਸਾਂ। ਇਹ ਹਲਕੇ ਫੁਲਕੇ ਤੇ ਸੰਪੂਰਨ ਹੋਣ ਦਾ ਅਹਿਸਾਸ ਜ਼ਿੰਦਗੀ ਵਿਚ ਬਹੁਤ ਘੱਟ ਆਉਂਦਾ ਹੈ, ਤੇ ਕੁਝ ਹੀ ਛਿਨ ਰਹਿੰਦਾ ਹੈ। ਪਰ ਉਹ ਛਿਨ ਬਹੁਤ ਗ਼ਨੀਮਤ ਹਨ।

ਕਾਰਮਨ ਛੇਤੀ ਛੇਤੀ ਨਾਸ਼ਤਾ ਖ਼ਤਮ ਕਰ ਕੇ ਦਫ਼ਤਰ ਚਲੀ ਗਈ।

"ਅੱਜ ਵੀ ਤੁਸੀਂ ਆਪਣੇ ਸ਼ਾਨਦਾਰ ਦੋਸਤਾਂ ਨੂੰ ਮਿਲਣ ਨਾ ਜਾ ਰਹੇ ਹੁੰਦੇ ਤਾਂ ਤੁਹਾਨੂੰ ਜੀਪਨੀ (Jeepney) ਵਿਚ ਬੈਠਾ ਕੇ ਸ਼ਹਿਰ ਦੀਆਂ ਗਲੀਆਂ ਮਹੱਲਿਆਂ ਦੀ ਸੈਰ ਕਰਵਾਉਂਦੇ..." ਮੈਗਦੇਲੀਨਾ ਨੇ ਮੈਨੂੰ ਕਿਹਾ।

"ਤੁਹਾਡੇ ਲਈ ਇਕ ਕੈਡੀਲਕ ਆਈ ਹੈ, ਬਈ", ਰੋਜ਼ਾ ਨੇ ਅੰਦਰ ਆ ਕੇ ਇਤਲਾਹ ਦਿਤੀ।

"ਕੈਡੀਲਕ...ਓਹ..." ਕੋਰਸ ਹੋਇਆ।

"ਤੁਹਾਡੇ ਲਈ ਅਜਿਹੀਆਂ ਫੰਨੇ ਮੋਟਰਾਂ ਆਉਂਦੀਆਂ ਹਨ ਕਿ ਸਾਡੇ ਲੋਕਾਂ ਦੀ ਰੋਹਬ ਦੇ ਮਾਰੇ ਘਿੱਗੀ ਬੱਝ ਜਾਂਦੀ ਹੈ", ਬਰਨਾਰਡਾ ਨੇ ਖ਼ੁਸ਼ਦਿਲੀ ਵਿਚ ਵਾਧਾ ਕੀਤਾ। ਮੈਂ ਕੁੜੀਆਂ ਨੂੰ 'ਰੱਬ ਰਾਖਾ' ਕਿਹਾ ਤੇ ਆਪਣਾ ਸਫ਼ਰੀ ਬੈਗ ਮੋਢੇ ਤੇ ਲਟਕਾ ਕੇ ਬਾਹਰ ਆ ਗਈ। ਮੈਂ ਭੂਤਪੂਰਬ ਰਾਜਦੂਤ ਡੌਨ ਗਾਰਸੀਆ ਡੈੱਲ ਪ੍ਰੈਡੋਸ ਵਲ ਦੋ ਦਿਨਾਂ ਲਈ ਉਹਨਾਂ ਦੇ ਹਿਲ ਸਟੇਸ਼ਨ ਜਾ ਰਹੀ ਹਾਂ। ਉਹਨਾਂ ਦੇ ਬਾਵਰਚੀ ਸ਼ੋਫ਼ਰ ਨੇ ਕਾਲੀ ਕੈਡੀ ਦਾ ਦਰਵਾਜ਼ਾ ਅਦਬ ਨਾਲ ਬੰਦ ਕੀਤਾ ਤੇ ਕਾਰ ਸ਼ਹਿਰ ਵਿਚੋਂ ਨਿਕਲ ਕੇ ਸਰਸਬਜ਼ ਪਹਾੜਾਂ ਵਲ ਤੁਰ ਪਈ।

ਪਹਾੜ ਦੀ ਇਕ ਚੋਟੀ ਤੇ ਡੌਨ ਗਾਰਸੀਆ ਦਾ ਸਪੇਨੀ ਢੰਗ ਦਾ ਸ਼ਾਨਦਾਰ ਘਰ ਦਰਖ਼ਤਾਂ ਵਿਚ ਘਿਰਿਆ ਦੂਰੋਂ ਨਜ਼ਰ ਆ ਰਿਹਾ ਸੀ। ਵਾਦੀਆਂ ਵਿਚ ਕੋਹਰਾ ਮੰਡਲਾ ਰਿਹਾ ਸੀ, ਤੇ ਸਫ਼ੈਦ, ਕਾਸ਼ਨੀ, ਸੁਰਖ਼ ਤੇ ਪੀਲੇ ਰੰਗ ਦੇ ਪਹਾੜੀ ਫੁੱਲ ਥਾਂ ਥਾਂ ਖਿੜੇ ਹੋਏ ਸਨ। ਕਾਰ ਫਾਟਕ ਤੋਂ ਹੋ ਕੇ ਪੋਰਚ ਵਿਚ ਰੁਕ ਗਈ। ਕਬਾਇਲੀ ਨਸਲਾਂ ਦੀਆਂ ਸਭਯ ਨੌਕਰਾਣੀਆਂ ਬਾਹਰ ਨਿਕਲੀਆਂ। ਬਟਲਰ ਨੇ ਹੇਠ ਆ ਕੇ ਕਾਰ ਦਾ ਦਰਵਾਜ਼ਾ ਖੋਲ੍ਹਿਆ। ਹਾਲ ਦੇ ਦਰਵਾਜ਼ੇ ਵਿਚ ਡੌਣ ਗਾਰਸੀਆ ਤੇ ਉਸ ਦੀ ਪਤਨੀ ਡੌਨਾ ਮਾਰੀਆ ਮੇਰੀ ਉਡੀਕ ਕਰ ਰਹੇ ਸਨ। ਉਹਨਾਂ ਦਾ

ਘਰ ਸਫ਼ੈਦ ਕਾਲੀਨਾਂ ਤੇ ਸੁਨਹਿਰੀ ਫ਼ਰਨੀਚਰ ਤੇ ਬੇਹੱਦ ਕੀਮਤੀ ਸਜਾਵਟ ਦੇ ਸਾਮਾਨ ਨਾਲ ਫਬ ਰਿਹਾ ਸੀ। ਕਮਰੇ ਉਸ ਤਰ੍ਹਾਂ ਦੇ ਸਨ ਜਿਹਨਾਂ ਦੀਆਂ ਤਸਵੀਰਾਂ 'ਲਾਈਫ਼' ਮੈਗਜ਼ੀਨ ਦੇ ਰੰਗੀਨ ਪੰਨਿਆਂ ਤੇ ਪੈਰੇਡ ਫ਼ਰਨੀਚਰ, ਜਾਂ ਇੰਟੀਰੀਅਰ ਡੈਕੋਰੇਸ਼ਨ ਦੇ ਸੰਬੰਧਾਂ ਵਿਚ ਅਕਸਰ ਪ੍ਰਕਾਸ਼ਿਤ ਕੀਤੀਆਂ ਜਾਂਦੀਆਂ ਹਨ।

ਕੁਝ ਦੇਰ ਬਾਅਦ ਮੈਂ ਡੌਨਾ ਮਾਰੀਆ ਨਾਲ ਉੱਪਰ ਦੀ ਮੰਜ਼ਲ ਤੇ ਗਈ। ਓਥੇ ਸ਼ੀਸ਼ੇ ਵਾਲੇ ਬਰਾਮਦੇ ਦੇ ਇਕ ਕੋਨੇ ਵਿਚ ਇਕ ਨਾਜ਼ਕ ਜਿਹੀ ਬੈਂਤ ਦੀ ਟੋਕਰੀ ਵਿਚ ਇਕ ਛੇ ਮਹੀਨੇ ਦੀ ਬੇਹੱਦ ਗੁਲਾਬੀ ਬੱਚੀ ਪਈ ਗਾਊਂ ਗਾਊਂ ਕਰ ਰਹੀ ਸੀ। ਉਹ ਬੱਚੀ ਏਨੀ ਪਿਆਰੀ ਸੀ ਕਿ ਮੈਂ ਡੌਨਾ ਮਾਰੀਆ ਦੀ ਗੱਲ ਅਧੂਰੀ ਛੱਡ ਕੇ ਸਿੱਧੀ ਟੋਕਰੀ ਕੋਲ ਚਲੀ ਗਈ। ਇਕ ਬੇਅੰਤ ਸੁਹਣੀ, ਸਿਹਤਮੰਦ, ਸੱਜਰੀ, ਲਵੀ ਅਮਰੀਕਨ ਕੁੜੀ ਕੋਲ ਦੇ ਸੋਫ਼ੇ ਤੋਂ ਉੱਠ ਕੇ ਮੇਰੇ ਵਲ ਆਈ, ਤੇ ਮੁਸਕਰਾ ਕੇ ਮਿਲਾਉਣ ਲਈ ਹੱਥ ਵਧਾਇਆ।

"ਇਹ ਮੇਰੀ ਨੂੰਹ ਹੈ।" ਡੌਨਾ ਮਾਰੀਆ ਨੇ ਕਿਹਾ।

ਅਸੀਂ ਤਿੰਨੋਂ ਟੋਕਰੀ ਦੁਆਲੇ ਖੜੇ ਹੋ ਕੇ ਬੱਚੀ ਨਾਲ ਲਾਡ ਪਿਆਰ ਕਰਨ ਵਿਚ ਰੁੱਝ ਗਏ।

ਦੁਪਹਿਰ ਨੂੰ ਲੰਚ ਦੇ ਮੇਜ਼ ਤੇ ਅਮਰੀਕਨ ਕੁੜੀ ਦਾ ਪਤੀ ਵੀ ਆ ਗਿਆ।

"ਇਹ ਸਾਡਾ ਪੁੱਤਰ ਹੋਜ਼ੇ ਹੈ", ਡੌਨ ਗਾਰਸੀਆ ਨੇ ਕਿਹਾ।

ਹੋਜ਼ੇ ਦੀ ਉਮਰ ਤਕਰੀਬਨ ਪੈਂਤੀ ਸਾਲ ਹੋਵੇਗੀ। ਆਪਣੀ ਕੌਮੀ ਕਢਾਈ ਦੀ ਹਲਕੇ ਆਬੀ ਰੰਗ ਦੀ ਕਮੀਜ਼ ਤੇ ਸਫ਼ੈਦ ਪਤਲੂਨ ਵਿਚ ਉਹ ਖ਼ਾਸਾ ਸੁਹਣਾ ਲੱਗ ਰਿਹਾ ਸੀ। ਉਹ ਆਪਣੀ ਮੁਟਿਆਰ ਵਹੁਟੀ ਨੂੰ ਬੇਹੱਦ ਪਿਆਰ ਕਰਦਾ ਸੀ, ਤੇ ਬੱਚੀ ਤੇ ਜਾਨ ਦਿੰਦਾ ਸੀ। ਉਹ ਬਹੁਤੀਆਂ ਗੱਲਾਂ ਉਸੇ ਦੀਆਂ ਕਰਦਾ ਰਿਹਾ।

ਰਾਤ ਨੂੰ ਮੈਂ ਆਪਣੇ ਠਾਠਦਾਰ ਤੇ ਵਧੀਆ ਸੌਣ ਕਮਰੇ ਵਿਚ ਗਈ। ਉਹਦੇ ਸਾਜ਼ ਸਮਾਨ ਨੂੰ ਹੱਥ ਲਾਉਂਦਿਆਂ ਡਰ ਲਗਦਾ ਸੀ ਕਿਧਰੇ ਮੈਲਾ ਨਾ ਹੋ ਜਾਵੇ। ਉਸ ਵੇਲੇ ਮੈਨੂੰ ਵਾਈ. ਡਬਲਿਊ ਦੇ ਸਲਾਭੇ ਕਮਰੇ, ਤੇ ਤੰਗ ਮੱਛਰਦਾਨੀ ਤੇ ਮਿਸਿਜ਼ ਸੌਰੇਲ ਤੇ ਹਾਲ ਦੀਆਂ ਬਦਰੰਗ ਕੁਰਸੀਆਂ ਬੁਰੀ ਤਰ੍ਹਾਂ ਯਾਦ ਆਈਆਂ।

ਦੋ ਦਿਨ ਬਾਅਦ ਪ੍ਰੈਡੌਸ ਪਰਿਵਾਰ ਮੇਰੇ ਹੀ ਨਾਲ ਰਾਜਧਾਨੀ ਵਾਪਸ ਆ ਗਿਆ।

ਆਪਣੇ ਮਾਂ ਬਾਪ ਨੂੰ ਉਹਨਾਂ ਦੇ ਟਾਊਨ-ਹਾਊਸ ਵਿਚ ਉਤਾਰਨ ਬਾਅਦ ਹੋਜ਼ੇ ਨੇ ਮੈਨੂੰ ਮੇਰੇ ਠਿਕਾਣੇ ਤੇ ਪਹੁੰਚਾਉਣ ਲਈ ਕੈਡੀਲਕ ਦੋਬਾਰਾ ਸਟਾਰਟ ਕੀਤੀ। ਹੋਜ਼ੇ ਤੇ ਉਹਦੀ ਪਤਨੀ ਡੋਰੋਥੀ ਕੇਵਲ ਦੋ ਹਫ਼ਤੇ ਪਹਿਲਾਂ ਅਮਰੀਕਾ ਤੋਂ ਮੁੜੇ ਸਨ। ਉਹਨਾਂ ਦਾ ਬਹੁਤ ਸਾਰਾ ਸਾਮਾਨ ਕਸਟਮ ਹਾਊਸ ਵਿਚ ਪਿਆ ਸੀ, ਜਿਹਨੂੰ ਛੁਡਾਉਣ ਲਈ ਉਹਨਾਂ ਨੇ ਜਾਣਾ ਸੀ।

ਸ਼ਹਿਰ ਦੇ ਸਭ ਤੋਂ ਵਧੀਆ ਹੋਟਲ ਦੇ ਸਾਹਮਣੇ ਹੋਜ਼ੇ ਨੇ ਕਾਰ ਰੋਕ ਲਈ।

"ਏਥੇ ਕੀ ਕਰਨਾ ਹੈ ?" ਮੈਂ ਉਸ ਤੋਂ ਪੁਛਿਆ।

"ਤੁਸੀਂ ਏਥੇ ਹੀ ਠਹਿਰੇ ਹੋ ਨਾ ?"

"ਨਹੀਂ ਡੀਅਰ ਹੋਜ਼ੇ, ਮੈਂ ਵਾਈ. ਡਬਲਿਊ. ਸੀ. ਏ. ਵਿਚ ਠਹਿਰੀ ਹੋਈ ਹਾਂ।"

"ਵਾਈ. ਡਬਲਿਊ...? ਗੁੱਡ ਗੌਡ ! ਕਮਾਲ ਹੈ। ਅੱਛਾ ਓਥੇ ਹੀ ਚਲਦੇ ਹਾਂ ਪਰ ਕੀ ਤਹਾਨੂੰ ਏਥੇ ਜਗਾਹ ਨਹੀਂ ਮਿਲ ਸਕੀ। ਤੁਹਾਨੂੰ ਚਾਹੀਦਾ ਸੀ ਕਿ ਆਉਂਦਿਆਂ ਹੀ ਡੈਡੀ ਨੂੰ ਇਤਲਾਹ ਦਿੰਦੇ।"

ਉਸ ਵੇਲੇ ਮੈਨੂੰ ਅਚਾਨਕ ਖ਼ਿਆਲ ਆਇਆ ਕਿ ਮੈਂ ਹਰ ਸ਼ਰੇਣੀ, ਤੇ ਹਰ ਭਾਂਤ ਦੇ ਲੋਕਾਂ ਨੂੰ ਆਪਣੀ ਹਲੀਮੀ ਦੇ ਰਾਹੀਂ ਘਟੋ ਘੱਟ ਆਪਣੀ ਹੱਦ ਤਕ ਜ਼ਿਹਨੀ ਤੌਰ ਤੇ ਸਮਤਲ ਕਰਦੀ ਚਲੀ ਜਾਂਦੀ ਹਾਂ। ਪਰ ਹੋਜ਼ੇ ਤੇ ਉਸ ਦੇ ਮਾਤਾ ਪਿਤਾ ਦੇਸ਼ ਦੇ ਦਸ ਸਭ ਤੋਂ ਵੱਧ ਦੌਲਤਮੰਦ ਖ਼ਾਨਦਾਨਾਂ ਵਿਚ ਸ਼ਾਮਲ ਸਨ ਤੇ ਏਥੋਂ ਦੀ ਸ਼ਾਸਕ ਸ਼ਰੇਣੀ ਦੇ ਸਨਮਾਨਿਤ ਥੰਮ੍ਹ ਸਨ, ਤੇ ਉਹਨਾਂ ਨੂੰ ਇਹ ਸਮਝਾਉਣਾ ਬਿਲਕੁਲ ਬੇਕਾਰ ਸੀ, ਕਿ ਮੈਨੂੰ ਵਾਈ. ਡਬਲਿਊ. ਕਿਉਂ ਏਨਾ ਚੰਗਾ ਲੱਗਾ ਹੈ, ਤੇ ਮੈਂ ਏਥੇ ਠਹਿਰਨ ਦਾ ਕਿਉਂ ਏਨਾ ਹਠ ਕਰ ਰਹੀ ਹਾਂ।

ਹੋਜ਼ੇ ਨੇ ਗਲੀ ਦੀ ਨੁੱਕਰ ਤੇ ਕਾਰ ਰੋਕ ਲਈ ਕਿਉਂਕਿ ਚੀਨੀਆਂ ਦੀ ਇਕ ਪਾਲ ਨੇ ਸਾਰਾ ਰਾਹ ਘੇਰ ਰੱਖਿਆ ਸੀ। ਮੈਂ ਜਦ ਵਾਈ. ਡਬਲਿਊ. ਦੇ ਅੰਦਰ ਪਹੁੰਚੀ ਤਾਂ ਸਭ ਲੋਕ ਸੌਂ ਚੁੱਕੇ ਸਨ। ਮੈਂ ਚੁਪਕੇ ਜਿਹੇ ਜਾ ਕੇ ਆਪਣੀ ਮੱਛਰਦਾਨੀ ਵਿਚ ਵੜ ਗਈ। ਕਾਰਮਨ ਸਦਾ ਵਾਂਗ ਸ਼ਾਂਤੀ ਨਾਲ ਫ਼ਰਸ਼ ਤੇ ਸੌਂ ਰਹੀ ਸੀ। ਉਹਦੇ ਸਰ੍ਹਾਣੇ ਸਾਂਤੋਂ ਤੋਮਾਸ (ਸੈਂਟ ਤੋਮਾਸ) ਦੀ ਤਸਵੀਰ ਤੇ ਗਲੀ ਦੇ ਲੈਂਪ ਦਾ ਮੱਧਮ ਅਕਸ ਝਿਲ-ਮਿਲਾ ਰਿਹਾ ਸੀ।

ਸਵੇਰੇ ਚਾਰ ਵਜੇ ਉੱਠ ਕੇ ਮੈਂ ਦਬੇ ਪੈਰ ਤੁਰਦੀ ਵੱਠੇ ਗ਼ੁਸਲਖ਼ਾਨੇ ਵਿਚ ਗਈ, ਤੇ ਆਹਿਸਤਾ ਜਿਹੇ ਪਾਣੀ ਦਾ ਨਲਕਾ ਖੋਲ੍ਹਿਆ, ਪਰ ਪਾਣੀ ਦੀ ਧਾਰ ਏਡੇ ਜ਼ੋਰ ਨਾਲ ਨਿਕਲੀ ਕਿ ਮੈਂ ਤ੍ਰਭਕ ਉੱਠੀ। ਉਸੇ ਤਰ੍ਹਾਂ ਚੁਪਕੇ ਜਿਹੇ ਕਮਰੇ ਵਿਚ ਆ ਕੇ ਮੈਂ ਅਸਬਾਬ ਬੰਨ੍ਹਿਆ ਤਾਂ ਜੋ ਖੜਾਕ ਨਾਲ ਕਾਰਮਨ ਦੀ ਅੱਖ ਨਾ ਖੁਲ੍ਹ ਜਾਵੇ। ਏਨੇ ਵਿਚ ਮੈਂ ਦੇਖਿਆ ਕਿ ਉਹ ਫ਼ਰਸ਼ ਤੋਂ ਗ਼ਾਇਬ ਹੈ, ਤੇ ਕੁਝ ਦੇਰ ਬਾਅਦ ਉਹਨੇ ਆ ਕੇ ਕਿਹਾ, "ਨਾਸ਼ਤਾ ਤਿਆਰ ਹੈ।" ਉਹ ਟੈਕਸੀ ਲਈ ਫ਼ੋਨ ਵੀ ਕਰ ਚੁੱਕੀ ਸੀ।

"ਸਫ਼ਰ ਕੈਸਾ ਰਿਹਾ ?" ਉਹਨੇ ਚਾਹ ਉਲਟਾਉਂਦਿਆਂ ਕਿਹਾ।

"ਬਹੁਤ ਦਿਲਚਸਪ !"

"ਇਹ ਤੁਹਾਡੇ ਦੋਸਤ ਲੋਕ ਕੌਣ ਸਨ ਜਿਹਨਾਂ ਕੋਲ ਤੁਸੀਂ ਗਏ ਸੀ ? ਤੁਸੀਂ ਦੱਸਿਆ ਹੀ ਨਹੀਂ।"

ਮੈਂ ਗੱਲ ਸ਼ੁਰੂ ਕਰਨ ਵਾਲੀ ਹੀ ਸਾਂ ਕਿ ਅਚਾਨਕ ਮੈਨੂੰ ਇਕ ਖ਼ਿਆਲ ਆਇਆ। ਮੈਂ ਛੇਤੀ ਨਾਲ ਕਮਰੇ ਵਿਚ ਜਾ ਕੇ ਸੂਟ ਕੇਸ ਖੋਲ੍ਹਿਆ। ਇਕ ਨਵੀਂ ਬਨਾਰਸੀ ਸਾੜ੍ਹੀ ਕੱਢ ਕੇ ਇਕ ਪਰਚੇ ਤੇ ਲਿਖਿਆ, "ਤੁਹਾਡੇ ਵਿਆਹ ਲਈ ਮੇਰਾ ਪੇਸ਼ਗੀ ਤੋਹਫ਼ਾ..." ਤੇ ਸਾੜ੍ਹੀ ਤੇ ਪਰਚਾ ਕਾਰਮਨ ਦੇ ਸਰ੍ਹਾਣੇ ਹੇਠ ਰੱਖ ਦਿਤਾ।

"ਟੈਕਸੀ ਆ ਗਈ", ਕਾਰਮਨ ਨੇ ਬਰਾਮਦੇ ਵਿਚੋਂ ਆਵਾਜ਼ ਦਿਤੀ।

ਅਸੀਂ ਦੋਵੇਂ ਸਾਮਾਨ ਇਕੱਠਾ ਕਰ ਕੇ ਬਾਹਰ ਆਏ। ਮੈਂ ਟੈਕਸੀ ਵਿਚ ਬੈਠ ਗਈ। ਏਨੇ ਵਿਚ ਕਾਰਮਨ ਫਾਟਕ ਦੀ ਖਿੜਕੀ ਵਿਚੋਂ ਸਿਰ ਕੱਢ ਕੇ ਚੀਕੀ, "ਸੁਣੋ, ਤੁਸੀਂ ਆਪਣਾ ਪਤਾ ਤਾਂ ਸਾਨੂੰ ਦਿਤਾ ਹੀ ਨਹੀਂ।" ਮੈਂ ਕਾਗਜ਼ ਦੇ ਟੁਕੜੇ ਤੇ ਆਪਣਾ ਪਤਾ ਝਰੀਟ ਕੇ ਉਹਨੂੰ ਫੜਾ ਦਿਤਾ। ਫੇਰ ਮੈਨੂੰ ਵੀ ਇਕ ਬੇਹੱਦ ਜ਼ਰੂਰੀ ਗੱਲ ਚੇਤੇ ਆ ਗਈ। "ਹੱਦ ਹੋ ਗਈ ਕਾਰਮਨ, ਤੁਹਾਡੀ ਵਾਈ. ਡਬਲਿਊ. ਨੇ ਮੈਨੂੰ ਆਪਣਾ ਬਿਲ ਨਹੀਂ ਦਿਤਾ।"

"ਬਕੋ ਨਾ।"

"ਨੀਂ, ਇਹ ਥੋੜਾ ਨਿੱਜੀ ਘਰ ਥੋੜਾ ਸੀ।"

"ਤੁਸੀਂ ਮੇਰੇ ਮਹਿਮਾਨ ਸੀ।"

"ਬਕ ਨਾ।"

"ਤੁਸੀਂ ਆਪ ਨਾ ਬਕੋ। ਹੁਣ ਦੌੜੋ ਏਥੋਂ, ਨਹੀਂ ਤਾਂ ਹਵਾਈ ਜਹਾਜ਼ ਖੁੰਝ ਜਾਵੇਗਾ, ਤੇ ਦੇਖੋ ਜਦੋਂ ਮੈਂ ਵਿਆਹ ਦਾ ਕਾਰਡ ਭੇਜਿਆ ਤੁਹਾਨੂੰ ਆਉਣਾ ਪਵੇਗਾ। ਮੈਂ ਕੋਈ ਬਹਾਨਾ ਨਹੀਂ ਸੁਣਨਾ। ਜ਼ਰਾ ਸੋਚੋ, ਨਿੱਕ ਤੁਹਾਨੂੰ ਮਿਲ ਕੇ ਕਿੰਨਾ ਖ਼ੁਸ਼ ਹੋਵੇਗਾ।"

ਪਰ ਸਾਨੂੰ ਦੋਹਾਂ ਨੂੰ ਪਤਾ ਸੀ ਕਿ ਮੇਰਾ ਦੋਬਾਰਾ ਏਡੀ ਦੂਰ ਆਉਣਾ ਬਹੁਤ ਮੁਸ਼ਕਲ ਹੈ।"

"ਰੱਬ ਰਾਖਾ ਕਾਰਮਨ।" ਮੈਂ ਕਿਹਾ।

"ਰੱਬ ਰਾਖਾ..." ਉਹ ਖਿੜਕੀ ਵਿਚੋਂ ਸਿਰ ਕੱਢ ਕੇ ਬਹੁਤ ਦੇਰ ਤੱਕ ਹੱਥ ਹਿਲਾਉਂਦੀ ਰਹੀ। ਟੈਕਸੀ ਭੂਠੀ ਸਵੇਰ ਦੇ ਘੁਸਮੁਸੇ ਵਿਚ ਏਅਰਪੋਰਟ ਨੂੰ ਤੁਰ ਪਈ।

ਹਵਾਈ ਜਹਾਜ਼ ਤਿਆਰ ਖੜਾ ਸੀ। ਮੈਂ ਕਸਟਮ ਕਾਊਂਟਰ ਤੋਂ ਮੁੜੀ ਤਾਂ ਪਿਛੋਂ ਡੋਨ ਗਾਰਸੀਆ ਦੀ ਆਵਾਜ਼ ਆਈ, "ਨਿੱਕ...ਮੈਂ ਜ਼ਰਾ ਸਿਗਾਰ ਖ਼ਰੀਦ ਲਵਾਂ।"

"ਬਹੁਤ ਅੱਛਾ ਡੈਡੀ..." ਇਹ ਹੋਜ਼ੇ ਦੀ ਆਵਾਜ਼ ਸੀ।

ਮੈਂ ਤ੍ਰਭਕ ਕੇ ਪਿਛੇ ਮੁੜੀ। ਹੋਜ਼ੇ ਮੁਸਕਰਾਉਂਦਾ ਹੋਇਆ ਮੇਰੇ ਵਲ ਵਧਿਆ। "ਦੇਖਿਆ, ਅਸੀਂ ਲੋਕ ਕੇਹੇ ਠੀਕ ਵਕਤ ਤੇ ਪਹੁੰਚੇ!"

"ਹੋਜ਼ੇ", ਮੈਂ ਡੁਬਦੇ ਦਿਲ ਨਾਲ ਪੁੱਛਿਆ, "ਤੇਰਾ ਦੂਜਾ ਨਾਂ ਕੀ ਹੈ?"

"ਨਿੱਕ—ਡੈਡੀ ਜਦ ਬਹੁਤ ਲਾਡ ਵਿਚ ਆਉਂਦੇ ਹਨ ਤਾਂ ਮੈਨੂੰ ਨਿੱਕ ਕਹਿ ਕੇ ਬੁਲਾਉਂਦੇ ਹਨ। ਨਹੀਂ ਤਾਂ ਆਮ ਤੌਰ ਤੇ ਮੈਂ ਹੋਜ਼ੇ ਹੀ ਅਖਵਾਉਂਦਾ ਹਾਂ। ਕਿਉਂ ?"

"ਕੁਝ ਨਹੀਂ..." ਮੈਂ ਉਹਦੇ ਨਾਲ ਲਾਊਂਜ ਵਲ ਤੁਰਨ ਲੱਗੀ। "ਤੂੰ... ਅਮਰੀਕਾ ਕੀ ਕਰਨ ਗਿਆ ਸੀ ?" ਮੈਂ ਆਹਿਸਤਾ ਜਿਹੇ ਪੁਛਿਆ।

"ਹਾਰਟ ਸਰਜਰੀ ਵਿਚ ਸਪੈਸ਼ਲਾਈਜ਼ ਕਰਨ—ਮੈਂ ਤੁਹਾਨੂੰ ਦੱਸਿਆ ਤਾਂ ਸੀ। ਕਿਉਂ ?"

"ਤੈਂ...ਤੈਂ...ਕਦੇ...ਤੈਂ..."

"ਕਿਉਂ ?...ਕੀ ਹੋਇਆ ?...ਕੀ ਗੱਲ ਹੈ ?"

"ਕੁਝ ਨਹੀਂ !" ਮੇਰੀ ਆਵਾਜ਼ ਡੁੱਬ ਗਈ। ਲਾਊਡ ਸਪੀਕਰ ਨੇ ਦੁਹਰਾਉਣਾ ਸ਼ੁਰੂ ਕੀਤਾ...ਪੈਨ ਐਮੈਰੀਕਨ ਦੇ ਮੁਸਾਫ਼ਰ...ਪੈਨ ਐਮੈਰੀਕਨ ਦੇ ਮੁਸਾਫ਼ਰ..."

"ਓਹੋ...ਤੁਰਨ ਦਾ ਵਕਤ ਏਨੀ ਛੇਤੀ ਆ ਗਿਆ ?" ਨਿੱਕ ਨੇ ਹੈਰਾਨੀ ਨਾਲ ਘੜੀ ਦੇਖੀ। ਡੌਨ ਗਾਰਸੀਆ ਸਿਗਾਰ ਖ਼ਰੀਦ ਕੇ ਸਨੇਹ ਨਾਲ ਮੁਸਕਰਾਉਂਦੇ ਮੇਰੇ ਵੱਲ ਆਏ। ਮੈਂ ਦੋਹਾਂ ਬਾਪ ਪੁੱਤ ਦਾ ਧੰਨਵਾਦ ਕੀਤਾ, ਉਹਨਾਂ ਨੂੰ 'ਰੱਬ ਰਾਖਾ' ਕਿਹਾ ਤੇ ਤੇਜ਼ੀ ਨਾਲ ਮੁਸਾਫ਼ਰਾਂ ਦੀ ਪਾਲ ਵਿਚ ਜਾ ਰਲੀ।

ਦੌੜਦੇ ਹੋਏ ਹਵਾਈ ਜਹਾਜ਼ ਦੀ ਖਿੜਕੀ ਵਿਚੋਂ ਮੈਂ ਦੇਖਿਆ, ਡੌਨ ਗਾਰਸੀਆ ਤੇ ਨਿੱਕ ਨੀਚੇ ਰੇਲਿੰਗ ਤੇ ਝੁਕੇ ਰੁਮਾਲ ਹਿਲਾ ਰਹੇ ਸਨ। ਹਵਾਈ ਜਹਾਜ਼ ਨੇ ਜ਼ਮੀਨ ਤੋਂ ਉੱਪਰ ਉੱਠਣਾ ਸ਼ੁਰੂ ਕਰ ਦਿਤਾ।

ਏਥੋਂ ਬਹੁਤ ਦੂਰ, ਖ਼ਤਰਨਾਕ ਤੂਫ਼ਾਨਾਂ ਵਿਚ ਘਿਰੇ ਹੋਏ, ਪੂਰਬੀ ਸਮੁੰਦਰ ਹਨ, ਹਰੇ ਭਰੇ ਟਾਪੂਆਂ ਦਾ ਇਕ ਝੁੰਡ ਹੈ, ਜਿਹੜਾ ਫ਼ਿਲਪਾਇਨ ਕਹਾਉਂਦਾ ਹੈ, ਉਹਦੀ ਜਗਦੀ ਜਗਮਗਾਉਂਦੀ ਰਾਜਧਾਨੀ, ਮਨੀਲਾ, ਦੇ ਇਕ ਬੇਰੰਗ ਜਿਹੇ ਮਹੱਲੇ ਦੀ ਇਕ ਜਰਜਰ ਇਮਾਰਤ ਦੇ ਅੰਦਰ ਇਕ ਬੇਹੱਦ ਚਪਟੀ ਨੱਕ, ਤੇ ਫ਼ਰਿਸ਼ਤਿਆਂ ਜਿਹੇ ਮਾਸੂਮ ਦਿਲ ਵਾਲੀ ਫ਼ਿਲਪੀਨੋ ਕੁੜੀ ਰਹਿੰਦੀ ਹੈ, ਜਿਹੜੀ ਆਪਣੇ ਬੱਚੇ ਲਈ ਖਿਡੌਣੇ ਇਕੱਠੇ ਕਰ ਰਹੀ ਹੈ, ਤੇ ਆਪਣੇ ਰੱਬ ਦੀ ਵਾਪਸੀ ਦੀ ਉਡੀਕ ਵਿਚ ਹੈ, ਜਿਹਦੀ ਹੋਂਦ ਵਿਚ ਉਹਨੂੰ ਪੂਰਨ ਵਿਸ਼ਵਾਸ ਹੈ।

# ਕੈਦੀ

## ਕਲਾਮ ਹੈਦਰੀ

ਹਲਕੀ ਹਨੇਰੀ ਰਾਤ ਦੇ ਭਰਪੂਰ ਸੰਨਾਟੇ ਵਿਚ ਉਹ ਉੱਜਲਾ, ਛੋਟਾ ਜਿਹਾ ਮਕਾਨ ਭੇਤ ਭਰੇ ਪਰ ਪੱਕੇ ਯਕੀਨ ਦੀ ਤਰ੍ਹਾਂ ਖੜੋਤਾ ਆਪਣੇ ਅੰਦਰ ਦੇ ਸ਼ੱਕਾਂ ਵਿਚ ਡੁੱਬੀ ਹੋਈ ਮੱਧਮ, ਲੜਖੜਾਉਂਦੀਆਂ ਤੇ ਕੰਬਦੀਆਂ ਹੋਈਆਂ ਰੋਸ਼ਨੀਆਂ ਨੂੰ ਬਾਹਰ ਸੁੱਟ ਰਿਹਾ ਸੀ, ਜਿਵੇਂ ਧੁੰਦ ਵਿਚ ਘਿਰਿਆ ਹੋਇਆ ਸੁਪਨਾ, ਤੇ ਸੁਪਨੇ ਵਿਚ ਡੁੱਬੀ ਹੋਈ ਭੇਤਭਰੀ ਸਾਜ਼ਸ਼ ਤੇ ਰਹੱਸਮਈ ਆਵਾਜ਼ ਰਤਾ ਕੁ ਵਜੂਦ ਵਿਚ ਆ ਕੇ ਹਵਾ ਵਿਚ ਘੁਲ ਜਾਏ।

ਉਸ ਲੰਮੇ, ਉੱਜਲੇ ਛੋਟੇ ਜਿਹੇ ਮਕਾਨ ਦੀ ਤੀਜੀ ਮੰਜ਼ਲ ਦੇ ਇਕੱਲੇ ਕਮਰੇ ਦੀ ਖਿੜਕੀ ਦੀ ਖ਼ੂਬਸੂਰਤ 'ਰੌਟ ਆਇਰਨ' ਦੀ ਸੁੰਦਰ ਗਰਿੱਲ ਦੇ ਝੁਕਾਉ, ਕੋਣਾਂ, ਗੋਲਾਈਆਂ ਤੋਂ ਸਹਿਜ ਨਾਲ, ਸੰਜੀਦਗੀ ਵਿਚ ਡੁੱਬੀ ਹੋਈ, ਬੇਹੱਦ ਹਲਕੀ ਜਿਹੀ ਹਰਿਆਈ ਦੀ ਭਾਅ ਮਾਰਦੀ ਰੋਸ਼ਨੀ ਫੁੱਟ ਫੁੱਟ ਕੇ ਬਹਿ ਰਹੀ ਸੀ।

ਇਸ ਤੀਜੀ ਮੰਜ਼ਲ ਦੇ ਇਕੱਲੇ ਕਮਰੇ ਦੀ 'ਟੀਕ ਵੁੱਡ' ਦੀ ਆੜ ਵਿਚੋਂ ਤਿਰਛੇ ਨਕਸ਼ਾਂ ਵਾਲੀ ਚਮ ਚਮ ਕਰਦੀ ਮਛਹਿਰੀ ਦੇ ਇਕ ਕਿਨਾਰੇ ਤੇ ਉਹ ਆਪਣੀਆਂ ਨੀਂਦ ਭਰੀਆਂ, ਅੱਧ-ਖੁਲ੍ਹੀਆਂ ਅੱਖਾਂ ਵਿਚੋਂ ਖਿੜਕੀਓਂ ਬਾਹਰ ਉਸ ਖ਼ੂਬਸੂਰਤ ਹਨੇਰੇ ਨੂੰ ਦੇਖ ਰਿਹਾ ਸੀ। ਉਸ ਸ਼ਾਨਦਾਰ ਮਛਹਿਰੀ ਦੇ ਦੂਜੇ ਕਿਨਾਰੇ ਤੇ ਉਹ ਆਪਣੀਆਂ ਨਸ਼ਿਆਉਂਦੀਆਂ ਅੱਖਾਂ ਨਾਲ ਕਮਰੇ ਦੇ ਅੰਦਰ ਰੱਖੀ ਹੋਈ ਵਾਰਡਰੋਬ ਨੂੰ ਦੇਖ ਰਹੀ ਸੀ, ਜਿਹਨੂੰ ਉਹਨੇ ਆਪਣੀ ਹਦਾਇਤ ਅਨੁਸਾਰ ਤਿੱਖੇ ਡੀਜ਼ਾਈਨ ਦਾ ਬਣਵਾਇਆ ਸੀ।

ਮੂੰਹ ਦੋਹਾਂ ਨੇ ਵੱਖ ਵੱਖ ਦਿਸ਼ਾਵਾਂ ਵਿਚ ਕੀਤੇ ਹੋਏ ਸਨ, ਪਰ ਦੋਨਾਂ ਦੀਆਂ ਪਿਠਾਂ ਇਕ ਦੂਜੇ ਨੂੰ ਛੋਹ ਰਹੀਆਂ ਸਨ।

ਮਰਦ ਨੇ ਸੈਂਡੋ ਵਾਸਕਟ ਪਹਿਨੀ ਹੋਈ ਸੀ।

ਤੇ ਉਸ ਦੀ ਪਤਨੀ ਨੇ ਕੇਵਲ ਇਕ ਟਰਾਂਸਪੇਰੇਂਟ ਬਰੇਸੀਅਰ।

ਦੋਨਾਂ ਦੀਆਂ ਅੱਖਾਂ ਨੂੰ ਹੁਣ ਨੀਂਦ ਦੇ ਪਹਿਲੇ ਟੂਲੇ ਨੇ ਬੰਦ ਹੋਣ ਤੇ ਮਜਬੂਰ

ਕਰਨਾ ਸ਼ੁਰੂ ਕਰ ਦਿੱਤਾ। ਅੱਖਾਂ ਬੰਦ ਸਨ। ਪਰ ਜ਼ਿਹਨ ਅਜੇ ਬੰਦ ਨਹੀਂ ਸਨ ਹੋਏ। ਮਰਦ ਨੇ ਮਹਿਸੂਸ ਕੀਤਾ ਕਿ ਉਸ ਦੀ ਪਿੱਠ ਦਾ ਨੰਗਾ ਭਾਗ ਉਹਦੀ ਪਤਨੀ ਦੀ ਗਰਦਣ ਦੇ ਨਿਚਲੇ ਭਾਗ ਨੂੰ ਛੋਹ ਰਿਹਾ ਹੈ।

ਉਹਦੀ ਗਰਦਣ ਦੇ ਨੀਚੇ ਵਾਲਾ ਭਾਗ ਹੀ ਤਾਂ ਉਹਦੀ ਕਮਜ਼ੋਰੀ ਬਣ ਕੇ ਕਈ ਵਾਰ ਉਹਨੂੰ ਚੁੰਮੀ ਲੈਣ ਲਈ ਪਰੇਰ ਚੁੱਕਿਆ ਸੀ।

ਉਹ ਜਿਹੜੀ ਕਾਲਜ ਦੀਆਂ ਖ਼ੂਬਸੂਰਤ ਕੁੜੀਆਂ ਵਿਚੋਂ ਇਕ ਸੀ। ਜਿਸ ਦੀਆਂ ਕੋਣਾਂ, ਗੋਲਾਈਆਂ, ਵੱਤਰ ਬਣਤਰਾਂ ਨੇ ਥਲਕਾ ਮਚਾ ਰੱਖਿਆ ਸੀ। ਸ਼ਾਇਦ ਉਹਦੇ ਹੁਸਨ ਵਿਚ ਸਿਰ ਤੋਂ ਪੈਰਾਂ ਤੱਕ ਦੇ ਹੁਸਨ ਵਾਲੀ ਕਾਵਿਕ ਖ਼ੂਬੀ ਨਾ ਹੋਵੇ, ਪਰ ਜੇ ਲਿੰਗਿਕ ਖਿੱਚ ਕਿਸੇ ਇਸਤਰੀ ਦੇ ਹੁਸਨ ਦਾ ਮਿਆਰ ਬਣ ਸਕਦੀ ਹੈ ਤਾਂ ਉਹ ਅਤਿਅੰਤ ਖ਼ੂਬਸੂਰਤ ਸੀ, ਬੇਹੱਦ ਰਾਹੋਂ ਭਟਕਾਉਣ ਵਾਲੀ, ਬੇਅੰਤ ਭੜਕਾਊ...

ਤੇ ਅੱਜ ਉਹ ਕਿੰਨੀ ਭੜਕਾਊ ਲੱਗ ਰਹੀ ਸੀ। ਕਿੰਨੀ ਜ਼ਿਆਦਾ! ਉਹਦੇ ਖ਼ਬਰ ਕਰਨ ਤੇ ਉਹ ਠੀਕ ਅੱਠ ਵਜੇ ਸਟੇਸ਼ਨ ਤੇ ਪਹੁੰਚ ਗਿਆ ਸੀ। ਉਹ ਦਿੱਲੀ ਜਾ ਰਹੀ ਸੀ, ਤੇ ਓਥੋਂ ਲੰਦਨ।

ਵੀਹ ਮਿੰਟ ਦੀ ਮੁਲਾਕਾਤ—ਅੱਖਾਂ ਬੰਦ ਕਰ ਕੇ ਉਹਨੇ ਦੋ ਬਰਥ ਵਾਲੇ ਕੂਪੇ ਦੀ ਕਲਪਨਾ ਕੀਤੀ।

ਅਸਮਾਨੀ ਰੰਗ ਦੀ ਸਰੀਰ ਨੂੰ ਚਿਮਟ ਜਾਣ ਵਾਲੀ ਨਾਈਲਨ ਜੌਰਜਟ ਦੀ ਸਾੜ੍ਹੀ ਵਿਚ ਲਿਪਟੀ ਹੋਈ, ਉਹ ਚਾਰ ਸਾਲ ਪਹਿਲਾਂ ਵਾਲੀ ਤੋਂ ਵੀ ਮੁਟਿਆਰ, ਵਧੇਰੇ ਕਸੀ ਹੋਈ, ਹੋਰ ਵੀ ਆਕਰਸ਼ਕ, ਤੇ ਬਹੁਤੀ ਭੜਕਾਊ ਲੱਗੀ। ਉਹਦਾ ਭਰਾ ਡੱਬੇ ਵਿਚੋਂ ਉੱਤਰ ਕੇ ਬੁਕ-ਸਟਾਲ ਤੇ ਪਹੁੰਚ ਗਿਆ ਸੀ।

ਤੁਸੀਂ...

ਤੇ ਜੇ ਅਜਿਹਾ ਹੋ ਸਕਦਾ ਕਿ ਉਹ ਵੀ ਉਹਦੇ ਨਾਲ ਹੋ ਲੈਂਦਾ। ਉਹਦੀ ਕਮਰ ਵਿਚ ਬਾਹਵਾਂ ਪਾਈ।

ਉਹ ਖਿੜਕੀ ਤੇ ਦੋਵੇਂ ਹੱਥ ਰੱਖ ਕੇ ਬਾਹਰ ਦੇਖ ਰਹੀ ਸੀ। ਓਹੀਓ ਗਰਦਣ ਤੋਂ ਨੀਚੇ ਦਾ ਭਾਗ। ਬਲਾਊਜ਼ ਦੀਆਂ ਭਰਪੂਰ ਗੋਲਾਈਆਂ ਵਿਚੋਂ ਝਾਕਦਾ ਉਹ ਭਾਗ...

ਉਹ ਸਹਿਜ ਨਾਲ ਝੁਕਿਆ...।

ਉਹਦੇ ਸਾਹਾਂ ਦਾ ਨਿੱਘ ਮਹਿਸੂਸ ਕਰਦਿਆਂ ਉਹ ਅਚਾਨਕ ਮੁੜੀ। ਉਸੇ ਛਿਨ ਉਹਦਾ ਜੀਅ ਕੀਤਾ ਉਹਦੀ ਕਮਰ ਵਿਚ ਬਾਹਵਾਂ ਪਾ ਕੇ...ਉਹਦੀ ਪਿੱਠ ਨੂੰ ਛੋਂਹਦੀ ਹੋਈ ਉਸ ਦੀ ਪਤਨੀ ਦੀ ਪਿੱਠ ਦੀ ਹਲਕੀ ਜਿਹੀ ਹਰਕਤ ਹੋਈ।

ਪਰ ਉਹਦੀ ਕਮਰ ਉਹਦੀ ਪਕੜ ਤੋਂ ਬਾਹਰ ਸੀ। ਕੋਈ ਪਿਆਰਾ ਜਿਹਾ

ਅਪਰਾਧ ਸੀ, ਜਿਹੜਾ ਉਹਨੂੰ ਰੋਕ ਰਿਹਾ ਸੀ। ਉਸ ਕੰਮ ਤੋਂ ਰੋਕ ਰਿਹਾ ਸੀ, ਜਿਹੜਾ ਉਹ ਚਾਰ ਸਾਲ ਪਹਿਲਾਂ ਕਰ ਚੁੱਕਾ ਸੀ।

ਬਸ ਇਕ ਚੁੰਮਣ, ਨਿੱਘੀ, ਕੰਬਦੀ, ਤਪਦੀ।

ਚਾਰ ਸਾਲ...

ਛਿਨਾਂ ਦੀ ਇਸ ਦੁਨੀਆਂ ਵਿਚ।

ਉਸ ਦੀ ਪਤਨੀ ਅੱਖਾਂ ਮੀਟ ਕੇ ਆਪਣੀ ਸਹੇਲੀ ਦੇ ਉਸ ਖ਼ਤ ਬਾਰੇ ਸੋਚ ਰਹੀ ਸੀ ਜਿਸ ਵਿਚ ਉਸ ਨੇ ਖ਼ਬਰ ਦਿਤੀ ਸੀ ਕਿ ਸੱਜਾਦ ਦੀ ਪੋਸਟਿੰਗ ਯੂ.ਐਨ.ਓ. ਵਿਚ ਹੋ ਗਈ ਹੈ, ਤੇ ਉਹ ਬਹੁਤ ਛੇਤੀ ਆਪਣੀ ਪਤਨੀ ਸਮੇਤ ਜਾਣ ਵਾਲਾ ਹੈ।

'ਸੱਜਾਦ ਜੇ ਉਹਦਾ ਪਤੀ ਹੁੰਦਾ!' ਜਾਣੋ ਇਕ ਝਰਨਾਟ ਉਹਦੇ ਲੂੰ ਲੂੰ ਵਿਚੋਂ ਦੌੜ ਗਈ।

ਇਹ ਕੀ ਹੈ...?

ਡਾਕਟਰ ਦੀ ਪਤਨੀ ਬਣ ਕੇ ਉਹਨੂੰ ਲੱਭਿਆ ਕੁਝ ਨਹੀਂ। ਉਹਨੇ ਖੋ ਦਿਤਾ ਸ਼ਾਇਦ ਸਭ ਕੁਝ। ਜਾਂ ਸੱਜਾਦ ਦੀ ਪਤਨੀ ਨਾ ਬਣ ਕੇ ਹੀ ਉਹਨੇ ਸਭ ਕੁਝ ਗਵਾ ਦਿਤਾ।

ਪੰਜ ਫੁੱਟ ਅੱਠ ਇੰਚ ਲੰਮਾ, ਨਰੋਆ, ਹਸਮੁਖ ਸੱਜਾਦ...ਕਾਲਜ ਦੇ ਉਹ ਐਕਸਕਰਸ਼ਨ!

ਅਜੰਤਾ ਦੇ ਅੰਦਰ ਸੱਜਾਦ ਨੇ ਬੇਹੱਦ ਜਜ਼ਬਾਤੀ ਹੋ ਕੇ ਉਹਦੇ ਹੋਠਾਂ ਨੂੰ ਚੁਮ ਲਿਆ ਸੀ ਤਾਂ ਉਹ ਕੁਝ ਪਲਾਂ ਲਈ ਪੱਥਰ ਦੀ ਮੂਰਤ ਬਣ ਕੇ ਓਥੇ ਹੀ ਗਡ ਗਈ ਸੀ।

ਜਨਵਰੀ ਦੀ ਉਹ ਰਾਤ ਜਦ ਉਹ ਦੋਵੇਂ ਸਰਦੀ ਵਿਚ ਸੁੰਗੜਦੇ ਕਵੀ ਦਰਬਾਰ ਤੋਂ ਵਾਪਸ ਆ ਰਹੇ ਸਨ, ਸਾਹਮਣੇ ਦਿਹਰਾਦੂਨ ਤਾਰਿਆਂ ਭਰੇ ਅਸਮਾਨ ਜਿਉਂ ਲੇਟਿਆ ਹੋਇਆ ਸੀ, ਸੱਜਾਦ ਦਾ ਹੱਥ ਉਹਦੀ ਕਮਰ ਵਿਚ ਸੀ।

"ਕਾਸ਼! ਸਮਾਂ ਰੁਕ ਜਾਂਦਾ!"

ਸੱਜਾਦ ਨੇ ਉਹਨੂੰ ਆਪਣੇ ਨਾਲ ਲਾਉਂਦਿਆਂ ਕੰਨ ਵਿਚ ਕਿਹਾ।

ਟਿਹਦਾ ਪਤੀ ਸੌਂ ਚੁੱਕਾ ਹੈ, ਉਹਨੇ ਸੋਚਿਆ।

ਸੱਜਾਦ!

...ਤੇ ਬੰਬਈ ਦੇ ਜੂਹੂ ਤੇ ਲੇਟਿਆਂ ਦੋਹਾਂ ਨੇ ਸਮੁੰਦਰ ਦੇ ਕਿਨਾਰੇ ਨੂੰ ਢੂੰਡਣ ਦੀ ਕੋਸ਼ਿਸ਼ ਕੀਤੀ, ਦੂਜਾ ਕਿਨਾਰਾ...ਜਿਹੜਾ ਨਜ਼ਰ ਨਹੀਂ ਸੀ ਆ ਰਿਹਾ...ਲਾਲ ਥਾਲ ਜਿਹਾ ਸੂਰਜ ਜਿਵੇਂ ਹੁਣੇ ਪਾਣੀ ਵਿਚ ਛਣਨਨ ਕਰ ਕੇ ਡਿਗ ਪਵੇਗਾ।

"ਸੱਜਾਦ!" ਉਹਨੇ ਬਹੁਤ ਆਹਿਸਤਾ ਜਿਹੇ ਬੁਲਾਇਆ।

"ਤੈਂ ਕੁਝ ਕਿਹਾ ਹੈ ?" ਸੱਜਾਦ ਨੇ ਅਜਿਹੀਆਂ ਮਾਸੂਮ, ਡੂੰਘੀਆਂ ਤੇ ਡੁਬਦੀਆਂ ਨਜ਼ਰਾਂ ਨਾਲ ਤੱਕਿਆ ਜਿਵੇਂ ਹੁਣ ਉਸ ਤੋਂ ਬਾਅਦ, ਮਾਸੂਮੀਅਤ ਤੇ ਡੂੰਘਾਈ ਦੀਆਂ ਸਾਰੀਆਂ ਕਲਪਨਾਵਾਂ ਮਾਤ ਖਾ ਜਾਣਗੀਆਂ।

ਆਲੇ ਦੁਆਲੇ ਮੇਲਾ ਲੱਗਾ ਹੋਇਆ ਸੀ। ਪਰ ਉਹ ਦੋਵੇਂ ਇਕੱਲੇ ਸਨ। ਉਹ ਹੀ ਦੋਵੇਂ, ਬਿਲਕੁਲ ਇਕੱਲੇ...

ਉਹ ਸੱਜਾਦ ਨਹੀਂ ਸੀ।

ਉਹ...ਉਹ ਨਹੀਂ ਸੀ।

ਉਹ ਪਿਆਰ ਸੀ, ਉਹ ਖਿੱਚ ਸੀ, ਉਹ ਪਿਆਸ ਸੀ, ਉਹ ਖੋਣ ਦੀ ਤਾਂਘ ਸੀ, ਉਹ ਪ੍ਰਾਪਤੀ ਦਾ ਜਤਨ ਸੀ। ਉਹ ਸਮੁੰਦਰ ਕੀ ਸੀ ? ਉਹ ਸੂਰਜ ਕੀ ਸੀ ?

ਉਹ ਕੰਪਾਰਟਮੈਂਟ ਦੀ ਖਿੜਕੀ ਵਿਚੋਂ ਜ਼ਰਾ ਕੁ ਝੁਕ ਕੇ ਖੜੀ, ਚੁੱਪ ਚਾਪ ਦੇਖੀ ਜਾ ਰਹੀ ਸੀ; ਤੇ ਉਸ ਦੇ ਉਤਾਰ ਚੜ੍ਹਾਉ, ਤੇ ਗੋਲਾਈਆਂ ਦੇ ਸਾਰੇ ਭੇਤ ਤੇ ਰਮਜ਼ਾਂ ਛਣ ਛਣ ਕੇ ਬਿਖਰ ਰਹੀਆਂ ਸਨ। ਉਹਨੂੰ ਜਾਪਿਆ ਉਹਦੀਆਂ ਅੱਖਾਂ ਵਿਚ ਓਹੀਓ ਜਜ਼ਬਾਤੀ ਹੁਲ੍ਹੜ ਹੈ, ਓਹੀਓ ਉਬਾਲ਼ ਹੈ, ਓਹੀਓ ਸ਼ੋਰ ਹੈ, ਤੇ ਸਭ ਦੀ ਤਹਿ ਵਿਚ ਧੀਮੀ ਧੀਮੀ ਸੁਲਗਦੀ ਆਂਚ...ਜਿਹਦੀ ਕਲਪਨਾ ਨਾਲ ਹੀ ਉਹਦੇ ਮੱਥੇ ਤੇ ਕੁਝ ਤੁਪਕੇ ਐਉਂ ਉਭਰ ਆਏ ਜਿਵੇਂ ਸਮੁੰਦਰ ਤੋਂ ਕੁਹਰਾ ਉਠ ਰਿਹਾ ਹੋਵੇ।

"ਤੁਸੀਂ ਓਥੇ ਕਿੰਨੇ ਚਿਰ ਵਿਚ ਐਮ.ਆਰ.ਸੀ.ਜੀ.ਓ. ਕਰ ਲਓਗੇ ?"

"ਇਹ ਤਾਂ ਕਹਿਣਾ ਮੁਸ਼ਕਲ ਹੈ।"

ਇਹ ਸਵਾਲ ਉਹ ਨਹੀਂ ਸੀ ਜਿਹੜਾ ਉਹ ਕਰਨਾ ਚਾਹੁੰਦਾ ਸੀ।

ਜਵਾਬ ਵੀ ਉਹ ਨਹੀਂ ਸੀ ਜਿਹੜਾ ਉਹਨੂੰ ਲੋੜੀਂਦਾ ਸੀ।

"ਤੁਸੀਂ ਮੈਨੂੰ ਕਿਉਂ ਸੱਦਿਆ ਸੀ ?" ਇਹ ਸਵਾਲ ਉਹਨੇ ਐਉਂ ਕੀਤਾ ਜਿਵੇਂ ਆਪਣੇ ਆਉਣ ਦੀ ਸਫ਼ਾਈ ਭਾਲ ਰਿਹਾ ਹੋਵੇ।

ਜਾਂ ਸ਼ਬਦ ਉਹਨੂੰ ਚਕਮਾ ਦੇ ਰਹੇ ਸਨ, ਜਾਂ ਉਹ ਸਵਾਲ ਜਿਹੜਾ ਉਹ ਕਰਨਾ ਚਾਹੁੰਦਾ ਸੀ, ਸ਼ਬਦਾਂ ਦੀ ਪਕੜ ਤੋਂ ਬਾਹਰ ਸੀ, ਉਹਦਾ ਸਵਾਲ ਸ਼ਾਇਦ ਸ਼ਬਦਾਂ ਤੋਂ ਸ਼ਰਮਾ ਰਿਹਾ ਸੀ।

"ਤੁਸੀਂ ਰਾਜ਼ੀ ਹੋ ?" ਏਨੀ ਦੇਰ ਬਾਅਦ ਉਹਨੇ ਪੁੱਛਿਆ।

"ਰਾਜ਼ੀ ? ਹਾਂ, ਰਾਜ਼ੀ ਹਾਂ...ਮੈਂ ਸੁਣਿਆ ਹੈ ਤੁਸੀਂ ਸ਼ਾਦੀ ਕਰ ਰਹੇ ਹੋ ?"

ਉਹਨੇ ਉਹਨੂੰ ਸਿਰ ਤੋਂ ਪੈਰਾਂ ਤਕ ਇਕ ਅਜਿਹੀ ਨਜ਼ਰ ਨਾਲ ਦੇਖਦਿਆਂ ਪੁੱਛਿਆ, ਜਿਹਦੇ ਵਿਚੋਂ ਅਤ੍ਰਿਪਤੀਆਂ ਦਾ ਲਾਵਾ ਉੱਬਲ ਰਿਹਾ ਸੀ।

ਜਵਾਬ...ਉਹਨੇ ਆਪਣੀਆਂ ਨਜ਼ਰਾਂ ਆਪਣੇ ਪੈਰਾਂ ਵਿਚ ਗੱਡ ਲਈਆਂ।

"ਲੰਦਨ ਵਿਚ ਕੋਈ ਹੈ ਤੁਹਾਡਾ ?" (ਕਾਸ਼ ਲੰਦਨ ਵਿਚ ਇਹਦਾ ਕੋਈ ਨਾ ਹੋਵੇ)

''ਪਾਪਾ ਇਹਨੀਂ ਦਿਨੀਂ ਓਥੇ ਹੀ ਹਨ, ਤੇ ਮੇਰੇ ਚਾਚੇ ਦਾ ਪੁੱਤ ਭਰਾ...''

ਅੱਗੇ ਸੁਣਨ ਦੀ ਤਾਬ ਉਸ ਵਿਚ ਨਹੀਂ ਸੀ, ਤੇ ਸ਼ਾਇਦ ਅੱਗੇ ਕਹਿਣ ਦੀ ਤਾਬ ਵੀ ਉਸ ਵਿਚ ਨਹੀਂ ਸੀ। ਉਸ ਛਿਨ ਉਹਦਾ ਜੀਅ ਕੀਤਾ ਉਹ ਜ਼ਾਰ ਕਤਾਰ ਰੋ ਪਵੇ।

ਤੁਹਾਡਾ ਓਥੇ ਕੋਈ ਨਹੀਂ, ਕੋਈ ਵੀ ਨਹੀਂ।

ਮੇਰਾ ਕੋਈ ਨਹੀਂ...

ਮੈਂ ਵੀ ਨਹੀਂ ਹਾਂ...

ਉਹਨੇ ਮਹਿਸੂਸ ਕੀਤਾ ਉਹ ਸੱਜਾਦ ਦੀ ਬਾਂਹ ਵਿਚ ਬਾਂਹ ਪਾਈ ਨਿਊਯੌਰਕ ਦੀਆਂ ਖਿੜੀਆਂ ਰੋਸ਼ਨੀਆਂ ਵਿਚੋਂ ਲੰਘਦੀ ਨਸ਼ਿਆਈ, ਮੰਤਰ-ਮੁਗਧ ਹੋਈ ਚੱਲ ਰਹੀ ਹੈ। ਆਹਿਸਤਾ ਆਹਿਸਤਾ ਉਹਦੇ ਸਰੀਰ ਦਾ ਨਿੱਘ ਅੱਗੇ ਉਹਦੇ ਸਰੀਰ ਵਿਚ ਧਸਿਆ ਆ ਰਿਹਾ ਹੈ। ਉਹਦੇ ਸਰੀਰ ਦੀ ਸੁਗੰਧ...

ਥੰਮ੍ਹ ਜਾ, ਸਮਿਆ, ਥੰਮ੍ਹ ਜਾ।

ਸੁਗੰਧ। ਸੱਜਾਦ ਇਕ ਸੁਗੰਧ ਵਾਂਗ ਆਇਆ ਸੀ। ਸੁਗੰਧ ਦਾ ਸਰੀਰ ਕਿਥੇ ਹੈ ?

ਟਰੇਨ ਦੀ ਰਫ਼ਤਾਰ ਨਾਲ ਕਦਮ ਮੇਲ ਕੇ ਕਿੰਨੀ ਦੂਰ ਤੁਰਿਆ ਜਾ ਸਕਦਾ ਹੈ ?

ਉਹਦੀ ਪਤਨੀ ਆਪਣੇ ਅੰਦਰ ਹੀ ਅੰਦਰ ਜ਼ਰਾ ਕੁ ਕੰਬੀ, ਉਹ ਆਪ ਵੀ ਹਿੱਲਿਆ। ਉਹਦੇ ਪੈਰ ਉਹਦੀ ਪਤਨੀ ਦੇ ਪੈਰਾਂ ਤੇ ਜਾ ਟਿਕੇ।

ਉਹ ਮੁੜੀ। ਉਹਨੇ ਵੀ ਪਾਸਾ ਬਦਲਿਆ।

ਦੋਵੇਂ ਹੁਣ ਅਧ-ਖੁਲ੍ਹੀਆਂ ਅੱਖਾਂ ਨਾਲ ਇਕ ਦੂਜੇ ਵਲ ਤੱਕ ਰਹੇ ਸਨ। ਉਹਨੇ ਬਾਂਹ ਵਧਾ ਕੇ ਉਹਨੂੰ ਆਪਣੇ ਵਲ ਖਿੱਚਿਆ ਤੇ ਜੱਫੀ ਵਿਚ ਘੁੱਟ ਲਿਆ।

ਡਾਰਲਿੰਗ !

ਡਾਰਲਿੰਗ !

ਉਹਦੇ ਹੱਥ ਉਹਦੀ ਗਰਦਣ ਤੋਂ ਉੱਤਰਦੇ ਹੋਏ ਉਹਦੀ ਪਿੱਠ ਉੱਤੇ, ਬਰੇਸੀਅਰ ਦੀ ਹੁੱਕ ਨਾਲ ਖੇਡਣ ਲੱਗੇ। ਅੱਗ...ਛਿਨ...ਜਜ਼ਬੇ ਤੇ...ਕੁਝ ਦੇਰ ਬਾਅਦ ਉਹਦਾ ਮੂੰਹ ਉਸੇ ਖਿੜਕੀ ਵਲ ਸੀ ਤੇ ਉਹਦਾ ਮੂੰਹ ਉਸ ਖ਼ੂਬਸੂਰਤ ਵਾਰਡਰੋਬ ਵਲ...ਉਹ ਡੂੰਘੇ ਡੂੰਘੇ ਸਾਹ ਲੈਂਦਾ ਨੀਂਦ ਵਿਚ ਡੁੱਬ ਗਿਆ।

ਉਹ ਨਰਮ ਨਰਮ ਪਰ ਡੂੰਘੇ ਸਾਹ ਲੈਂਦੀ ਸੌਂ ਗਈ।

ਤੀਜੀ ਮੰਜ਼ਲ ਦੇ ਇਕੱਲੇ ਕਮਰੇ ਦੀ ਹਰਿਆਈ ਦੀ ਭਾਅ ਮਾਰਦੀ ਰੋਸ਼ਨੀ ਹਿਚਕਿਚਾ ਹਿਚਕਿਚਾ ਕੇ ਖਿੜਕੀ ਤੋਂ ਬਾਹਰ ਆਉਣੋਂ ਮਜਬੂਰ ਕਮਰੇ ਵਿਚ ਕੈਦ ਸੀ।

# ਇੱਕ ਜ਼ਖ਼ਮ ਹੋਰ ਸਹੀ !

## ਮਹਿੰਦਰ ਨਾਥ

ਰਾਤ ਦੇ ਲਗਪਗ ਸਾਢੇ ਦਸ ਵੱਜ ਚੁੱਕੇ ਸਨ। ਆਸਮਾਨ ਤਾਰਿਆਂ ਨਾਲ ਜਗਮਗਾ ਰਿਹਾ ਸੀ। ਏਥੇ ਦੂਰ ਸ਼ੇਵਾਜੀ ਪਾਰਕ ਲਾਗੇ ਸਮੁੰਦਰ ਦੀਆਂ ਲਹਿਰਾਂ ਕੰਢੇ ਨਾਲ ਟਕਰਾ ਰਹੀਆਂ ਸਨ। ਚੰਦ ਦੀ ਚਾਨਣੀ ਨਾਰੀਅਲ ਦੇ ਦਰਖ਼ਤਾਂ ਨੂੰ ਚੁੰਮ ਰਹੀ ਸੀ, ਤੇ ਮੈਂ ਕਿਤਾਬ ਪੜ੍ਹ ਰਿਹਾ ਸਾਂ। ਅਚਾਨਕ ਮੈਨੂੰ ਹਲਕੀ ਜਿਹੀ ਚਾਪ ਸੁਣਾਈ ਦਿਤੀ। ਮੈਂ ਕਿਤਾਬ ਤੋਂ ਨਜ਼ਰਾਂ ਹਟਾ ਕੇ ਦੇਖਿਆ। ਇਕ ਕੁੜੀ ਜਾ ਰਹੀ ਸੀ। ਕੁੜੀ ਏਨੀ ਆਕਰਸ਼ਕ ਸੀ ਕਿ ਉਹਦੀ ਸੂਰਤ ਦੇਖਣ ਨੂੰ ਜੀਅ ਮਚਲਿਆ। ਏਸ ਤੋਂ ਪਹਿਲਾਂ ਕਿ ਉਹ ਮੇਰੇ ਕਮਰੇ ਵਿਚੋਂ ਨਿਕਲ ਜਾਂਦੀ, ਮੈਂ ਚੀਕਿਆ, "ਸੁਣੋ ਤਾਂ।"

ਕੁੜੀ ਮੁੜੀ, ਮੇਰੇ ਵੱਲ ਤੱਕਿਆ ਤੇ ਬੋਲੀ, "ਤੁਸੀਂ ਮੈਨੂੰ ਬੁਲਾਇਐ ?"

"ਜੀ ਹਾਂ !"

ਉਹ ਹੌਲੀ ਹੌਲੀ ਤੁਰਦੀ ਮੇਰੇ ਕੋਲ ਆ ਗਈ।

"ਮੈਂ ਕਿਤੇ ਦੇਖਿਆ ਹੋਇਆ ਹੈ ਤੁਹਾਨੂੰ !"

"ਮੈਂ ਤੁਹਾਡੀ ਬਿਲਡਿੰਗ ਦੇ ਦੂਜੇ ਫਲੋਰ ਤੇ ਰਹਿੰਦੀ ਹਾਂ।"

"ਇਹ ਬਿਲਡਿੰਗ ਮੇਰੀ ਨਹੀਂ। ਕੀ ਕੰਮ ਸੀ ?"

"ਮੈਂ ਦੀਦੀ ਨੂੰ ਮਿਲਣ ਆਈ ਸੀ।" ਕੁੜੀ ਨੇ ਮੇਰੇ ਵਲ ਨੀਝ ਨਾਲ ਤਕਦਿਆਂ ਕਿਹਾ।

"ਉਹ ਤਾਂ ਪੇਕੇ ਗਏ ਹੋਏ ਹਨ।" ਮੈਂ ਕਿਹਾ। "ਕੀ ਚਾਹੀਦਾ ਹੈ ਤੁਹਾਨੂੰ ?"

"ਰਤਾ ਕੁ ਦਹੀਂ।" ਉਹਨੇ ਛੋਟਾ ਜਿਹਾ ਚਮਚਾ ਦਿਖਾਉਂਦਿਆਂ ਕਿਹਾ।

ਮੈਂ ਚਮਚਾ ਦੇਖਿਆ ਤੇ ਮੇਰੀ ਨਿਗਾਹ ਫੇਰ ਕੁੜੀ ਦੇ ਸਿਰ ਤੋਂ ਪੈਰਾਂ ਤਕ ਘੁੰਮ ਗਈ।

ਜੋ ਕੁਝ ਮੈਂ ਦੇਖ ਚੁੱਕਾ ਸਾਂ ਉਸ ਵਿਚ ਗੋਰੇ ਰੰਗ ਤੇ ਲੰਮੇ ਨੱਕ ਤੋਂ ਬਿਨਾਂ ਹੋਰ ਕੋਈ ਵਾਧਾ ਨਾ ਹੋਇਆ। ਛੋਟਾ ਜਿਹਾ ਮੱਥਾ ਤੇ ਛੋਟੀਆਂ ਛੋਟੀਆਂ ਅੱਖਾਂ ਰਤਾ ਜ਼ਹੀਨ ਜਿਹੀਆਂ।

"ਤੁਹਾਡਾ ਨਾਉਂ ਪੁੱਛ ਸਕਦਾ ਹਾਂ ?"

"ਵੀਨਾ।"

"ਨਾਉਂ ਤਾਂ ਬਹੁਤ ਸੋਹਣਾ ਹੈ। ਤੁਹਾਨੂੰ ਸਤਾਰ ਵਜਾਉਣ ਦਾ ਸ਼ੌਕ ਹੈ ?"

"ਸ਼ੌਕ ਤਾਂ ਬਹੁਤ ਸਾਰੇ ਹਨ, ਪਰ ਪੂਰੇ ਨਹੀਂ ਹੁੰਦੇ। ਉਂਝ ਸੰਗੀਤ ਨਾਲ ਮੇਰਾ ਦੂਰ ਦਾ ਵੀ ਵਾਸਤਾ ਨਹੀਂ। ਤੁਸੀਂ ਕਿਹੜੀ ਕਿਤਾਬ ਪੜ੍ਹ ਰਹੇ ਹੋ ?"

"ਹਿੰਦੀ ਦਾ ਇਕ ਨਾਵਲ।"

"ਮੈਨੂੰ ਪੜ੍ਹਨ ਲਈ ਦੇ ਦਿਉਗੇ ?"

"ਤੁਸੀਂ ਮੇਰੇ ਨਾਉਂ ਤੋਂ ਵਾਕਫ਼ ਹੋ ਕਿ ਆਪਣੀ ਜਾਣ ਪਛਾਣ ਮੈਂ ਆਪ ਕਰਵਾਵਾਂ ?"

"ਤੁਹਾਡੇ ਦੋ ਨਾਵਲ ਪੜ੍ਹ ਚੁੱਕੀ ਹਾਂ।"

"ਮਤਲਬ, ਤੁਸੀਂ ਮੇਰੀ ਫ਼ੈਨ ਹੋ !" ਮੈਂ ਖ਼ੁਸ਼ ਹੁੰਦਿਆਂ ਕਿਹਾ।

"ਕੁਝ ਵੀ ਸਮਝ ਲਓ। ਮੈਂ ਤੁਹਾਨੂੰ ਆਉਂਦਿਆਂ ਜਾਂਦਿਆਂ ਕਈ ਵਾਰ ਦੇਖਿਆ ਹੈ। ਹੁਣ ਚਲਦੀ ਹਾਂ। ਮਮੀ ਉੱਪਰ ਮੇਰਾ ਇੰਤਜ਼ਾਰ ਕਰ ਰਹੀ ਹੋਵੇਗੀ।"

ਇਹ ਕਹਿ ਕੇ ਉਹ ਛੇਤੀ ਨਾਲ ਕਮਰੇ ਤੋਂ ਬਾਹਰ ਨਿਕਲ ਗਈ।

ਅਸਲ ਵਿਚ ਵੀਨਾ ਦੀ ਗਿਣਤੀ ਸੁਹਣੀਆਂ ਕੁੜੀਆਂ ਵਿਚ ਨਹੀਂ ਕੀਤੀ ਜਾ ਸਕਦੀ। ਇਸ ਲਈ ਮੈਂ ਉਹਦੇ ਸਰੀਰ ਦੀਆਂ ਗੋਲਾਈਆਂ, ਮੋੜਾਂ ਤੇ ਬਹੁਤਾ ਸਮਾਂ ਨਾ ਖ਼ਰਚ ਕੀਤਾ। ਇਕ ਸਰਸਰੀ ਜਿਹੀ ਝਾਤ ਪਾ ਕੇ ਮਨ ਸਮਝਾ ਲਿਆ ਕਿ ਇਸ ਕੁੜੀ ਬਾਰੇ ਬਹੁਤਾ ਸੋਚਣਾ, ਸਮਾਂ ਹੀ ਗਾਲਣਾ ਹੈ।

ਇਕ ਦੋ ਦਿਨ ਗੁਜ਼ਰ ਗਏ। ਵੀਨਾ ਨਾ ਆਈ। ਉਹ ਆ ਵੀ ਜਾਂਦੀ ਤਾਂ ਕੀ ਹੋ ਜਾਣਾ ਸੀ।

ਮੇਰਾ ਦਸਤੂਰ ਇਹ ਹੈ ਕਿ ਰਾਤ ਦਾ ਖਾਣਾ ਖਾ ਕੇ ਪੜ੍ਹਦਾ ਹਾਂ, ਕਦੇ ਕਦੇ ਖਿੜਕੀ ਤੋਂ ਬਾਹਰ ਦੇ ਦ੍ਰਿਸ਼ ਦੇਖਦਾ ਹਾਂ, ਮੇਰੀ ਖਿੜਕੀ ਤੋਂ ਰਤਾ ਕੁ ਵਿੱਥ ਤੇ ਦੋ ਨਾਰੀਅਲ ਦੇ ਦਰਖ਼ਤ ਲੰਮੀਆਂ ਲੰਮੀਆਂ ਗਰਦਣਾਂ ਚੁੱਕੀ ਦੋ ਦੋਸਤਾਂ ਵਾਂਗ ਇਕ ਦੂਜੇ ਨੂੰ ਦੇਖਦੇ ਰਹਿੰਦੇ ਹਨ। ਨਾ ਆਪਸ ਵਿਚ ਲੜਦੇ ਹਨ, ਨਾ ਝਗੜਦੇ ਹਨ। ਉਸ ਨੀਲੇ ਅਸਮਾਨ ਦੇ ਥੱਲੇ, ਏਸ ਜ਼ਮੀਨ ਦੇ ਉੱਪਰ ਉਹਨਾਂ ਦੋਹਾਂ ਦੀ ਦੋਸਤੀ ਵਿਚ ਕੋਈ ਫ਼ਰਕ ਨਹੀਂ ਆਇਆ। ਹਾਂ ਜਦ ਕਦੇ ਜ਼ੋਰ ਦੀ ਹਵਾ ਚਲਦੀ ਹੈ ਤਾਂ ਦੋਵੇਂ ਦੋਸਤ ਆਪਣੀਆਂ ਬਾਹਵਾਂ ਫੈਲਾ ਕੇ ਇਕ ਦੂਜੇ ਨਾਲ ਲਿਪਟ ਜਾਂਦੇ ਹਨ, ਖ਼ੁਸ਼ੀ ਨਾਲ ਝੂਮਦੇ ਤੇ ਗਾਉਂਦੇ ਹਨ। ਠੀਕ ਉਸੇ ਵੇਲੇ ਮੈਨੂੰ ਫੇਰ ਹਲਕੀ ਜਿਹੀ ਚਾਪ ਸੁਣਾਈ ਦਿਤੀ।

"ਨਮਸਤੇ।"

ਮੈਂ ਮੁੜ ਕੇ ਦੇਖਿਆ। ਸਾਹਮਣੇ ਵੀਨਾ ਖੜੀ ਸੀ!

"ਓ...ਤੁਸੀਂ ? ਤਸ਼ਰੀਫ਼ ਰਖੋ।" ਮੈਂ ਘੜੀ ਦੇਖੀ। ਰਾਤ ਦੇ ਸਾਢੇ ਦਸ ਵਜ ਚੁੱਕੇ ਸਨ।

ਉਹ ਸੋਫ਼ੇ ਤੇ ਬੈਠ ਗਈ।

"ਨਾ ਦੀਦੀ ਘਰ ਵਿਚ ਹੈ, ਨਾ ਦਹੀਂ ਮੇਰੇ ਕੋਲ ਹੈ। ਜਦੋਂ ਦੀ ਦੀਦੀ ਪੇਕੇ ਗਈ ਹੈ, ਮੈਂ ਹੋਟਲ ਵਿਚ ਖਾਣਾ ਖਾਂਦਾ ਹਾਂ...ਨਹੀਂ ਤਾਂ ਦਹੀਂ ਦਾ ਪ੍ਰਬੰਧ ਝੱਟ ਕਰ ਦਿੰਦਾ।"

"ਮੈਂ ਦਹੀਂ ਲੈਣ ਨਹੀਂ ਆਈ। ਅੱਜ ਕਿਤਾਬ ਲੈਣ ਆਈ ਹਾਂ।"

"ਤੁਹਾਡੇ ਸ਼ੌਕ ਦੀ ਦਾਦ ਦੇਣੀ ਪਵੇਗੀ। ਪੂਰੀ ਬਿਲਡਿੰਗ ਵਿਚ ਤੁਸੀਂ ਹੀ ਇਕ ਲੜਕੀ ਹੋ ਜਿਹਨੂੰ ਕਿਤਾਬਾਂ ਪੜ੍ਹਨ ਦਾ ਸ਼ੌਕ ਹੈ। ਬਹੁਤੀਆਂ ਕੁੜੀਆਂ ਤਾਂ ਫ਼ਿਲਮਾਂ ਦੇਖਦੀਆਂ ਹਨ ਜਾਂ ਆਪਸ ਵਿਚ ਲੜ ਕੇ ਵਕਤ ਖ਼ਰਾਬ ਕਰਦੀਆਂ ਹਨ।"

"ਧੰਨਵਾਦ, ਏਸ ਪਰਸੰਸਾ ਦਾ।"

"ਮੈਂ ਥੋੜਾ ਜਿਹਾ ਮੂੰਹ-ਫਟ ਤੇ ਨਿੱਡਰ ਹਾਂ। ਜੇ ਤੁਸੀਂ ਬੁਰਾ ਨਾ ਮੰਨੋ ਤਾਂ ਅਰਜ਼ ਕਰ ਦਿਆਂ ਕਿ ਤੁਹਾਡੀ ਬੌਡੀ ਦਾ ਹੇਠਲਾ ਹਿੱਸਾ, ਕੂੱਲੇ, ਪੱਟ ਤੇ ਪਿੰਜਣੀਆਂ, ਬਹੁਤ ਆਕਰਸ਼ਕ ਹੈ।

ਉਹ ਚੁੱਪ ਰਹੀ।

"ਬੁਰਾ ਮੰਨ ਗਏ ?"

"ਜੀ ਨਹੀਂ। ਥੈਂਕ ਯੂ ਫ਼ਾਰ ਦ ਕੰਪਲੀਮੈਂਟ।"

"ਕਿਹੜੀ ਕਿਤਾਬ ਪੜ੍ਹਨਾ ਪਸੰਦ ਕਰੋਗੇ ?"

"ਕੋਈ ਆਪਣੀ ਕਿਤਾਬ ਦੇ ਦਿਉ।"

"ਤੁਹਾਡੀ ਉਮਰ ਕਿੰਨੀ ਹੋਵੇਗੀ ?"

"ਬੱਸ ਏਹੋ, ਵੀਹ ਇੱਕੀ।"

"ਪਰ ਤੁਸੀਂ ਦਿਸਦੇ ਨਹੀਂ ਵੀਹ ਇੱਕੀ ਦੇ।"

"ਥੈਂਕ ਯੂ!" ਭਲਾ ਉਸ ਵੇਲੇ ਥੈਂਕ ਯੂ ਕਹਿਣ ਦੀ ਕੀ ਲੋੜ ਸੀ!

"ਮੈਂ ਵਧੇਰੇ ਕਰ ਕੇ 'ਸੈਕਸ' ਤੇ ਲਿਖਦਾ ਹਾਂ। ਏਹੋ ਮੇਰਾ ਮਨ-ਭਾਉਂਦਾ ਵਿਸ਼ਾ ਹੈ।"

"ਮੈਨੂੰ ਤੁਹਾਡੀ ਸ਼ੈਲੀ ਪਸੰਦ ਹੈ। ਤੁਸੀਂ ਖੁਲ੍ਹ ਕੇ ਸਾਰੀਆਂ ਗੱਲਾਂ ਕਹਿ ਦਿੰਦੇ ਹੋ।"

ਮੈਂ ਥੈਂਕ ਯੂ ਕਹਿਣ ਹੀ ਵਾਲਾ ਸਾਂ ਪਰ ਚੁੱਪ ਰਿਹਾ। ਸ਼ਬਦਾਂ ਨੂੰ ਵਾਰ ਵਾਰ ਦੁਹਰਾਉਣਾ ਬੇਵਕੂਫ਼ੀ ਦੀ ਦਲੀਲ ਹੈ। ਮੈਂ ਅਲਮਾਰੀ ਵਿਚੋਂ ਇਕ ਨਾਵਲ ਕੱਢਿਆ

ਤੇ ਵੀਨਾ ਦੇ ਹਵਾਲੇ ਕਰ ਦਿਤਾ। "ਪੜ੍ਹਨ ਤੋਂ ਬਾਅਦ ਆਪਣੀ ਰਾਇ ਜ਼ਰੂਰ ਦੱਸਣਾ।"

"ਜ਼ਰੂਰ।"

"ਤੁਸੀਂ ਕਾਲਜ ਵਿਚ ਪੜ੍ਹਦੇ ਹੋ ?"

"ਪੜ੍ਹਦੀ ਸੀ। ਹੁਣ ਪੜ੍ਹਨਾ ਛੱਡ ਦਿਤਾ।"

ਇਹ ਕਹਿ ਕੇ ਵੀਨਾ ਨੇ ਇਜਾਜ਼ਤ ਮੰਗੀ।

... ... ...

ਏਸ ਤਰ੍ਹਾਂ ਵੀਨਾ ਮੇਰੇ ਕਮਰੇ ਵਿਚ ਆਉਣ ਲੱਗੀ। ਹੁਣ ਤਾਂ ਉਹ ਦਿਨ ਨੂੰ ਵੀ ਆ ਜਾਂਦੀ। ਇਹਨੂੰ ਮੇਰੀ ਚੰਗੀ ਆਦਤ ਕਹੋ ਜਾਂ ਬੁਰੀ ਮੈਂ ਲੋਕਾਂ ਦੀ ਪਰਸੰਸਾ ਲੋੜੋਂ ਬਹੁਤੀ ਕਰਦਾ ਹਾਂ। ਭਾਵ ਪਰਸੰਸਾ ਕਰਨ ਵਿਚ ਤੰਗਦਿਲੀ ਨਹੀਂ ਵਰਤਦਾ। ਸ਼ਾਇਦ ਇਸੇ ਲਈ ਲੋਕ ਮੇਰੇ ਨਾਲ ਬਹੁਤ ਛੇਤੀ ਹਿਲ ਮਿਲ ਜਾਂਦੇ ਹਨ, ਤੇ ਮੇਰੇ ਵਲ ਦੋਸਤੀ ਦਾ ਹੱਥ ਵਧਾਉਂਦੇ ਹਨ। ਵੀਨਾ ਨਾਲ ਵੀ ਮੇਰਾ ਵਰਤਾਉ ਸ਼ਾਇਦ ਇਸੇ ਤਰ੍ਹਾਂ ਦਾ ਸੀ। ਜਦ ਕਦੇ ਮੈਂ ਉਹਦੇ ਕੋਲ ਜਾਂਦਾ ਉਹ ਝੱਟ ਖੜੀ ਹੋ ਜਾਂਦੀ। ਉਹਦੇ ਨੱਕ ਦੀਆਂ ਸੰਵੇਦਨਸ਼ੀਲ ਨਾਸਾਂ ਫੜਕਣ ਲਗਦੀਆਂ, ਨਾ ਜਾਣੇ ਉਹ ਮੈਨੂੰ ਆਪਣੇ ਨੇੜੇ ਦੇਖ ਕੇ ਘਬਰਾ ਕਿਉਂ ਜਾਂਦੀ ਸੀ। ਮੈਂ ਏਸ ਘਬਰਾਹਟ ਦਾ ਕਾਰਨ ਕਦੇ ਨਾ ਪੁੱਛਿਆ।

ਕਦੇ ਕਦੇ ਦਿਨ ਗੁਜ਼ਰਨ ਲਗਦੇ ਹਨ ਤਾਂ ਉਂਝੇ ਗੁਜ਼ਰ ਜਾਂਦੇ ਹਨ, ਬਿਨਾਂ ਕਿਸੇ ਹਾਦਸੇ ਦੇ। ਕੋਈ ਆਉਂਦਾ ਹੈ, ਚਲਾ ਜਾਂਦਾ ਹੈ। ਦਿਲ ਤੇ ਕੋਈ ਅਸਰ ਨਹੀਂ ਹੁੰਦਾ। ਸੂਰਜ ਚੜ੍ਹਦਾ ਹੈ, ਢਲਦਾ ਹੈ। ਰਾਤ ਆਉਂਦੀ ਹੈ, ਚੰਦ ਉੱਭਰਦਾ ਹੈ, ਤਾਰੇ ਚਮਕਦੇ ਹਨ। ਨਾਰੀਅਲ ਦੇ ਦਰਖ਼ਤ ਆਪਸ ਵਿਚ ਕੰਨਫੂਸੀਆਂ ਕਰਦੇ ਹਨ। ਲੋਕ ਪੌੜੀਆਂ ਤੋਂ ਉਤਰਦੇ ਹਨ, ਚੜ੍ਹਦੇ ਹਨ, ਕੋਈ ਕਿਸੇ ਨੂੰ ਗਾਹਲਾਂ ਦਿੰਦਾ ਹੈ, ਬੱਚਿਆਂ ਪਿਛੇ ਲੜਾਈਆਂ ਹੁੰਦੀਆਂ ਹਨ, ਤੀਵੀਆਂ ਬਾਹਰ ਨਿਕਲ ਆਉਂਦੀਆਂ ਹਨ, ਇਕ ਦੂਜੇ ਨੂੰ ਏਨੀਆਂ ਗੰਦੀਆਂ ਗਾਹਲਾਂ ਦਿੰਦੀਆਂ ਹਨ ਕਿ ਚੰਗੀਆਂ ਖ਼ਾਸੀਆਂ ਔਰਤਾਂ ਤੋਂ ਨਫ਼ਰਤ ਹੋ ਜਾਦੀ ਹੈ। ਤੀਵੀਆਂ ਗਾਹਲਾਂ ਬਕ ਬਕ ਕੇ ਥੱਕ ਜਾਂਦੀਆਂ ਹਨ, ਫੇਰ ਆਪਣੇ ਕਮਰਿਆਂ ਵਿਚ ਚਲੀਆਂ ਜਾਂਦੀਆਂ ਹਨ।

ਵੀਨਾ ਵੀ ਉਸੇ ਤਰ੍ਹਾਂ ਆਉਂਦੀ ਰਹੀ ਤੇ ਜਾਂਦੀ ਰਹੀ। ਦਰਦ ਦੀ ਲਹਿਰ ਨਾ ਉੱਭਰੀ ਨਾ ਵਧੀ। ਨਾ ਕੋਈ ਨੇੜੇ ਆਇਆ ਨਾ ਦੂਰ ਗਿਆ। ਦਿਲ ਧੜਕਿਆ ਜ਼ਰੂਰ ਪਰ ਉਹਦੀ ਰਫ਼ਤਾਰ ਵਿਚ ਤੇਜ਼ੀ ਤੇ ਦ੍ਰਿੜ੍ਹਤਾ ਨਾ ਆਈ। ਬੱਸ ਇਕ ਹੀ ਰਫ਼ਤਾਰ ਨਾਲ ਧੜਕਦਾ ਰਿਹਾ। ਜਿਸ ਤਰ੍ਹਾਂ ਉਹਨੂੰ ਧੜਕਣਾ ਚਾਹੀਦਾ ਹੈ, ਭਾਵ ਕੇਵਲ ਜਿਉਂਦੇ ਰਹਿਣ ਲਈ।

ਫੇਰ ਇਕ ਦਿਨ ਵੀਨਾ ਨੱਸੀ ਨੱਸੀ ਮੇਰੇ ਕਮਰੇ ਵਿਚ ਆਈ, "ਅਸੀਂ ਏਥੋਂ ਜਾ ਰਹੇ ਹਾਂ !"

"ਇਹ ਗੱਲ ਖ਼ੁਸ਼ੀ ਦੀ ਹੈ ਕਿ ਗ਼ਮ ਦੀ ?"

"ਤੁਸੀਂ ਦੱਸੋ ਨਾ !"

"ਇਸ ਬਿਲਡਿੰਗ ਤੋਂ ਬਾਹਰ ਚਲੇ ਜਾਣਾ ਹੀ ਖ਼ੁਸ਼ੀ ਦੀ ਨਿਸ਼ਾਨੀ ਹੈ ।"

"ਕਿਉਂ ?"

"ਚਾਰੋਂ ਪਾਸੇ ਏਨੀ ਗੰਦਗੀ ਹੈ ਕਿ ਦਮ ਘੁਟਣ ਲਗਦਾ ਹੈ ! ਖ਼ੈਰ, ਤੁਸੀਂ ਕਦ ਜਾ ਰਹੇ ਹੋ ?"

"ਚਾਰ ਮਹੀਨੇ ਬਾਅਦ...ਮੇਰੇ ਡੈਡੀ ਨੇ ਬੋਰੀਵਲੀ ਵਿਚ ਇਕ ਫ਼ਲੈਟ ਖ਼ਰੀਦ ਲਿਆ ਹੈ । ਉਹ ਫ਼ਲੈਟ ਤਿੰਨ ਮਹੀਨੇ ਵਿਚ ਤਿਆਰ ਹੋ ਜਾਵੇਗਾ । ਉਸ ਪਿਛੋਂ ਅਸੀਂ ਏਥੋਂ ਸ਼ਿਫ਼ਟ ਹੋ ਜਾਵਾਂਗੇ । ਅਸੀਂ ਉੱਪਰ ਵਾਲਾ ਕਮਰਾ ਖ਼ਾਲੀ ਕਰ ਦਿਆਂਗੇ । ਜੇ ਤੁਹਾਡਾ ਕੋਈ ਦੋਸਤ ਸਾਡਾ ਕਮਰਾ ਲੈਣਾ ਚਾਹੇ ਤਾਂ ਲੈ ਸਕਦਾ ਹੈ ।"

"ਕਿੱਡਾ ਵੱਡਾ ਕਮਰਾ ਹੈ ?"

"ਤੁਹਾਡੇ ਵਾਲੇ ਕਮਰੇ ਤੋਂ ਜ਼ਰਾ ਕੁ ਵੱਡਾ ਹੋਵੇਗਾ । ਬਾਲਕਨੀ ਵੀ ਹੈ । ਤੁਸੀਂ ਕਮਰਾ ਦੇਖ ਸਕਦੇ ਹੋ । ਚੱਲੋ ਨਾ ।"

"ਉੱਪਰ ਕੌਣ ਹੈ ?"

"ਕੋਈ ਵੀ ਨਹੀਂ !"

"ਤੁਹਾਡੀ ਮਮੀ ?"

"ਬਾਹਰ ਗਈ ਹੋਈ ਹੈ ।"

"ਡੈਡੀ ?"

"ਦਫ਼ਤਰ ।"

"ਤੁਹਾਡਾ ਭਰਾ ?"

"ਕੰਮ ਤੇ ਗਿਐ ।"

"ਤੂੰ ਏਸ ਵੇਲੇ ਘਰ ਇਕੱਲੀ ਹੈਂ ?"

"ਜੀ ਹਾਂ । ਚਲੋ ਉੱਪਰ ।"

ਨਾ ਜਾਣੇ ਮੈਂ ਕੀ ਦੇਖਿਆ ਜਿਹਨੇ ਮੈਨੂੰ ਉੱਪਰ ਜਾਣ ਲਈ ਮਜਬੂਰ ਨਾ ਕੀਤਾ । ਇੱਕੀ ਬਾਈ ਸਾਲ ਦੀ ਜੁਆਨ ਕੁੜੀ ਜੇ ਤੁਹਾਨੂੰ ਕਹੇ ਚਲੋ ਉੱਪਰ...ਤੇ ਨਾਲ ਹੀ ਇਹ ਕਹੇ ਕਿ ਮੈਂ ਇਕੱਲੀ ਹਾਂ...! ਮਮੀ, ਡੈਡੀ, ਤੇ ਭਾਈ ਸਭ ਬਾਹਰ ਗਏ ਹੋਏ ਹਨ, ਤਾਂ ਤੁਸੀਂ ਜ਼ਰੂਰ ਕੁੜੀ ਦੇ ਨਾਲ ਜਾਓਗੇ, ਪਰ ਮੈਂ ਨਾ ਗਿਆ । ਤੁਸੀਂ ਸਮਝ ਗਏ ਨਾ ਮੇਰੀ ਗੱਲ ? ਕੁੜੀ ਵਿਚ ਕੁਝ ਹੋਣਾ ਚਾਹੀਦਾ ਹੈ । ਸ਼ਾਇਦ ਉਸ ਵਿਚ

ਸਭ ਕੁਝ ਸੀ, ਜਿਹੜਾ ਮੈਨੂੰ ਨਜ਼ਰ ਨਾ ਆਇਆ ਤੇ ਜੋ ਕੁਝ ਮੈਨੂੰ ਨਜ਼ਰ ਆਇਆ ਉਹ ਨਾ ਹੋਣ ਦੇ ਬਰਾਬਰ ਸੀ !

"ਪਹਿਲਾਂ ਇਹ ਦੱਸੋ ਪਗੜੀ ਕੀ ਹੋਵੇਗੀ ?"

"ਬੱਸ ਏਹੀ ਪੰਦਰਾਂ ਹਜ਼ਾਰ ਰੁਪਏ ।"

"ਤਾਂ ਪਹਿਲਾਂ ਮੈਂ ਕਿਸੇ ਦੋਸਤ ਨਾਲ ਗੱਲ ਕਰ ਲਵਾਂ, ਫੇਰ ਪਤਾ ਦੇਵਾਂਗਾ ।"

ਉਹ ਮੂੰਹ ਲਟਕਾ ਕੇ ਚਲੀ ਗਈ ਤੇ ਮੈਂ ਕੁਰਸੀ ਵਿਚ ਧਸ ਗਿਆ । ਮੈਂ ਸੋਚਦਾ ਜ਼ਿਆਦਾ ਹਾਂ, ਅਮਲ ਘੱਟ ਕਰਦਾ ਹਾਂ । ਸੋਚਣ ਦੀ ਕ੍ਰਿਆ ਬਹੁਤ ਔਖੀ ਤੇ ਦੁਖਦਾਈ ਹੁੰਦੀ ਹੈ । ਦੁਨੀਆ ਵਿਚ ਸਭ ਤੋਂ ਔਖਾ ਕੰਮ ਸੋਚਣਾ ਹੈ, ਤੇ ਜੋ ਕੁਝ ਮੈਂ ਸੋਚਿਆ ਸੀ, ਠੀਕ ਹੀ ਸੋਚਿਆ ਸੀ ।

... ... ...

ਤਿੰਨ ਮਹੀਨੇ ਬੀਤ ਗਏ । ਇਕ ਵਾਰ ਫੇਰ ਵੀਨਾ ਆਈ ਤੇ ਕਹਿਣ ਲੱਗੀ । "ਕਲ੍ਹ ਨੂੰ ਅਸੀਂ ਜਾ ਰਹੇ ਹਾਂ । ਏਥੋਂ ਜਾਣ ਨੂੰ ਮੇਰਾ ਜੀਅ ਨਹੀਂ ਕਰਦਾ । ਕੀ ਕਰਾਂ । ਮਾਤਾ ਪਿਤਾ ਮਜਬੂਰ ਕਰ ਰਹੇ ਹਨ । ਉਹ ਜਗਾਹ ਬਹੁਤ ਖੁਲ੍ਹੀ ਹੈ । ਮਕਾਨ ਸਾਫ਼ ਤੇ ਸੁਥਰਾ ਹੈ । ਏਸ ਬਿਲਡਿੰਗ ਦੀ ਤਰ੍ਹਾਂ ਗੰਦਾ ਨਹੀਂ । ਫੇਰ ਵੀ..."

"ਫੇਰ ਵੀ ਕੀ...?"

"ਜੀਅ ਨਹੀਂ ਲਗਣਾ ।"

"ਕਿਉਂ ?"

"ਬਚਪਨ ਦੀਆਂ ਸਹੇਲੀਆਂ ਏਥੇ ਹੀ ਰਹਿੰਦੀਆਂ ਹਨ...ਓਥੇ ਸ਼ਾਇਦ ਦਿਲ ਨਾ ਲੱਗੇ ।"

"ਦਿਲ ਲਾਉਣ ਦਾ ਜਤਨ ਕਰਨਾ ।"

"ਜਤਨ ਤਾ ਕਰਾਂਗੀ, ਪਰ ਇਹ ਨਾਮੁਰਾਦ ਦਿਲ ਕਿਸੇ ਦੀ ਸੁਣਦਾ ਨਹੀਂ । ਆਪਣੀ ਹੀ ਕਰਦਾ ਹੈ । ਮੈਂ ਫ਼ੋਨ ਕਰਾਂਗੀ ਤੁਹਾਨੂੰ । ਤੁਸੀਂ ਜਵਾਬ ਤਾਂ ਦਿਓਗੇ ਨਾ ?"

"ਭਲਾ ਤੁਸੀਂ ਫ਼ੋਨ ਕਰੋ ਤੇ ਮੈਂ ਜਵਾਬ ਨਾ ਦਿਆਂ । ਇਹ ਕਿਵੇਂ ਹੋ ਸਕਦਾ ਹੈ ਵੀਨਾ ?" ਮੈਂ ਗੱਲ ਵਧਾਉਣ ਦੀ ਕੋਸ਼ਿਸ਼ ਕੀਤੀ ।

"ਤੁਸੀਂ ਫ਼ਰੇਬ ਦੇਣਾ ਖ਼ੂਬ ਜਾਣਦੇ ਹੋ ।" ਸ਼ਾਇਦ ਵੀਨਾ ਨੇ ਜੋ ਕੁਝ ਕਹਿਣਾ ਸੀ ਉਹ ਕਹਿ ਦਿੱਤਾ, ਪਰ ਮੈਂ ਕਦ ਤ੍ਰਭਕਣ ਵਾਲਾ ਸਾਂ ।

"ਮੈਂ ਤੁਹਾਨੂੰ ਫ਼ਰੇਬ ਨਹੀਂ ਦੇ ਰਿਹਾ, ਆਪਣੇ ਆਪ ਨੂੰ ਫ਼ਰੇਬ ਦੇ ਰਿਹਾ ਹਾਂ, ਵੀਨਾ ! ਜ਼ਿੰਦਗੀ ਵਿਚ ਜਿਉਂਦੇ ਰਹਿਣ ਲਈ ਮੈਂ ਇਕ ਹੀ ਨੁਸਖ਼ਾ ਕੱਢਿਆ ਹੈ, ਜਿਹੜਾ ਬੇਹੱਦ ਸਫਲ ਹੈ ।"

"ਕੀ ?"

"ਜਿਊਣ ਲਈ ਆਪਣੇ ਆਪ ਨੂੰ ਫ਼ਰੇਬ ਦਿਉ ।"

ਸ਼ਾਇਦ ਉਹ ਮੇਰੀ ਗੱਲ ਨਹੀਂ ਸਮਝੀ ।

"ਹੁਣ ਇਜਾਜ਼ਤ ਚਾਹਾਂਗੀ", ਤੇ ਉਹ ਚਲੀ ਗਈ ।

ਕਹਾਣੀ ਏਥੇ ਵੀ ਮੁੱਕ ਸਕਦੀ ਸੀ, ਪਰ ਏਥੇ ਮੁੱਕੀ ਨਾ। ਕੁਝ ਮਹੀਨੇ ਗੁਜ਼ਰ ਗਏ । ਵੀਨਾ ਦਾ ਇਕ ਦੋ ਵਾਰ ਫ਼ੋਨ ਆਇਆ । ਇਕ ਵਾਰ ਉਹਨੇ ਕਿਹਾ, "ਮੈਂ ਤੁਹਾਨੂੰ ਇਕ ਜ਼ਰੂਰੀ ਗੱਲ ਕਹਿਣੀ ਹੈ ।" ਮੈਂ ਕਿਹਾ, "ਕਹੋ !" ਕਹਿਣ ਲੱਗੀ, "ਫ਼ੋਨ ਤੇ ਨਹੀਂ, ਤੁਹਾਡੇ ਘਰ ਆ ਕੇ ।" ਮੈਂ ਕਿਹਾ, "ਚਲੋ ਆਓ !"

ਫੇਰ ਇਕ ਦਿਨ ਵੀਨਾ ਆ ਗਈ ।

"ਦੀਦੀ ਕਿਥੇ ਹੈ ?"

"ਦੂਜੇ ਕਮਰੇ ਵਿਚ ।"

"ਪਹਿਲਾਂ ਦੀਦੀ ਨਾਲ ਗੱਲ ਬਾਤ ਕਰ ਲਵਾਂ । ਫੇਰ ਤੁਹਾਡੇ ਨਾਲ ਵਿਚਾਰ ਵਟਾਂਦਰਾ ਕਰਾਂਗੀ ।"

ਇਹ ਕਹਿ ਕੇ ਉਹ ਦੂਜੇ ਕਮਰੇ ਵਿਚ ਗਈ, ਅੱਧੇ ਘੰਟੇ ਬਾਅਦ ਵਾਪਸ ਆਈ ।

"ਤੁਹਾਥੋਂ ਸਲਾਹ ਲੈਣੀ ਹੈ । ਤੁਸੀਂ ਉਮਰ ਵਿਚ ਮੈਥੋਂ ਵੱਡੇ ਹੋ । ਤਜਰਬਾਕਾਰ ਵੀ ਹੋ। ਪੰਦਰਾਂ ਦਿਨ ਹੋਏ ਮੇਰੇ ਭਰਾ ਦੀ ਸ਼ਾਦੀ ਹੋਈ ਸੀ । ਮੈਂ ਸ਼ਰਮਿੰਦੀ ਹਾਂ ਕਿ ਤੁਹਾਨੂੰ ਬੁਲਾ ਨਾ ਸਕੀ । ਮੁਆਫ਼ੀ ਚਾਹੁੰਦੀ ਹਾਂ । ਏਸ ਸ਼ਾਦੀ ਵਿਚ ਇਕ ਲੜਕੇ ਨਾਲ ਮੁਲਾਕਾਤ ਹੋਈ । ਤੇ ਬੱਸ 'ਲਵ ਐਟ ਫ਼ਸਟ ਸਾਈਟ' ਵਾਲੀ ਬੀਤੀ ।"

"ਇਹ ਤਾਂ ਖ਼ੁਸ਼ੀ ਦੀ ਗੱਲ ਹੈ । ਹੁਣ ਸ਼ਾਦੀ ਕਰ ਲਓ ।"

"ਸ਼ਾਦੀ ਨਹੀਂ ਹੋ ਸਕਣੀ ।"

"ਕਿਉਂ ?"

"ਉਹ ਪੰਜਾਬੀ ਹੈ, ਅਸੀਂ ਸਿੰਧੀ ਹਾਂ ।"

"ਤਾਂ ਕੀ ਹੋਇਆ ? ਪਹਿਲਾਂ ਇਹ ਦੱਸੋ ਮੁੰਡਾ ਤੁਹਾਨੂੰ ਪਸੰਦ ਹੈ ?"

"ਬਹੁਤ !"

"ਨੌਕਰ ਹੈ ?"

"ਹਾਂ ।"

"ਕਿਥੇ ਰਹਿੰਦਾ ਹੈ ?"

"ਦਿੱਲੀ ਵਿਚ ।"

"ਤਾਂ ਫੇਰ ਦੇਰ ਕਿਸ ਗੱਲ ਦੀ ਹੈ ?"

"ਹੁਣ ਮੈਂ ਕੀ ਕਰਾਂ...?"

"ਪਹਿਲਾਂ ਤਾਂ ਉਹਨੂੰ ਚਿੱਠੀ ਲਿਖੋ..."

"ਮੈਂ ਉਹਨੂੰ ਚਿੱਠੀ ਨਹੀਂ ਲਿਖਣੀ। ਪਹਿਲਾਂ ਉਹ ਚਿੱਠੀ ਲਿਖੇ..."

"ਵੇਖੋ ਵੀਨਾ! ਇਹਨਾਂ ਛੋਟੀਆਂ ਛੋਟੀਆਂ ਗੱਲਾਂ ਲਈ ਆਪਣੀ ਜ਼ਿੰਦਗੀ ਬਰਬਾਦ ਨਾ ਕਰੋ। ਹਾਂ! ਜੇ ਤੁਸੀਂ ਉਹਦੀ ਚਿੱਠੀ ਦੀ ਉਡੀਕ ਕਰਨਾ ਚਾਹੁੰਦੇ ਹੋ ਤਾਂ ਕਰ ਲਓ। ਸਾਫ਼ ਜ਼ਾਹਰ ਹੈ ਕਿ ਉਹ ਤੁਹਾਨੂੰ ਖ਼ਤ ਲਿਖੇਗਾ। ਆਪਣਾ ਪਿਆਰ ਪ੍ਰਗਟ ਕਰੇਗਾ। ਸ਼ਾਦੀ ਲਈ ਕਹੇਗਾ। ਤੁਹਾਨੂੰ ਚਿੱਠੀ ਦਾ ਜਵਾਬ ਦੇਣਾ ਚਾਹੀਦਾ ਹੈ। ਆਪਣਾ ਪਿਆਰ ਪ੍ਰਗਟ ਕਰਨਾ। ਜੇ ਤੁਸੀਂ ਸੱਚ ਮੁੱਚ ਉਸ ਮੁੰਡੇ ਨੂੰ ਚਾਹੁੰਦੇ ਹੋ ਤਾਂ ਸ਼ਾਦੀ ਲਈ ਹਾਂ ਕਰ ਦੇਣਾ।"

"ਇਹ ਸ਼ਾਦੀ ਕਿਵੇਂ ਹੋ ਸਕਦੀ ਹੈ?"

"ਕਿਉਂ ਨਹੀਂ ਹੋ ਸਕਦੀ?"

"ਮੈਂ ਪਹਿਲਾਂ ਹੀ ਕਹਿ ਚੁੱਕੀ ਹਾਂ ਕਿ ਉਹ ਪੰਜਾਬੀ ਹੈ ਤੇ ਮੈਂ ਸਿੰਧੀ! ਮੇਰੇ ਪਿਤਾ ਰਜ਼ਾਮੰਦ ਨਹੀਂ ਹੋਣਗੇ।"

"ਮੈਂ ਤੁਹਾਡੇ ਮਾਤਾ ਪਿਤਾ ਨਾਲ ਗੱਲ ਕਰਾਂਗਾ ਤੇ ਉਹਨਾਂ ਨੂੰ ਮਨਾ ਲਵਾਂਗਾ।"

"ਖ਼ੈਰ, ਪਹਿਲਾਂ ਤਾਂ ਇਹ ਕਰੋ ਕਿ ਉਸ ਦੇ ਖ਼ਤ ਤੁਹਾਡੇ ਪਤੇ ਤੇ ਆਉਣਗੇ। ਤੇ ਉਹ ਖ਼ਤ ਤੁਸੀਂ ਮੈਨੂੰ ਦਿਉਗੇ।"

"ਤਾਂ ਤੁਸੀਂ ਮੈਨੂੰ ਪੋਸਟ ਬੌਕਸ ਤੇ ਪੋਸਟਮੈਨ ਦੀ ਪਦਵੀ ਦੇ ਰਹੇ ਹੋ। ਧੰਨਵਾਦ ਇਹ ਮਾਣ ਬਖ਼ਸ਼ਣ ਲਈ।"

"ਏਨਾ ਕੁ ਕੰਮ ਤਾਂ ਮੇਰੇ ਲਈ ਕਰ ਦਿਉ!" ਵੀਨਾ ਨੇ ਸ਼ਰਮਾਉਂਦੇ ਹੋਏ ਕਿਹਾ।

"ਕੀ ਹਜ਼ੂਰ..."

... ... ...

ਹੁਣ ਚਿੱਠੀਆਂ ਆਉਣ ਲੱਗੀਆਂ। ਲਗਪਗ ਰੋਜ਼ ਹੀ ਇਕ ਚਿੱਠੀ ਆਉਂਦੀ। ਸੱਤ ਦਿਨਾਂ ਵਿਚ ਸੱਤ ਚਿਠੀਆਂ ਆਈਆਂ। ਉਹਨਾਂ ਸੱਤ ਦਿਨਾਂ ਵਿਚ ਵੀਨਾ ਦਾ ਕੋਈ ਫ਼ੋਨ ਨਾ ਆਇਆ। ਮੈਂ ਅਜੀਬ ਸ਼ਸ਼ੋਪੰਜ ਵਿਚ ਪੈ ਗਿਆ। ਬਹੁਤ ਹੀ ਬੇਵਫ਼ਾ ਜਿਹੀ ਕੁੜੀ ਹੈ। ਚਿੱਠੀਆਂ ਤੇ ਚਿੱਠੀਆਂ ਆ ਰਹੀਆਂ ਹਨ, ਤੇ ਵੀਨਾ ਨੂੰ ਇਹਨਾਂ ਚਿਠੀਆਂ ਬਾਰੇ ਕੋਈ ਦਿਲਚਸਪੀ ਨਹੀਂ।

ਅਚਾਨਕ ਇਕ ਦਿਨ ਵੀਨਾ ਦਾ ਫ਼ੋਨ ਆਇਆ। "ਕਿਉਂ ਕੋਈ ਚਿੱਠੀ ਆਈ?"

"ਇਕ ਖ਼ਤ ਥੋੜਾ! ਖ਼ਤਾਂ ਦਾ ਢੇਰ ਲੱਗਿਆ ਪਿਆ ਹੈ ਮੇਰੇ ਕੋਲ।"

"ਤੁਸੀਂ ਪੜ੍ਹੀਆਂ ਉਹ ਚਿਠੀਆਂ?"

"ਬਈ ਵਾਹ। ਇਸ਼ਕ ਤੁਸੀਂ ਫ਼ੁਰਮਾ ਰਹੇ ਹੋ, ਤੇ ਚਿੱਠੀਆਂ ਮੈਂ ਪੜ੍ਹਾਂ।" ਤੇ ਮੈਂ ਤੁਹਾਡੇ ਆਸ਼ਕ ਦੀਆਂ ਚਿਠੀਆਂ ਕਿਵੇਂ ਪੜ੍ਹ ਸਕਦਾ ਸਾਂ। ਆਖ਼ਰ ਮਰਦ ਹਾਂ, ਜੇ ਮੇਰੇ ਮਨ ਵਿਚ ਈਰਖਾ, ਸਾੜਾ, ਜਲਨ ਦੀ ਭਾਵਨਾ ਉੱਭਰ ਆਵੇ, ਫੇਰ ?"

"ਤੁਹਾਨੂੰ ਇਜਾਜ਼ਤ ਹੈ ਉਹਦੇ ਖ਼ਤ ਪੜ੍ਹਨ ਦੀ। ਸਗੋਂ ਖ਼ਤ ਪੜ੍ਹ ਕੇ ਮੈਨੂੰ ਸਲਾਹ ਦੇਣਾ।"

"ਕਿ ਪ੍ਰੇਮ ਕਿਵੇਂ ਕੀਤਾ ਜਾਂਦਾ ਹੈ ?" ਮੈਂ ਠਹਾਕਾ ਮਾਰ ਕੇ ਹੱਸਿਆ।

"ਹਾਂ, ਹਾਂ...ਤੁਸੀਂ ਤਾਂ ਏਸ ਲਾਈਨ ਦੇ ਮਾਸਟਰ ਹੋ ! ਮੈਂ ਤੁਹਾਡੇ ਪ੍ਰੇਮ ਦੇ ਬਹੁਤ ਕਿੱਸੇ ਸੁਣ ਚੁੱਕੀ ਹਾਂ।"

"ਬਦ ਨਾਲੋਂ ਬਦਨਾਮ ਬੁਰਾ !" ਮੈਂ ਹਸਦਿਆਂ ਕਿਹਾ।

"ਖ਼ਤ ਪੜ੍ਹ ਕੇ ਦੱਸਣਾ ਕਿ ਮੈਂ ਕੀ ਜਵਾਬ ਦਿਆਂ।"

"ਭਾਵ ਪੱਤਰ-ਵਿਹਾਰ ਵਿਚ ਵੀ ਤੁਹਾਨੂੰ ਸਿਖਸ਼ਾ ਦੇਣੀ ਪਵੇਗੀ ?"

"ਪਤਾ ਨਹੀਂ ਕੀ ਕੁਝ ਸਿਖਣਾ ਪੈਣਾ ਹੈ ਮੈਨੂੰ", ਵੀਨਾ ਹਸਦਿਆਂ ਬੋਲੀ।

"ਅੱਛਾ ਤਾਂ ਉਸ ਕਿਆਮਤ ਦਾ ਸਾਹਮਣਾ ਮੈਨੂੰ ਹੀ ਕਰਨਾ ਪਵੇਗਾ ? ਚਲੋ, ਮਨਜ਼ੂਰ ! ਜਿਥੇ ਪਹਿਲਾਂ ਏਨੇ ਜ਼ਖ਼ਮ ਖਾਧੇ ਨੇ ਇਕ ਹੋਰ ਸਹੀ।" ਮੈਂ ਛੇੜਦੇ ਹੋਏ ਕਿਹਾ।

... ... ...

ਮੈਂ ਚਿੱਠੀਆਂ ਪੜ੍ਹਨੀਆਂ ਸ਼ੁਰੂ ਕਰ ਦਿਤੀਆਂ। ਜਿਵੇਂ ਜਿਵੇਂ ਚਿੱਠੀਆਂ ਪੜ੍ਹਦਾ ਗਿਆ ਈਰਖਾ ਤੇ ਸਾੜੇ ਦਾ ਜਜ਼ਬਾ ਵਧਦਾ ਗਿਆ। ਦਿਮਾਗ਼ ਵਿਚ ਝਰਨਾਟਾਂ ਉੱਠਣ ਲੱਗੀਆਂ। ਚਿਠੀਆਂ ਵਿਚ ਡੂੰਘਾਈ ਨਹੀਂ ਸੀ। ਐਉਂ ਮਲੂਮ ਹੁੰਦਾ ਸੀ ਜਿਵੇਂ ਇਕ 'ਟੀਨਏਜਰ' ਨੇ ਦੂਜੇ 'ਟੀਨਏਜਰ' ਨੂੰ ਲਿਖੀਆਂ ਹੋਣ। ਇਕ ਵਿਚ ਅੰਕਿਤ ਸੀ, 'ਡਾਰਲਿੰਗ ! ਮੈਂ ਤੁਹਾਨੂੰ ਪਿਆਰ ਕਰਦਾ ਹਾਂ। ਬੇਹੱਦ ਪਿਆਰ ਕਰਦਾ ਹਾਂ। ਪਹਿਲੀ ਹੀ ਮਿਲਣੀ ਵਿਚ ਤੇਰਾ ਹੋ ਗਿਆ। ਮੇਰੀਆਂ ਉਂਗਲਾਂ ਜਦ ਪਹਿਲੀ ਵਾਰ ਤੇਰੀਆਂ ਉਂਗਲਾਂ ਨੂੰ ਛੋਹੀਆਂ ਤਾਂ ਸਾਰਾ ਸਰੀਰ ਥਰਥਰਾ ਉੱਠਿਆ। ਜਦ ਪਹਿਲੀ ਵਾਰ ਤੇਰੇ ਹੋਠ ਚੁੰਮੇ ਤਾਂ ਐਉਂ ਮਹਿਸੂਸ ਹੋਇਆ ਜਿਵੇਂ ਗੁਲਾਬ ਦੇ ਫੁੱਲਾਂ ਨੂੰ ਚੁੰਮ ਰਿਹਾ ਹੋਵਾਂ। ਜਦ ਤੂੰ ਪਹਿਲੀ ਵਾਰ ਮੇਰੀ ਛਾਤੀ ਤੇ ਆਪਣਾ ਸਿਰ ਰੱਖਿਆ ਤਾਂ ਉਸ ਸਮੇਂ ਮੈਨੂੰ ਜਾਪਿਆ ਸਾਰੀ ਦੁਨੀਆਂ ਦਾ ਖ਼ਜ਼ਾਨਾ ਮੈਨੂੰ ਮਿਲ ਗਿਆ...' ਇਸ ਤਰ੍ਹਾਂ ਹਰ ਚਿੱਠੀ ਵਿਚ ਉਹਦੇ ਪਿਆਰ ਦਾ ਵਿਵਰਣ ਹੁੰਦਾ। ਇਕ ਚਿਠੀ ਵਿਚ ਲਿਖਿਆ ਸੀ, 'ਹੁਣ ਤੈਨੂੰ ਕੀ ਦੱਸਾਂ, ਤੇਰੇ ਬਿਨਾਂ ਦਿਲ ਨਹੀਂ ਲਗਦਾ। ਜੀਅ ਚਾਹੁੰਦਾ ਹੈ ਪਹਿਲੀ ਫ਼ਲਾਈਟ ਵਿਚ ਤੇਰੇ ਕੋਲ ਪਹੁੰਚ ਜਾਵਾਂ, ਤੇ ਤੇਰੇ ਨਾਲ ਗੱਲਾਂ ਕਰਾਂ। ਹੁਣ ਮੈਂ ਪੱਕਾ ਇਰਾਦਾ ਕਰ ਲਿਆ ਹੈ ਕਿ ਸ਼ਾਦੀ ਕਰਾਂਗਾ ਤਾਂ ਤੇਰੇ ਨਾਲ ਹੀ। ਨਹੀਂ ਜ਼ਿੰਦਗੀ ਭਰ ਇਕੱਲਾ

ਰਹਾਂਗਾ। ਕਿਸੇ ਦੂਜੀ ਕੁੜੀ ਨਾਲ ਸ਼ਾਦੀ ਨਹੀਂ ਕਰਾਂਗਾ। ਮੈਂ ਆਪਣੇ ਮਾਤਾ ਪਿਤਾ ਨਾਲ ਗੱਲ ਕਰ ਲਈ ਹੈ। ਇਹ ਲੋਕ ਕਾਫ਼ੀ ਖੁਲ੍ਹ-ਦਿਲੇ ਹਨ। ਪੰਜਾਬੀ ਤੇ ਸਿੰਧੀ ਵਿਚ ਕੋਈ ਫ਼ਰਕ ਨਹੀਂ ਮੰਨਦੇ। ਹੁਣ ਤੂੰ ਆਪਣੇ ਪਿਤਾ ਜੀ ਤੇ ਮਾਤਾ ਜੀ ਨਾਲ ਗੱਲ ਕਰ ਲੈ...ਤੇ ਜਲਦੀ ਜਵਾਬ ਦੇਹ ਕਿ ਏਸ ਬਾਰੇ ਉਹਨਾਂ ਦੀ ਕੀ ਰਾਇ ਹੈ। ਜੇ ਤੇਰੇ ਵਿਚ ਏਨਾ ਹੌਸਲਾ ਨਹੀਂ ਤਾਂ ਮੈਂ ਤੇਰੇ ਪਿਤਾ ਜੀ ਨੂੰ ਚਿੱਠੀ ਲਿਖ ਦਿੰਦਾ ਹਾਂ, ਤੇ ਉਹਨਾਂ ਦੀ ਪਰਵਾਨਗੀ ਪ੍ਰਾਪਤ ਕਰ ਲੈਂਦਾ ਹਾਂ। ਆਖ਼ਰ ਤੇਰੇ ਪਿਤਾ ਜੀ ਇਨਕਾਰ ਕਿਉਂ ਕਰਨਗੇ। ਅਸੀਂ ਦੋਵੇਂ ਇਕ ਦੂਜੇ ਨੂੰ ਪਿਆਰ ਕਰਦੇ ਹਾਂ। ਕਿਸੇ ਦੂਜੇ ਨੂੰ ਸਾਡੇ ਰਾਹ ਦਾ ਰੋੜਾ ਨਹੀਂ ਬਣਨਾ ਚਾਹੀਦਾ। ਮੈਂ ਤੈਨੂੰ ਸੱਤ ਚਿੱਠੀਆਂ ਲਿਖੀਆਂ ਤੇ ਜਵਾਬ ਵਿਚ ਤੇਰੀਆਂ ਕੇਵਲ ਦੋ ਚਿੱਠੀਆਂ ਆਈਆਂ। ਡਾਰਲਿੰਗ! ਮੈਨੂੰ ਰੋਜ਼ ਚਿੱਠੀ ਲਿਖਿਆ ਕਰ। ਤੇਰੀ ਚਿੱਠੀ ਪੜ੍ਹ ਕੇ ਹੀ ਮੈਂ ਜਿਉਂਦਾ ਰਹਿ ਸਕਾਂਗਾ।' ਇਕ ਹੋਰ ਚਿੱਠੀ ਵਿਚ ਦਰਜ ਸੀ, 'ਡਾਰਲਿੰਗ! ਜਦ ਪਹਿਲੀ ਵਾਰ ਤੈਨੂੰ ਦੇਖਿਆ ਸੀ ਤਾਂ ਉਸ ਸਮੇਂ ਤੂੰ ਮੈਨੂੰ ਦੁਬਲੀ ਜਿਹੀ ਲੱਗੀ। ਹੁਣ ਤੇਰੀ ਸਿਹਤ ਕਿਵੇਂ ਹੈ? ਆਪਣੀ ਸਿਹਤ ਦਾ ਖ਼ਿਆਲ ਰੱਖੀਂ। ਜ਼ਿਆਦਾ ਖਾਇਆ ਕਰ। ਕੋਈ ਟੌਨਿਕ ਵਰਤਿਆ ਕਰ। ਜ਼ਰਾ ਮੋਟੀ ਹੋ ਜਾ ਨਾ! ਦੁਬਲੀਆਂ ਪਤਲੀਆਂ ਕੁੜੀਆਂ ਨਹੀਂ ਮੈਨੂੰ ਚੰਗੀਆਂ ਲਗਦੀਆਂ। ਹੁਣ ਕੀ ਦੱਸਾਂ ਏਸ ਵੇਲੇ ਕੀ ਚਾਹ ਰਿਹਾ ਹਾਂ। ਭਾਵ ਤੈਨੂੰ ਆਪਣੀਆਂ ਬਾਹਵਾਂ ਵਿਚ ਵਲਣ ਲਈ ਜੀਅ ਬੇਤਾਬ ਹੈ। ਬੁਰਾ ਨਾ ਮੰਨੀਂ ਮੇਰੀ ਗੱਲ ਦਾ। ਸਿਹਤਮੰਦ ਹੋਣਾ ਕੋਈ ਬੁਰੀ ਗੱਲ ਨਹੀਂ। ਆਪਣੇ ਦਿਲ ਦਾ ਤਾਂ ਇਹ ਹਾਲ ਹੈ ਕਿ ਦਿਲ ਨੂੰ ਜ਼ਖ਼ਮਾਂ ਨਾਲ ਸੀਈ ਜਾ ਰਿਹਾ ਹਾਂ। ਡਾਰਲਿੰਗ। ਸੱਚ ਦੱਸਾਂ ਤੈਨੂੰ, ਤੇਰੇ ਜਿਹੀ ਏਸ ਦੁਨੀਆ ਵਿਚ ਹੋਰ ਕੋਈ ਨਹੀਂ! ਸ਼ਾਦੀ ਦੀ ਗੱਲ ਆਪਣੇ ਮਾਤਾ ਪਿਤਾ ਨਾਲ ਝੱਟ ਪੱਟ ਕਰ ਲੈ। ਆਖ਼ਰ ਮੈਂ ਏਹੀਓ ਬੇਨਤੀ ਕਰਦਾ ਹਾਂ ਕਿ ਮੈਂ ਤੈਨੂੰ ਪਿਆਰ ਕਰਦਾ ਹਾਂ, ਸਿਰਫ਼ ਤੈਨੂੰ ਪਿਆਰ ਕਰਦਾ ਹਾਂ! ਕਿਸੇ ਹੋਰ ਨੂੰ ਨਹੀਂ!'

ਉਹਨਾਂ ਚਿਠੀਆਂ ਨੂੰ ਪੜ੍ਹ ਕੇ ਮੇਰੇ ਦਿਲ ਤੇ ਦਿਮਾਗ਼ ਉਤੇ ਚੰਗਾ ਅਸਰ ਨਾ ਪਿਆ। ਐਵੇਂ, ਈਰਖਾ, ਸਾੜਾ ਜਲਨ ਹੋਣ ਲੱਗੀ। ਭਲਾ ਮੇਰਾ ਉਹਨਾਂ ਚਿਠੀਆਂ ਨਾਲ ਕੀ ਸੰਬੰਧ ਸੀ। ਜੇ ਵੀਨਾ ਕਿਸੇ ਨੂੰ ਪਿਆਰ ਕਰਦੀ ਹੈ ਤਾਂ ਕਰੇ ਪਈ! ਜਾਂ ਵੀਨਾ ਨੂੰ ਕੋਈ ਮੁੰਡਾ ਪਿਆਰ ਕਰਦਾ ਹੈ ਤਾਂ ਮੈਂ ਕੀ ਕਰ ਸਕਦਾ ਹਾਂ। ਖ਼ਤ ਬਹੁਤ ਬੇਹੂਦਾ ਸੀ। ਕੇਵਲ ਪਿਆਰ, ਪਿਆਰ, ਪਿਆਰ! ਹੋਰ ਕੁਝ ਵੀ ਨਹੀ। ਇਹਨਾਂ ਹੀ ਖ਼ਤਾਂ ਦੇ ਕਾਰਨ ਮੇਰੇ ਜ਼ਿਹਨ ਵਿਚ ਇਕ ਤਣਾਓ ਜਿਹਾ ਪੈਦਾ ਹੋ ਗਿਆ। ਇਕ ਦੋ ਚਿਠੀਆਂ ਹੋਰ ਆਈਆਂ, ਉਹ ਮੈਂ ਨਹੀਂ ਪੜ੍ਹੀਆਂ। ਕਾਫ਼ੀ ਦਿਨਾਂ ਬਾਅਦ ਵੀਨਾ ਦਾ ਫ਼ੋਨ ਆਇਆ, "ਮੈਂ ਆ ਰਹੀ ਹਾਂ।"

ਮੈਂ ਕਿਹਾ, "ਬੜੇ ਸ਼ੌਕ ਨਾਲ।"

ਜਦ ਉਹ ਆਈ ਮੈਂ ਉਹ ਚਿੱਠੀਆਂ ਵੀਨਾ ਨੂੰ ਸੌਂਪ ਦਿਤੀਆਂ। ਉਹ ਚਿੱਠੀਆਂ ਪੜ੍ਹਦੀ ਗਈ। ਜਦ ਸਾਰੀਆਂ ਪੜ੍ਹ ਚੁੱਕੀ ਤਾਂ ਕਹਿਣ ਲੱਗੀ, "ਕੀ ਘਟੀਆ ਪ੍ਰੇਮ ਹੈ!"

"ਤੂੰਹੀਓਂ ਦੱਸ, ਇਸ ਤੋਂ ਚੰਗਾ ਪਿਆਰ ਹੋਰ ਕੀ ਹੋਵੇਗਾ?" ਮੈਂ ਕਿਹਾ।

"ਦੇਖੋ ਜੀ, ਬੱਸ ਪਿਆਰ, ਪਿਆਰ, ਪਿਆਰ, ਹੋਰ ਕੁਝ ਵੀ ਨਹੀਂ। ਚਿੱਠੀ ਦਾ ਮੁੱਢ ਡਾਰਲਿੰਗ ਨਾਲ ਤੇ ਅੰਤ, ਤੇਰਾ ਪ੍ਰੇਮੀ ਰੰਜਨ। ਮੈਂ ਕੀ ਜਵਾਬ ਦਿਆਂ। ਇਕ ਦੋ ਚਿੱਠੀਆਂ ਲਿਖ ਚੁੱਕੀ ਹਾਂ। ਇਕ ਚਿੱਠੀ ਘਰ ਦੇ ਪਤੇ ਤੇ ਆ ਗਈ। ਜੇ ਪਿਤਾ ਜੀ ਉਹਨੂੰ ਪੜ੍ਹ ਲੈਂਦੇ, ਤਾਂ ਮੈਨੂੰ ਘਰੋਂ ਕੱਢ ਦਿੰਦੇ। ਕੀ ਬੇਹੂਦਗੀ ਹੈ। ਮੈਂ ਉਹਨੂੰ ਦੱਸ ਬੈਠੀ ਹਾਂ ਕਿ ਚਿੱਠੀ ਤੁਹਾਡੇ ਪਤੇ ਤੇ ਲਿਖੇ, ਫੇਰ ਮੇਰੇ ਘਰ ਦੇ ਪਤੇ ਤੇ ਕਿਉਂ ਚਿੱਠੀ ਲਿਖੀ?"

"ਨਸ਼ੇ ਵਿਚ ਲਿਖੀ ਹੋਵੇਗੀ।"

"ਕੇਹਾ ਨਸ਼ਾ?"

"ਪਿਆਰ ਦਾ ਨਸ਼ਾ ਵੀਨਾ!"

"ਤੁਸੀਂ ਇਹਨਾਂ ਚਿੱਠੀਆਂ ਦੇ ਸਿੱਟੇ ਤੋਂ ਜਾਣੂ ਹੋ, ਜੇ ਮੇਰੇ ਪਿਤਾ ਜੀ ਨੂੰ ਇਹਨਾਂ ਚਿੱਠੀਆਂ ਦਾ ਗਿਆਨ ਹੋ ਗਿਆ ਤਾਂ ਮੈਨੂੰ ਘਰੋਂ ਬਾਹਰ ਕਰ ਦੇਣਗੇ। ਫੇਰ ਮੈਂ ਕਿੱਧਰ ਜਾਊਂ?"

"ਮੇਰੇ ਕੋਲ ਚਲੀ ਆਈਂ।"

"ਮਜ਼ਾਕ ਨਾ ਕਰੋ ਜੀ!"

"ਬੋਲੋ! ਮੇਰੇ ਕੋਲ ਰਹਿਣ ਵਿਚ ਕੀ ਕਸ਼ਟ ਹੈ?"

"ਪਰ ਦੀਦੀ", ਅਚਾਨਕ ਉਹ ਚੁੱਪ ਹੋ ਗਈ। "ਮੈਂ ਇਕ ਅਜੀਬ ਝੰਜਟ ਵਿਚ ਫਸ ਗਈ ਹਾਂ", ਉਹ ਬੋਲੀ।

"ਗੱਲ ਕੀ ਹੈ?"

"ਮੇਰੀ ਤੇ ਰੰਜਨ ਦੀ ਸ਼ਾਦੀ ਨਹੀਂ ਹੋ ਸਕਦੀ।"

"ਕਿਉਂ?"

"ਤੁਸੀਂ ਚਿੱਠੀਆਂ ਤਾਂ ਪੜ੍ਹ ਚੁੱਕੇ ਹੋ।"

"ਉਹਨਾਂ ਚਿੱਠੀਆਂ ਤੋਂ ਜ਼ਾਹਰ ਹੁੰਦਾ ਸੀ ਕਿ ਤੁਹਾਨੂੰ ਉਸ ਮੁੰਡੇ ਤੋਂ ਬਿਨਾਂ ਕਿਸੇ ਹੋਰ ਨਾਲ ਸ਼ਾਦੀ ਨਹੀਂ ਕਰਨੀ ਚਾਹੀਦੀ। ਉਹ ਤੁਹਾਨੂੰ ਪਿਆਰ ਕਰਦਾ ਹੈ, ਤੁਸੀਂ ਉਹਨੂੰ ਪਿਆਰ ਕਰਦੇ ਹੋ। ਮੁੰਡਾ ਪੜ੍ਹਿਆ ਲਿਖਿਆ ਹੈ, ਨੌਕਰ ਹੈ, ਹੋਰ ਕੀ ਚਾਹੀਦਾ ਹੈ?"

"ਮਾਤਾ ਪਿਤਾ ਨਹੀਂ ਮੰਨਦੇ । ਮੈਂ ਪੁੱਛ ਬੈਠੀ ਉਹਨਾਂ ਤੋਂ ।"

"ਤਾਂ ਫੇਰ ਕੀ ਕਰੋਗੇ ?"

"ਮੈਂ ਆਤਮ-ਹੱਤਿਆ ਕਰ ਲਵਾਂਗੀ !"

ਮੈਂ ਖੜਾ ਹੋ ਗਿਆ ਤੇ ਕਮਰੇ ਵਿਚ ਟਹਿਲਣ ਲੱਗਾ ।

"ਕੀ ਸੋਚ ਰਹੇ ਹੋ ਤੁਸੀਂ ?"

"ਏਹੋ ਕਿ ਤੁਸੀਂ ਮੈਨੂੰ ਧੋਖਾ ਦੇ ਰਹੇ ਹੋ ।"

"ਧੋਖਾ ! ਤੇ ਤੁਹਾਨੂੰ ?"

"ਵੀਨਾ ! ਮੈਂ ਤੁਹਾਡੇ ਨਾਲੋਂ ਵੱਡਾ ਹਾਂ । ਮੇਰੀ ਸ਼ਾਦੀ ਹੋ ਚੁੱਕੀ ਹੈ ।"

"ਤਾਂ ਕੀ ਹੋਇਆ ?"

"ਹੋਇਆ ਇਹ ਕਿ ਜਿਹੜੀਆਂ ਚਿੱਠੀਆਂ ਤੁਸੀਂ ਫਾੜ ਸੁੱਟੀਆਂ ਉਹ ਤੁਹਾਡੇ ਪ੍ਰੇਮੀ ਨੇ ਨਹੀਂ, ਤੁਸੀਂ ਆਪ ਲਿਖੀਆਂ ਸਨ ।"

"ਤੁਸੀਂ ਇਹ ਕੀ ਕਹਿ ਰਹੇ ਹੋ ?" ਵੀਨਾ ਦੀਆਂ ਗਲ੍ਹਾਂ ਹਲਦੀ ਜਿਹੀਆਂ ਪੀਲੀਆਂ ਹੋ ਗਈਆਂ ।

"ਹਾਂ, ਹਾਂ, ਮੈਂ ਜੋ ਕੁਝ ਕਹਿ ਰਿਹਾ ਹਾਂ ਠੀਕ ਹੀ ਕਹਿ ਰਿਹਾ ਹਾਂ । ਸ਼ੁਰੂ ਵਿਚ ਜਦ ਤੁਹਾਡੇ ਪ੍ਰੇਮੀ ਦੇ ਪੱਤਰ ਆਉਣ ਲੱਗੇ ਤਾਂ ਮੈਂ ਉਹਨਾਂ ਨੂੰ ਅਸਲੀ ਸਮਝਦਾ ਰਿਹਾ । ਨਾ ਜਾਣੇ ਇਹਨਾਂ ਪੱਤਰਾਂ ਨੂੰ ਪੜ੍ਹ ਕੇ ਮੇਰੇ ਦਿਲ ਵਿਚ ਈਰਖਾ ਕਿਉਂ ਜਾਗ ਪਈ । ਮੇਰੇ ਮਨ ਵਿਚ ਖੋਜ ਦੀ ਇੱਛਾ ਉੱਭਰੀ । ਮੈਂ ਇਕ ਸੂਹੀਆ ਜਿਹਾ ਬਣ ਗਿਆ ਤੇ ਮੇਰੀ ਨਜ਼ਰ ਮੋਹਰਾਂ ਤੇ ਪਈ । ਮੈਂ ਮੋਹਰਾਂ ਦੇਖੀਆਂ ਪਰਖੀਆਂ ਤਾਂ ਪਤਾ ਲੱਗਾ ਕਿ ਇਹ ਚਿੱਠੀਆਂ ਦਿੱਲੀ ਤੋਂ ਪੋਸਟ ਨਹੀਂ ਕੀਤੀਆਂ ਗਈਆਂ ਬੰਬਈ ਤੋਂ ਚੱਲੀਆਂ ਹਨ । ਲਫ਼ਾਫ਼ਿਆਂ ਤੇ ਦਿੱਲੀ ਦੀ ਕੋਈ ਵੀ ਮੋਹਰ ਨਹੀਂ ਸੀ । ਤੁਹਾਨੂੰ ਤਾਂ ਇਹਦੀ ਤਸਦੀਕ ਦੀ ਲੋੜ ਨਹੀਂ ? ਉਸ ਦਿਨ ਮੈਨੂੰ ਅਹਿਸਾਸ ਹੋਇਆ ਕਿ ਤੁਸੀਂ ਕਿਸੇ ਹੋਰ ਨੂੰ ਨਹੀਂ, ਮੈਨੂੰ ਪਿਆਰ ਕਰਦੇ ਹੋ ।"

"ਨਹੀਂ, ਨਹੀਂ, ਨਹੀਂ" ਉਹ ਰੋਂਦੀ ਵਿਲਕਦੀ ਬੋਲੀ । "ਭਲਾ ਮੈਂ ਤੁਹਾਨੂੰ ਕਿਉਂ ਪਿਆਰ ਕਰਾਂਗੀ । ਤੁਸੀਂ ਮੇਰੇ ਕੀ ਹੁੰਦੇ ਹੋ । ਕੀ ਤੁਸੀਂ ਮੈਨੂੰ ਪਿਆਰ ਕਰਦੇ ਹੋ ? ਏਨੇ ਦਿਨ ਮੈਂ ਤੁਹਾਡੇ ਕੋਲ ਆਉਂਦੀ ਜਾਂਦੀ ਰਹੀ ਤੁਸੀਂ ਕਦੇ ਪਿਆਰ ਦਾ ਇਕ ਅੱਖਰ ਵੀ ਮੂੰਹੋਂ ਕੱਢਿਆ ? ਮੈਂ ਰਾਤ ਦੇ ਦਸ ਵਜੇ ਤੁਹਾਡੇ ਕਮਰੇ ਵਿਚ ਆਈ, ਤੁਸੀਂ ਆਪਣੇ ਦਿਲ ਦੀਆਂ ਧੜਕਣਾਂ ਨੂੰ ਮੇਰੇ ਦਿਲ ਦੀਆਂ ਧੜਕਣਾਂ ਨਾਲ ਇਕ-ਸੁਰ ਨਾ ਹੋਣ ਦਿੱਤਾ । ਮੈਂ ਤੁਹਾਨੂੰ ਆਪਣੇ ਕਮਰੇ ਵਿਚ ਬੁਲਾਇਆ, ਤੁਸੀਂ ਨਾ ਆਏ । ਮੈਂ ਜਾਣਦੀ ਹਾਂ ਤੁਸੀਂ ਮੈਨੂੰ ਪਿਆਰ ਨਹੀਂ ਕਰਦੇ । ਮੈਨੂੰ ਘਿਰਣਾ ਕਰਦੇ ਹੋ, ਤੇ ਜਦ ਤੁਸੀਂ ਮੈਨੂੰ ਘਿਰਣਾ ਕਰਦੇ ਹੋ, ਤਾਂ ਮੈਂ ਕਿਉਂ

ਤੁਹਾਨੂੰ ਪਿਆਰ ਕਰਾਂ ? ਮੇਰਾ ਤੁਹਾਡੇ ਨਾਲ ਪ੍ਰੇਮ ਨਹੀਂ ! ਬਿਲਕੁਲ ਪ੍ਰੇਮ ਨਹੀਂ !'' ਇਹ ਕਹਿ ਕੇ ਉਹ ਜ਼ਾਰੋ ਜ਼ਾਰ ਰੋਣ ਲੱਗ ਪਈ ।

' ਰੋਣ ਨਾਲ ਕੀ ਹੋਵੇਗਾ ?''

''ਦੀਦੀ ਕਿਥੇ ਹੈ ?''

''ਫ਼ਿਲਮ ਦੇਖਣ ਗਈ ਹੈ ।''

''ਦੇਖੋ ਵੀਨਾ ! ਕਿਸੇ ਨੂੰ ਪਿਆਰ ਕਰਨਾ ਬੁਰੀ ਗੱਲ ਨਹੀਂ । ਪਿਆਰ ਇਕ ਅਣਮੁੱਲਾ ਜਜ਼ਬਾ ਹੈ । ਜ਼ਿੰਦਗੀ ਦਾ ਮਨਮੋਹਣਾ ਫੁੱਲ ! ਮੈਂ ਤੁਹਾਡੇ ਪਿਆਰ ਦੀ ਕਦਰ ਕਰਨ ਲੱਗਾ ਹਾਂ । ਪਹਿਲਾਂ ਮੈਂ ਤੁਹਾਨੂੰ ਪਿਆਰ ਨਹੀਂ ਸੀ ਕਰਦਾ, ਹੁਣ ਕਰਨ ਲੱਗ ਪਿਆ ਹਾਂ । ਪਰ ਪਿਆਰ ਦਾ ਇਹ ਫੁੱਲ ਇਕ ਰੇਗਿਸਤਾਨ ਵਿਚ ਖਿੜਿਆ ਹੈ । ਇਹ ਫੁੱਲ ਇਕ ਚਸ਼ਮੇ ਵਾਂਗ ਹੈ, ਜਿਹਦੇ ਨਾਲ ਤੁਹਾਡੀ ਪਿਆਸ ਨਹੀਂ ਬੁਝ ਸਕੇਗੀ । ਕੀ ਤੁਹਾਡੇ ਲਈ ਏਨਾ ਕਾਫ਼ੀ ਨਹੀਂ ਕਿ ਮੈਂ ਤੁਹਾਨੂੰ ਪਿਆਰ ਕਰਨ ਲੱਗ ਪਿਆ ਹਾਂ, ਮੈਂ ਉਮਰ ਵਿਚ ਤੁਹਾਡੇ ਨਾਲੋਂ ਬਹੁਤ ਵਡਾ ਹਾਂ, ਤੇ ਮੈਂ ਜ਼ਿੰਦਗੀ ਦੇ ਅਜਿਹੇ ਮੋੜ ਤੇ ਖੜਾ ਹਾਂ, ਜਿਹਦੀ ਅਗਲੀ ਡਿੰਘ ਮੌਤ ਹੈ । ਕੀ ਪਿਆਰ ਦੇ ਪ੍ਰਗਟਾਉ ਨਾਲ ਤੁਹਾਡੀ ਤ੍ਰਿਸ਼ਨਾ ਨਹੀਂ ਮਿਟੇਗੀ ? ਤੇ ਫੇਰ ਦੀਦੀ ?''

''ਬਸ, ਬਸ, ਮੈਨੂੰ ਹੋਰ ਕੁਝ ਨਹੀਂ ਚਾਹੀਦਾ । ਜੋ ਕੁਝ ਮਿਲਣਾ ਸੀ, ਮਿਲ ਗਿਆ । ਸ਼ਾਇਦ ਇਹਨਾਂ ਥੋੜੇ ਜਿਹੇ ਸ਼ਬਦਾਂ ਨਾਲ ਤੁਸੀਂ ਮੈਨੂੰ ਉਹ ਸਭ ਕੁਝ ਦੇ ਦਿੱਤਾ, ਜਿਹਦੀ ਬਰਸਾਂ ਤੋਂ ਉਡੀਕ ਸੀ !'' ਇਹ ਕਹਿ ਕੇ ਵੀਨਾ ਰੋਂਦੀ ਤੇ ਅੱਖਾਂ ਪੂੰਝਦੀ ਕਮਰੇ ਵਿਚੋਂ ਬਾਹਰ ਨਿਕਲ ਗਈ ।

# ਮਿੱਟੀ

## ਮਸੀਹ ਉਲਹਸਨ ਰਿਜ਼ਵੀ

ਟਰੇਨ ਇਕ ਝਟਕੇ ਨਾਲ ਉਸ ਕਸਬੇ ਕੋਲ ਦੇ ਸਟੇਸ਼ਨ ਤੇ ਰੁਕ ਗਈ। ਪੂਰੇ ਗਿਆਰਾਂ ਸਾਲ ਪਿਛੋਂ ਫ਼ਰੈਂਚ ਕਟ ਦਾੜ੍ਹੀ ਵਾਲੇ ਖ਼ਾਨ ਬਹਾਦਰ ਅਲਾਹਦਾਦ ਖ਼ਾਂ ਆਪਣੀ ਜਾਣੀ ਪਛਾਣੀ ਫ਼ਿਜ਼ਾ ਵਿਚ ਸਾਹ ਲੈਣ ਲੱਗੇ। ਉਹਨਾਂ ਨੇ ਸੈਕੰਡ ਕਲਾਸ ਕੰਪਾਰਟਮੈਂਟ ਦੀ ਖਿੜਕੀ ਵਿਚੋਂ ਸਿਰ ਕੱਢਿਆ। ਦੂਰ ਸ਼ਾਇਦ ਇਕ ਮੀਲ ਪਰੇ ਉਹਨਾਂ ਦੇ ਪੁਰਖਿਆਂ ਦੇ ਸਮੇਂ ਦੀ ਬਣਾਈ ਹੋਈ ਉਸੇ ਨੀਲੇ ਰੰਗ ਦੀ ਕੋਠੀ ਦੇ ਪੀਲੇ ਬਰਾਮਦੇ ਉਸੇ ਤਰ੍ਹਾਂ ਉੱਚੇ ਟੀਲੇ ਤੇ ਆਪਣੇ ਪੈਰ ਜਮਾਈ ਖੜੇ ਸਨ। ਉਹਨਾਂ ਨੇ ਬਿਸਤਰਾ ਬੰਨ੍ਹਿਆ, ਛੋਟੀ ਅਟੈਚੀ ਹੱਥ ਵਿਚ ਫੜੀ, ਜੇਬ ਥੱਪ ਕਰ ਕੇ ਸਟੇਸ਼ਨ ਤੇ ਉੱਤਰ ਪਏ। ਬਿਲਕੁਲ ਓਹੀਓ ਫ਼ਿਜ਼ਾ, ਓਹੀਓ ਚਾਰੋਂ ਪਾਸੇ ਨਿੰਮ ਤੇ ਅੰਬ ਦੇ ਬੂਰ ਦੀ ਮਹਿਕ, ਕੋਇਲ ਦੀ ਕੂਕ, ਦਿਲ ਨੂੰ ਲੁਭਾਉਣ ਵਾਲੀ ਮੋਰਾਂ ਦੀ ਕੂਹੂ, ਤੇ ਲਾਲ ਇੱਟਾਂ ਦਾ ਬਣਿਆ ਸਟੇਸ਼ਨ ਦਾ ਕਮਰਾ, ਉਹ ਆਹਿਸਤਾ ਆਹਿਸਤਾ ਪੈਰ ਚੁਕਦੇ ਅੱਗੇ ਵਧੇ। ਉਹਨਾਂ ਨੇ ਕਿਸੇ ਕੁਲੀ ਨੂੰ ਆਵਾਜ਼ ਨਾ ਦਿੱਤੀ ਕਿਉਂਕਿ ਉਹਨਾਂ ਨੇ ਆਪਣੇ ਬਚਪਨ ਤੋਂ ਸਟੇਸ਼ਨ ਤੇ ਕਿਸੇ ਕੁਲੀ ਦੀ ਸੂਰਤ ਨਹੀਂ ਸੀ ਵੇਖੀ। ਕਦਮ ਵਧਾਉਂਦੇ ਉਹ ਆਹਿਸਤਾ ਆਹਿਸਤਾ ਗੇਟੋਂ ਬਾਹਰ ਨਿਕਲ ਆਏ। ਉਹਨਾਂ ਨੇ ਇਕ ਵਾਰ ਬਿਸਤਰੇ ਤੇ ਅਟੈਚੀ ਨੂੰ ਜ਼ਮੀਨ ਤੇ ਟਿਕਾ ਦਿਤਾ। ਖੱਬਾ ਹੱਥ ਮੱਥੇ ਤੇ ਰਖ ਕੇ ਦੂਰ ਦੂਰ ਤਕ ਦੇਖਣ ਦੀ ਕੋਸ਼ਿਸ਼ ਕੀਤੀ, ਜਦ ਇਸ ਤਰ੍ਹਾਂ ਤਸੱਲੀ ਨਾ ਹੋਈ ਤਾਂ ਉਹਨਾਂ ਨੇ ਆਪਣੀ ਐਨਕ ਉਤਾਰੀ, ਸ਼ੀਸ਼ੇ ਸਾਫ਼ ਕੀਤੇ, ਤੇ ਫੇਰ ਅੱਖਾਂ ਝਪਕਾ ਕੇ ਦੂਰ ਦੂਰ ਤਕ ਝਾਤ ਪਾਉਣ ਦਾ ਜਤਨ ਕੀਤਾ। ਕਸਬੇ ਨੂੰ ਜਾਣ ਵਾਲੀ ਸੜਕ ਉਸੇ ਤਰ੍ਹਾਂ ਸਿੱਧੀ ਤੁਰਦੀ ਦੁਮੇਲ ਵਿਚ ਗਵਾਚ ਗਈ। ਉਹਨਾਂ ਨੇ ਇਕ ਵਾਰ ਫੇਰ ਅਟੈਚੀ ਤੇ ਬਿਸਤਰ ਚੁੱਕਿਆ, ਤੇ ਉਸੇ ਤਰ੍ਹਾਂ ਜਚੇ ਤੁਲੇ ਕਦਮਾਂ ਨਾਲ ਤਾਂਗਿਆਂ ਦੇ ਅੱਡੇ ਵਲ ਤੁਰ ਪਏ। ਉਹਨਾਂ ਨੂੰ ਪਸੀਨਾ ਆ ਗਿਆ ਸੀ। ਉਹ ਵਾਰ ਵਾਰ ਜੇਬ ਵਿਚੋਂ ਰੁਮਾਲ ਕੱਢ ਕੇ ਆਪਣਾ ਮੂੰਹ ਤੇ ਮੱਥਾ ਸਾਫ਼ ਕਰਦੇ ਸਨ। ਉਫ਼ ਓ...। ਖ਼ਾਨ ਬਹਾਦਰ ਅੱਲਾਦਾਦ ਖ਼ਾਂ ਨੂੰ ਪਿਛਲੇ ਦਿਨ ਯਾਦ

ਆ ਗਏ। ਉਹ ਦਿਨ ਜਦ ਉਹ ਸਟੇਸ਼ਨ ਤੇ ਚੜ੍ਹਦੇ ਜਾਂ ਉੱਤਰਦੇ ਤਾਂ ਇਕ ਭੀੜ ਉਹਨਾਂ ਦੇ ਨਾਲ ਹੁੰਦੀ। ਬੰਦੂਕ ਚੁੱਕਣ ਵਾਲੇ ਅਦਬ ਨਾਲ ਪਿਛੇ ਪਿਛੇ ਤੁਰਦੇ। ਇਕ ਨੌਕਰ ਸਾਮਾਨ ਸੰਭਾਲਦਾ। ਕੁਝ ਮੁਸਾਹਬ ਹੁੰਦੇ, ਕੁਝ ਗ਼ਰਜ਼ਮੰਦ ਤੇ ਖ਼ਾਨ ਬਹਾਦਰ ਆਪਣੇ ਮੋਟੇ ਭਾਰੇ ਵਜੂਦ ਨਾਲ ਉਹਨਾਂ ਦੇ ਵਿਚਕਾਰ ਐਉਂ ਤੁਰਦੇ ਜਿਵੇਂ, ਇਹ ਸਾਰੇ ਲੋਕ, ਅੱਗਾ ਪਿੱਛਾ, ਇਹ ਜ਼ਮੀਨ ਅਸਮਾਨ, ਸਭ ਉਹਨਾਂ ਦੀ ਮਲਕੀਅਤ ਹੋਵੇ। ਪਰ ਹੁਣ ਗਿਆਰਾਂ ਵਰ੍ਹਿਆਂ ਬਾਅਦ ਉਹ ਉਸੇ ਸਟੇਸ਼ਨ ਤੇ ਉਤਰੇ ਸਨ ਤਾਂ ਉਹਨਾਂ ਨੂੰ ਪਛਾਨਣ ਵਾਲਾ ਕੋਈ ਨਹੀਂ ਸੀ। ਏਥੋਂ ਤਕ ਕਿ ਉਸ ਹਲਵਾਈ ਦੀ ਥਾਂ, ਜਿਸ ਤੋਂ ਉਹਨਾਂ ਨੇ ਮਣਾਂ ਦੇ ਮਣ ਪੂਰੀਆਂ ਖਾਧੀਆਂ ਸਨ, ਕੋਈ ਹੋਰ ਬੈਠਾ ਹੋਇਆ ਸੀ। ਦੁਕਾਨ ਦਾ ਨਕਸ਼ਾ ਹੀ ਬਦਲ ਗਿਆ ਸੀ। ਉਸ ਸ਼ਾਨਦਾਰ ਪਿਪਲ ਦੇ ਹੇਠ, ਜਿਥੇ ਇਕ ਵੱਡਾ ਸਾਰਾ ਤਖ਼ਤ ਪਿਆ ਰਹਿੰਦਾ ਸੀ, ਹੁਣ ਕੁਰਸੀਆਂ ਤੇ ਮੇਜ਼ ਡੱਠੇ ਹੋਏ ਸਨ, ਸ਼ਾਇਦ ਉਹਨਾਂ ਦਾ ਪੁਰਾਣਾ ਹਲਵਾਈ ਮਰ ਗਿਆ ਸੀ, ਜਾਂ ਫੇਰ ਉਹਨਾਂ ਵਾਂਗ ਉਹ ਵੀ ਕਿਧਰੇ ਚਲਾ ਗਿਆ ਸੀ, ਆਪਣਾ ਘਰ ਬਾਹਰ ਛਡ ਕੇ, ਸਾਰੇ ਨਾਤੇ ਤੋੜ ਕੇ...ਕੌਣ ਜਾਣੇ!

ਖ਼ਾਨ ਬਹਾਦਰ ਇਕਦਮ ਚੌਂਕ ਪਏ। ਸਾਹਮਣਿਉਂ ਆਪਣੀ ਧੜ ਨੂੰ ਘਸੀਟਦਾ ਉਹ ਨੀਮ ਪਾਗਲ ਫ਼ਕੀਰ ਤੁਰਿਆ ਆ ਰਿਹਾ ਸੀ, ਜਿਹਨੂੰ ਉਹਨਾਂ ਨੇ ਹਮੇਸ਼ਾ ਸਰਾਇ ਦੇ ਬਾਹਰ ਭੀਖ ਮੰਗਦਿਆਂ ਦੇਖਿਆ ਸੀ। ਪਰ ਉਹ ਹੁਣ ਬੁੱਢਾ ਹੋ ਗਿਆ ਸੀ। ਉਹਦੀਆਂ ਜਟਾਂ ਭੂਰੀ ਭਾਅ ਦੀਆਂ ਸਫ਼ੈਦ ਹੋ ਗਈਆਂ ਸਨ। ਦਾੜ੍ਹੀ ਦੇ ਵਾਲ ਵੀ ਜਗਾਹ ਜਗਾਹ ਤੋਂ ਪੱਕ ਗਏ ਸਨ। ਉਹ ਬੜੀ ਤੇਜ਼ੀ ਨਾਲ ਆਪਣੀ ਦੇਹ ਨੂੰ ਘਸੀਟਦਾ, ਅੱਖਾਂ ਵਿਚ ਪਿਛਲੀਆਂ ਯਾਦਾਂ ਦੀਆਂ ਚੰਗਿਆੜੀਆਂ ਲਈ ਚਲਿਆ ਆ ਰਿਹਾ ਸੀ। "ਖ਼ਾਨ ਬਹਾਦਰ ਸਾਹਬ, ਖ਼ਾਨ ਬਹਾਦਰ ਸਾਹਬ, ਤੁਹਾਡਾ ਭਲਾ ਹੋਵੇ, ਰਾਮ ਤੁਹਾਡਾ ਭਲਾ ਕਰੇ।" ਖ਼ਾਨ ਬਹਾਦਰ ਸਾਹਬ ਖੜੇ ਹੋ ਗਏ। ਇਕ ਅਨੰਤ ਖ਼ੁਸ਼ੀ ਉਹਨਾਂ ਦੇ ਕਣ ਕਣ ਵਿਚ ਸਮਾ ਗਈ। "ਮਾਤਾ ਦੀਨ, ਮਾਤਾ ਦੀਨ, ਤੂੰ ਠੀਕ ਹੈ ਨਾ?" ਉਹਨਾਂ ਨੇ ਆਪਣਾ ਪਰਸ ਖੋਲ੍ਹਿਆ, ਉਸ ਵਿਚੋਂ ਇਕ ਅਠਾਨੀ ਕੱਢੀ ਤੇ ਬੁੱਢੇ ਮਾਤਾ ਦੀਨ ਦੇ ਹੱਥ ਵਿਚ ਫੜਾ ਦਿਤੀ। ਉਹ ਹੋਰ ਅਗਾਂਹ ਵਧੇ। ਤਾਂਗਿਆਂ ਦਾ ਅੱਡਾ ਆ ਗਿਆ ਸੀ।

"ਖ਼ਾਨ ਬਹਾਦਰ ਸਾਹਬ!"

"ਖ਼ਾਨ ਬਹਾਦਰ ਸਾਹਬ!"

"ਖ਼ਾਨ ਬਹਾਦਰ ਸਾਹਬ!"

ਅੱਡਾ ਹੈਰਾਨੀ ਤੇ ਖ਼ੁਸ਼ੀ ਦੀਆਂ ਆਵਾਜ਼ਾਂ ਨਾਲ ਗੂੰਜ ਉਠਿਆ। ਕਈ ਤਾਂਗਿਆਂ ਵਾਲਿਆਂ ਨੇ ਉਹਨਾਂ ਨੂੰ ਪਛਾਣ ਲਿਆ ਸੀ, ਤੇ ਉਹ ਉਹਨਾਂ ਨਾਲ ਤਿੱਖੇ ਪੈਰੀਂ ਤੁਰੇ ਆ ਰਹੇ ਸਨ। ਖ਼ਾਨ ਬਹਾਦਰ ਅੱਲਾਦਾਦ ਨੇ ਵੀ ਕਈ ਤਾਂਗੇ ਵਾਲਿਆਂ ਨੂੰ

ਪਛਾਣਿਆ। ਉਹਨਾਂ ਦੀਆਂ ਅੱਖਾਂ ਵਿਚ ਹੰਝੂ ਆ ਗਏ। "ਬਸਤੀ ਚੱਲਣਾ ਹੈ, ਸਰਕਾਰ, ਖ਼ਾਨ ਬਹਾਦਰ ?" ਦੀਆਂ ਆਵਾਜ਼ਾਂ ਗੂੰਜ ਉੱਠੀਆਂ। ਖ਼ਾਨ ਬਹਾਦਰ ਨੇ ਹੰਝੂ ਪੂੰਝਣ ਲਈ ਜੇਬ ਵਿਚੋਂ ਰੁਮਾਲ ਕੱਢਿਆ। ਉਹਨਾਂ ਦੇ ਹੱਥ ਕਿਵੇਂ ਖ਼ਾਲੀ ਹੋ ਗਏ ਸਨ। ਸਾਮਾਨ ਕਿਥੇ ਚਲਾ ਗਿਆ ? ਜਦ ਹੰਝੂ ਪੂੰਝ ਕੇ ਉਹਨਾਂ ਨੇ ਐਨਕ ਲਾਈ ਤਾਂ ਦੋ ਤਾਂਗੇ ਵਾਲੇ ਸਾਮਾਨ ਲਈ ਖੜੇ ਸਨ। ਪਤਾ ਨਹੀਂ ਕਿਸ ਵੇਲੇ ਉਹਨਾਂ ਦੀ ਬੇਖ਼ਬਰੀ ਵਿਚ ਬਿਸਤਰਾ ਤੇ ਅਟੈਚੀ ਦੂਜੇ ਹੱਥਾਂ ਵਿਚ ਪਹੁੰਚ ਗਈ ਸੀ। ਉਹਨਾਂ ਨੇ ਦੋਹਾਂ ਤਾਂਗੇ ਵਾਲਿਆਂ ਨੂੰ ਦੇਖਿਆ, ਤੇ ਹਲਕੇ ਜਿਹੇ ਮੁਸਕਰਾ ਪਏ। ਇਹ ਤਾਂਗੇ ਵਾਲੇ ਵੀ ਹੁਣ ਉਹਨਾਂ ਵਾਂਗ ਬੁੱਢੇ ਹੋ ਗਏ ਸਨ। ਹੁਣ ਸਭ ਦੀ ਜੁਆਨੀ ਕਿਥੇ ਹਵਾ ਹੋ ਗਈ ਸੀ। ਜ਼ਮਾਨੇ ਨੂੰ ਕੀ ਹੋ ਗਿਆ ਸੀ ? ਆਖ਼ਰ ਜਜ਼ਬਿਆਂ ਤੇ ਕਾਬੂ ਪਾ ਕੇ ਖ਼ਾਨ ਬਹਾਦਰ ਨੇ ਗਲਾ ਸਾਫ਼ ਕਰਦਿਆਂ ਪੁੱਛਿਆ, "ਸਭ ਸੁੱਖ ਹੈ ?"

"ਹਾਂ, ਸਰਕਾਰ, ਸਭ ਸੁੱਖ ਹੈ।"

"ਪੰਡਿਤ ਮਥਰਾ ਪਰਸ਼ਾਦ ਪੋਸਟ ਮਾਸਟਰ ਰਾਜ਼ੀ ਹਨ ?"

"ਉਹ ਗੁਜ਼ਰ ਗਏ ਸਰਕਾਰ।"

ਖ਼ਾਨ ਬਹਾਦਰ ਨੂੰ ਧੱਕਾ ਵੱਜਾ। ਪੰਡਿਤ ਮਥਰਾ ਪਰਸਾਦ ਉਹਨਾਂ ਦੇ ਬਚਪਨ ਦੇ ਸਾਥੀਆਂ ਵਿਚੋਂ ਸਨ। ਉਹਨਾਂ ਨੇ ਹਿੰਮਤ ਕਰ ਕੇ ਦੋ ਇਕ ਆਦਮੀਆਂ ਦੀ ਸੁਖ ਹੋਰ ਪੁੱਛਣੀ ਚਾਹੀ ਪਰ ਉਹਨਾਂ ਦੀ ਜ਼ਬਾਨ ਤੁਤਲਾ ਗਈ। ਫੇਰ ਵੀ ਉਹਨਾਂ ਨੇ ਪੁੱਛ ਹੀ ਲਿਆ, "ਸ਼ੇਖ ਜ਼ਹੂਰ ਉਲਦੀਨ ਮਜ਼ੇ ਵਿਚ ਹਨ ?"

ਤਾਂਗੇ ਵਾਲਿਆਂ ਨੇ ਇਕ ਦੂਜੇ ਨਾਲ ਨਜ਼ਰਾਂ ਮੇਲੀਆਂ। "ਸਰਕਾਰ ਉਹ ਹੱਜ ਕਰਨ ਗਏ ਸੀ। ਓਥੋਂ ਮੁੜ ਕੇ..."

"ਨਹੀਂ ਆਏ। ਮਰ ਗਏ ?" ਖ਼ਾਨ ਬਹਾਦਰ ਨੇ ਗੱਲ ਪੂਰੀ ਕੀਤੀ ਤੇ ਮੱਥੇ ਦਾ ਪਸੀਨਾ ਇਕ ਵਾਰ ਫੇਰ ਪੂੰਝ ਦਿਤਾ। ਇਸੇ ਸਮੇਂ ਵਿਚ ਤਾਂਗੇ ਵਾਲਿਆਂ ਵਿਚਕਾਰ ਸਵਾਰੀ ਲੈ ਜਾਣ ਤੇ ਕੁਝ ਤਕਰਾਰ ਹੋਣ ਲਗਾ। ਖ਼ਾਨ ਬਹਾਦਰ ਨੇ ਏਸ ਬਹਿਸ ਵਿਚ ਦਿਲਚਸਪੀ ਲੈਂਦਿਆਂ ਕਿਹਾ। "ਅਸੀਂ ਦੋਵੇਂ ਤਾਂਗੇ ਵਰਤਾਂਗੇ। ਇਕ ਸਾਮਾਨ ਲਈ, ਇਕ ਆਪਣੇ ਲਈ।"

ਏਸ ਕਿੱਸੇ ਨਾਲ ਨਿਪਟ ਕੇ ਖ਼ਾਨ ਬਹਾਦਰ ਇਕ ਤਾਂਗੇ ਦੇ ਪਾਇਦਾਨ ਤੇ ਪੈਰ ਰੱਖ ਕੇ ਧੜੱਪ ਕਰ ਕੇ ਉਹਦੇ ਅੰਦਰ ਸਮਾ ਗਏ। ਤੇ ਇਕ ਵਾਰ ਫੇਰ ਉਹਨਾਂ ਨੇ ਆਪਣਾ ਮੱਥਾ ਪੂੰਝਿਆ। ਤਾਂਗਿਆਂ ਦਾ ਅੱਡਾ ਸੰਘਣੇ ਬਿਰਛਾਂ ਥੱਲੇ ਸੀ, ਜਿਹਨਾਂ ਦੇ ਪੱਤੇ ਹੌਲੀ ਹੌਲੀ ਝੂਲ ਰਹੇ ਸਨ। ਏਸ ਤਾਜ਼ੀ ਹਵਾ ਨੇ ਖ਼ਾਨ ਬਹਾਦਰ ਦੇ ਸਰੀਰ ਨੂੰ ਅਜੇ ਪੂਰੀ ਤਰ੍ਹਾਂ ਨਹੀਂ ਸੀ ਸੁਕਾਇਆ ਕਿ ਤਾਂਗੇ ਡਿਸਟਰਿਕਟ ਬੋਰਡ ਦੀ

ਸੜਕ ਤੇ ਖੜਖੜਾਉਂਦੇ ਦੌੜਨ ਲੱਗੇ। ਇਸ ਖੜਖੜਾਹਟ ਵਿਚ ਜਿਹੜਾ ਗੀਤ ਸੀ ਖ਼ਾਨ ਬਹਾਦਰ ਦੇ ਕੰਨ ਉਸ ਤੋਂ ਪੂਰੀ ਤਰ੍ਹਾਂ ਵਾਕਫ਼ ਸਨ। ਗਿਆਰਾਂ ਵਰ੍ਹਿਆਂ ਦੇ ਵਿਛੋੜੇ ਤੋਂ ਬਾਅਦ ਉਹ ਮੁੜ ਆਪਣੇ ਕਸਬੇ ਨੂੰ ਪਰਤ ਰਹੇ ਸਨ। ਉਸ ਕਸਬੇ ਨੂੰ ਜਿਹਦੇ ਕਿਣਕੇ ਕਿਣਕੇ ਵਿਚ ਉਹਨਾਂ ਦਾ ਆਪਣਾ ਲਹੂ ਮਿਲਿਆ ਹੋਇਆ ਸੀ।

ਛੇ ਮੀਲ ਦਾ ਲੰਮਾ ਸਫ਼ਰ ਸਾਹਮਣੇ ਸੀ। ਖ਼ਾਨ ਬਹਾਦਰ ਨੂੰ ਕਸਬੇ ਵਿਚ ਪਹੁੰਚਣ ਦੀ ਕਾਹਲ ਸੀ। ਰਸਤਾ ਕੱਟਿਆਂ ਨਹੀਂ ਸੀ ਕਟ ਰਿਹਾ। ਉਹ ਹਜ਼ਾਰਾਂ ਜਤਨ ਕਰਨ ਬਾਅਦ ਬੜੀ ਮੁਸ਼ਕਲ ਨਾਲ ਆਪਣੇ ਬੱਚਿਆਂ ਤੋਂ ਪਿੱਛਾ ਛੁਡਵਾ ਕੇ ਆਪਣੇ ਵਤਨ ਆ ਸਕੇ ਸਨ, ਤੇ ਰਸਤਾ ਮੁੱਕ ਹੀ ਨਹੀਂ ਸੀ ਰਿਹਾ। ਉਹ ਬਦਲੂ ਤਾਂਗੇ ਵਾਲੇ ਨਾਲ ਇਕੋ ਗੱਲ ਕਈ ਕਈ ਵਾਰ ਕਰ ਚੁੱਕੇ ਸਨ, ਉਹ ਉਹਨੂੰ ਦੱਸ ਚੁੱਕੇ ਸਨ ਕਿ ਉਹ ਇਕ ਹਫ਼ਤਾ ਕਸਬੇ ਵਿਚ ਰਹਿਣਗੇ, ਆਪਣੇ ਚਾਚੇ ਦੀ ਧੀ ਭੈਣ ਵਲ ਠਹਿਰਨਗੇ, ਤੇ ਫੇਰ ਬਦਲੂ ਦੇ ਤਾਂਗੇ ਵਿਚ ਹੀ ਸਵਾਰ ਹੋ ਕੇ ਦੂਰ ਬਹੁਤ ਦੂਰ, ਵਾਘੇ ਦੇ ਉਸ ਪਾਰ ਪਰਤ ਜਾਣਗੇ, ਤੇ ਫੇਰ ਸ਼ਾਇਦ ਕਦੇ ਵੀ ਆਪਣੇ ਪਿਆਰੇ ਵਤਨ ਵਾਪਸ ਨਾ ਆ ਸਕਣਗੇ। ਉਮਰ ਦਾ ਕੀ ਭਰੋਸਾ, ਅੱਜ ਮਰੇ ਕਲ੍ਹ ਦੂਜਾ ਦਿਨ। ਬਦਲੂ ਨੇ ਉਹਨਾਂ ਨੂੰ ਕਸਬੇ ਦੇ ਹਜ਼ਾਰਾਂ ਕਿੱਸੇ ਸੁਣਾ ਛੱਡੇ ਸਨ। ਉਹਨੇ ਇਹਨਾਂ ਨੂੰ ਜਿਥੇ ਹੋਰ ਗੱਲਾਂ ਦੱਸੀਆ ਸਨ, ਓਥੇ ਇਹ ਗੱਲ ਵੀ ਦੱਸੀ ਸੀ ਕਿ ਉਹਨਾਂ ਦੇ ਚਾਚੇ ਦੀ ਧੀ ਦਾ ਲੜਕਾ, ਕਾਮਲ, ਪੜ੍ਹ ਲਿਖ ਕੇ ਕੁਝ ਅਜੀਬ ਤਰ੍ਹਾਂ ਦਾ ਹੋ ਗਿਆ ਸੀ। ਬਿਲਕੁਲ ਖ਼ਬਤੀ, ਆਪਣੇ ਆਪ ਤੋਂ ਬੇਖ਼ਬਰ, ਤੇ ਹੋਰਾਂ ਤੋਂ ਵੀ ਬੇਖ਼ਬਰ।

ਇਹ ਸਭ ਕੁਝ ਸੁਣ ਕੇ ਖ਼ਾਨ ਬਹਾਦਾਰ ਨੂੰ ਇਕ ਕੰਬਣੀ ਜਿਹੀ ਆਈ। ਉਹਨਾਂ ਨੇ ਵੀ ਕਰਾਚੀ ਵਿਚ ਆਪਣੇ ਏਸ ਸਿਰ ਫਿਰੇ ਭਾਣਜੇ ਬਾਰੇ ਬਹੁਤ ਕੁਝ ਸੁਣ ਰੱਖਿਆ ਸੀ। ਉਹ ਸਭ ਕੁਝ ਹੁਣ ਉਹ ਆਪਣੀ ਅੱਖੀਂ ਦੇਖਣਗੇ। ਪਤਾ ਨਹੀਂ ਅਜੇ ਹੋਰ ਕੀ ਉਥਲ ਪੁਥਲ ਹੋਣੀ ਬਾਕੀ ਸੀ। ਉਹਨਾਂ ਲਈ ਤਾਂ ਏਹੋ ਕਿਸੇ ਕ੍ਰਾਂਤੀ ਤੋਂ ਘੱਟ ਨਹੀਂ ਸੀ ਕਿ ਉਹ ਘਰੋਂ ਬੇਘਰ ਹੋ ਗਏ ਸਨ। ਜਾਇਦਾਦ, ਹਵੇਲੀਆਂ, ਬਾਗ਼, ਸਭ ਖੁੱਸ ਗਏ ਸਨ, ਤੇ ਉਹ ਇਕ ਅਜਿਹੇ ਦੇਸ਼ ਦੇ ਵਾਸੀ ਬਣ ਗਏ ਸਨ ਜਿਥੋਂ ਦੀ ਹਰ ਚੀਜ਼ ਉਹਨਾਂ ਲਈ ਓਪਰੀ ਸੀ। ਲੋਕ ਓਪਰੇ, ਬੋਲੀ ਓਪਰੀ, ਚਾਰੋਂ ਪਾਸੇ ਓਪਰਾਪਣ ਹੀ ਓਪਰਾਪਣ। ਰਹੇ ਨਾਂ ਅੱਲਾ ਦਾ। ਦੋ ਤਾਂਗੇ ਅੱਗੜ ਪਿੱਛੜ ਦੌੜਦੇ ਚਲੇ ਆ ਰਹੇ ਸਨ। ਉਸੇ ਤੇਜ਼ੀ ਨਾਲ ਖ਼ਾਨ ਬਹਾਦਰ ਦੇ ਦਮਾਗ਼ ਵਿਚ ਤੂਫ਼ਾਨ ਉਠ ਰਹੇ ਸਨ। ਇਕ ਦੇ ਬਾਅਦ ਇਕ, ਨਿਰੰਤਰ, ਅਨੰਤ... ਬਚਪਨ, ਜੁਆਨੀ, ਬੁਢਾਪਾ, ਜਲਾਵਤਨੀ, ਵਾਪਸੀ...

ਤਾਂਗੇ ਇਕਦਮ ਜਿਹੇ ਰੁਕ ਗਏ। ਪੜਾਓ ਆ ਗਿਆ ਸੀ। ਉੱਚੀ ਕੁਰਸੀ ਦਾ

ਖੂਹ ਉਸੇ ਥਾਂ ਮੌਜੂਦ ਸੀ। ਖ਼ਾਨ ਬਹਾਦਰ ਦੇ ਦਿਮਾਗ਼ ਨੇ ਚੌਂਕੜੀ ਭਰੀ। ਲਵੀ ਜੁਆਨੀ ਵਿਚ ਜਦੋਂ ਉਹ ਏਥੇ ਰੁਕਦੇ ਸਨ ਤਾਂ ਖੂਹ ਤੇ ਜੁਆਨ ਕੁੜੀਆਂ, ਕਵਾਰੀਆਂ ਦੇ ਝੁੰਡ ਦੇ ਝੁੰਡ ਪਾਣੀ ਭਰਨ ਆਉਂਦੇ ਸਨ। ਉਹਨਾਂ ਵਿਚੋਂ ਇਕ ਕੁੜੀ ਉਹਨਾਂ ਨੂੰ ਹੁਣ ਤਕ ਯਾਦ ਸੀ, ਜਿਹੜੀ ਉਹਨਾਂ ਦੇ ਕਸਬੇ ਵਿਚੋਂ ਹੀ ਵਿਆਹੀ ਏਸ ਪਿੰਡ ਆਈ ਸੀ। ਉਹ ਜਦ ਵੀ ਏਸ ਪਾਸਿਉਂ ਲੰਘਦੇ, ਤਾਂ ਕੁੜੀ ਕਿਤੇ ਨਾ ਕਿਤੇ ਉਹਨਾਂ ਨੂੰ ਵਖਾਈ ਦੇ ਜਾਂਦੀ। ਖੂਹ ਤੇ, ਮੰਦਰ ਦੇ ਆਸ ਪਾਸ, ਜਾਂ ਉਸ ਛੋਟੇ ਤਲਾਬ ਦੇ ਕਿਨਾਰੇ। ਪਰ ਅੱਜ ਉਹ ਕੁੜੀ ਤੇ ਏਸ ਪਿੰਡ ਦੀ ਨੂੰਹ ਕਿਥੇ ਹੋਵੇਗੀ? ਕਿਥੇ ਹੋਵੇਗੀ ਉਹ? ਉਹਨਾਂ ਦੇ ਦਿਮਾਗ਼ ਵਿਚ ਇਕ ਸਵਾਲ ਗੂੰਜਿਆ। ਬਦਲੂ ਨੇ ਇਹਨਾਂ ਸਵਾਲਾਂ ਦੀ ਲੜੀ ਤੋੜ ਦਿਤੀ। "ਸਰਕਾਰ ਪਾਣੀ ਪੀਓਗੇ, ਤਾਜ਼ਾ, ਮਿੱਠਾ?"

ਖ਼ਾਨ ਬਹਾਦਰ ਨਿਰਨੇ ਕਾਲਜੇ ਸਨ। ਪਰ ਉਹਨਾਂ ਦੀ ਇਹ ਦੱਸਣ ਦੀ ਹਿੰਮਤ ਨਾ ਪਈ। ਉਹਨਾਂ ਨੇ ਬਦਲੂ ਦੇ ਹੱਥੋਂ ਲੋਟਾ ਫੜ ਲਿਆ, ਤੇ ਗਟਾਗਟ ਪਾਣੀ ਪੀਂਦੇ ਚਲੇ ਗਏ। ਉਹਨਾਂ ਦੀ ਪਿਆਸ ਬੁੱਝ ਹੀ ਨਹੀਂ ਸੀ ਰਹੀ।

ਘੋੜੇ ਤਾਜ਼ਾ ਦਮ ਹੋ ਕੇ ਫੇਰ ਆਪਣੀ ਮੰਜ਼ਲ ਵਲ ਦੌੜਨ ਲੱਗੇ। ਉਹਨਾਂ ਦੀ ਮੰਜ਼ਲ ਜਿਹੜੀ ਖ਼ਾਨ ਬਹਾਦਰ ਦੀ ਆਪਣੀ ਮੰਜ਼ਲ ਵੀ ਸੀ। ਹੁਣ ਦੂਰ ਤੋਂ ਕੁਝ ਜਾਣੀਆਂ ਪਛਾਣੀਆਂ ਚੀਜ਼ਾਂ ਵਖਾਈ ਦੇਣ ਲੱਗ ਪਈਆਂ ਸਨ। ਮੰਦਰ ਦਾ ਸੁਨਹਿਰੀ ਕਲਸ, ਮਸਜਦ ਮਿਨਾਰ, ਤੇ ਉਸ ਤੋਂ ਏਧਰ ਕਸਬੇ ਦੇ ਰਾਹ ਤੇ ਖੱਬੇ ਹੱਥ ਵਲ ਸਥਿਤ ਕਬਰਿਸਤਾਨ। ਘੋੜੇ ਦੌੜ ਰਹੇ ਸਨ। ਖ਼ਾਨ ਬਹਾਦਰ ਨੇ ਤਾਂਗੇ ਦੇ ਪੱਟ ਤੇ ਬੈਠਿਆਂ ਬੈਠਿਆਂ ਪਾਸਾ ਬਦਲਿਆ। ਹੁਣ ਉਹਨਾਂ ਨੇ ਅਵਚੇਤਨ ਮਨੋਂ ਆਪਣਾ ਮੱਥਾ ਪੋਚਣਾ ਅਰੰਭ ਦਿਤਾ ਸੀ। ਵਾਰ ਵਾਰ ਐਨਕ ਦੇ ਸ਼ੀਸ਼ੇ ਸਾਫ਼ ਕਰਦੇ ਸਨ। ਕਦੇ ਨੰਗੀਆਂ ਅੱਖਾਂ ਨਾਲ ਚਾਰੋਂ ਪਾਸੇ ਦੇਖਦੇ, ਤੇ ਜਦ ਸਭ ਚੀਜ਼ਾਂ ਉਹਨਾਂ ਨੂੰ ਆਪਣੀ ਕਿਸਮਤ ਵਾਂਗ ਧੁੰਦਲਾਈਆਂ ਨਜ਼ਰ ਆਉਂਦੀਆਂ ਤਾਂ ਉਹ ਐਨਕ ਨੂੰ ਅੱਖਾਂ ਤੇ ਚੜ੍ਹਾ ਲੈਂਦੇ। ਇਕ ਵਾਰ ਉਹਨਾਂ ਨੇ ਆਪਣੀ ਬੋਝਲ ਦੇਹ ਨੂੰ ਫੇਰ ਹਰਕਤ ਦਿਤੀ ਤੇ ਬਦਲੂ ਵਲ ਹੱਥ ਦਾ ਇਸ਼ਾਰਾ ਕੀਤਾ, "ਤਾਂਗਾ ਰੋਕ ਲਓ!"

ਬਦਲੂ ਨੇ ਵਾਗਾਂ ਧਰੂ ਲਈਆਂ। ਤਾਂਗਾ ਰੁਕ ਗਿਆ ਸੀ। ਉਹਨੇ ਪੁੱਛਣ ਦੇ ਅੰਦਾਜ਼ ਵਿਚ ਖ਼ਾਨ ਬਹਾਦਰ ਵਲ ਤੱਕਿਆ, "ਕੀ ਗੱਲ ਹੈ ਸਰਕਾਰ?"

"ਰਤਾ ਕਬਰਿਸਤਾਨ ਤਕ ਹੁੰਦੇ ਚੱਲੀਏ।"

ਬਦਲੂ ਨੇ ਹੈਰਾਨੀ ਨਾਲ ਖ਼ਾਨ ਬਹਾਦਰ ਵਲ ਵੇਖਿਆ, ਤੇ ਤਾਂਗੇ ਨੂੰ ਸੜਕੋਂ ਲਾਹ ਕੇ ਕਬਰਿਸਤਾਨ ਨੂੰ ਜਾਣ ਵਾਲੀ ਡੰਡੀ ਤੇ ਪਾ ਦਿੱਤਾ। "ਗਧੇ, ਢੋਰ!" ਗ਼ੁੱਸੇ ਵਿਚ ਖ਼ਾਨ ਬਹਾਦਰ ਦੇ ਮੂੰਹੋਂ ਨਿਕਲਿਆ।

"ਤਾਂਗਿਆਂ ਵਿਚ ਕਬਰਸਤਾਨ ਕੌਣ ਜਾਂਦਾ ਹੈ ?" ਪਰ ਫੇਰ ਉਹਨਾਂ ਨੇ ਝੱਟ ਹੀ ਆਪਣੇ ਗੁੱਸੇ ਤੇ ਕਾਬੂ ਪਾ ਲਿਆ, ਤੇ ਮੁਲਾਇਮ ਲਹਿਜਾ ਅਪਣਾਉਂਦਿਆਂ ਉਹਨਾਂ ਨੇ ਬਦਲੂ ਨੂੰ ਕਿਹਾ, "ਤੂੰ ਤਾਂਗਾ ਰੋਕ, ਮੈਂ ਹੁਣੇ ਆਉਂਦਾ ਹਾਂ।"

ਇਕ ਮਿੰਟ, ਦੋ ਮਿੰਟ, ਦਸ ਮਿੰਟ, ਅੱਧਾ ਅੰਟਾ ਗੁਜ਼ਰ ਗਿਆ। ਬਦਲੂ ਨੂੰ ਖ਼ਾਨ ਬਹਾਦਰ ਦਾ ਬੋਝਲ ਸਰੀਰ ਕਬਰਿਸਤਾਨ ਵਿਚ ਏਧਰ ਓਧਰ ਝੂਮਦਾ ਨਜ਼ਰ ਆਉਂਦਾ ਪਰ ਉਹ ਫੇਰ ਅਚਾਨਕ ਕਿਸੇ ਬਿਰਛ ਦੀ ਓਟ ਵਿਚ ਗ਼ਾਇਬ ਹੋ ਜਾਂਦੇ। ਅਖ਼ੀਰ, ਸਬਰ ਦਾ ਅੰਤ ਲੈਣ ਵਾਲੀ ਉਡੀਕ ਤੋਂ ਬਾਅਦ ਬਦਲੂ ਨੂੰ ਖ਼ਾਨ ਬਹਾਦਰ ਦਿੱਸੇ। ਉਹ ਆਪਣੇ ਮੱਥੇ ਤੇ ਅੱਖਾਂ ਨੂੰ ਰੁਮਾਲ ਨਾਲ ਪੂੰਝਦੇ ਧੀਮੇ ਧੀਮੇ ਤੁਰੇ ਆ ਰਹੇ ਸਨ। ਬਦਲੂ ਦੇ ਜ਼ਿਹਨ ਵਿਚ ਇਕ ਬਿਜਲੀ ਜਿਹੀ ਲਿਸ਼ਕੀ ਤੇ ਉਹ ਤਾਂਗੇ ਤੋਂ ਕੁੱਦ ਪਿਆ। ਉਹ ਤੇਜ਼ੀ ਨਾਲ ਖ਼ਾਨ ਬਹਾਦਰ ਵਲ ਵਧਿਆ ਤੇ ਉਹਨਾਂ ਦਾ ਹੱਥ ਫੜ ਕੇ ਉਹਨਾਂ ਨੂੰ ਤਾਂਗੇ ਤੇ ਸਵਾਰ ਕਰਵਾ ਦਿਤਾ। ਫੇਰ ਆਪ ਹੀ ਆ ਕੇ ਆਪਣੀ ਥਾਂ ਬੈਠ ਗਿਆ ਤੇ ਬਿਨਾਂ ਕੁਝ ਕਹੇ ਸੁਣੇ ਘੋੜੇ ਦੇ ਚਾਬਕ ਮਾਰ ਕੇ ਕਸਬੇ ਵਲ ਚੱਲ ਪਿਆ। ਸੜਕ ਤੇ ਪਹੁੰਚ ਕੇ ਖ਼ਾਨ ਬਹਾਦਰ ਨੂੰ ਚੇਤੇ ਆਇਆ, ਕਿ ਇਕ ਤਾਂਗਾ ਉਹਨਾਂ ਦਾ ਸਾਮਾਨ ਚੁੱਕੀ ਵੀ ਉਹਨਾਂ ਦੇ ਨਾਲ ਆ ਰਿਹਾ ਹੈ। ਦੋਨੋਂ ਤਾਂਗੇ ਅੱਗੇ ਪਿੱਛੇ ਸੜਕ ਤੇ ਦੌੜਨ ਲੱਗੇ। ਸੂਰਜ ਹੁਣ ਕਾਫ਼ੀ ਉੱਚਾ ਹੋ ਗਿਆ ਸੀ। ਖ਼ਾਨ ਬਹਾਦਾਰ ਦਾ ਰੁਮਾਲ ਪਸੀਨੇ ਨਾਲ ਬਿਲਕੁਲ ਭਿੱਜ ਗਿਆ ਸੀ। ਉਹ ਵਾਰ ਵਾਰ ਆਪਣਾ ਮੱਥਾ ਰਗੜੀ ਜਾ ਰਹੇ ਸਨ। ਬਦਲੂ ਨੇ ਤਾਂਗਾ ਹੌਲੀ ਕਰ ਦਿਤਾ। ਉਹ ਹੁਣ ਪੱਕੀ ਸਰਾਇ ਦੇ ਸਾਹਮਣਿਓਂ ਲੰਘ ਰਿਹਾ ਸੀ। ਫੇਰ ਛੋਟਾ ਬਜ਼ਾਰ ਆਇਆ, ਬਰੋਟੇ ਦਾ ਬੁੱਢਾ ਬਿਰਛ ਪਿਛੇ ਰਹਿ ਗਿਆ, ਤਾਂਗੇ ਨੇ ਮੋੜ ਕੱਟਿਆ, ਤੇ ਸਾਹਮਣੇ ਜੱਦੀ ਘਰ ਦਾ ਫਾਟਕ ਆ ਗਿਆ। ਖ਼ਾਨ ਬਹਾਦਰ ਦੇ ਸੰਘ ਵਿਚ ਕੋਈ ਚੀਜ਼ ਅਟਕ ਗਈ। ਖੜਖੜਾਉਂਦੇ ਹੋਏ ਪਹੀਏ ਰੁਕ ਗਏ। ਬਦਲੂ ਤਾਂਗੇ ਤੋਂ ਕੁੱਦ ਪਿਆ।

"ਬੜੇ ਸਰਕਾਰ ਆ ਗਏ।"

"ਬੜੇ ਸਰਕਾਰ ਆ ਗਏ।"

"ਬੜੇ ਸਰਕਾਰ ਆ ਗਏ।"

ਫਾਟਕ ਦੇ ਚਾਰੋਂ ਪਾਸੇ ਰਹਿਣ ਵਾਲੇ ਲੋਕ ਦੌੜ ਪਏ। ਇਹ ਖ਼ਾਨ ਬਹਾਦਰ ਅਚਾਨਕ ਕਿਧਰੋਂ ਆ ਗਏ ਸਨ। ਚੁੱਪ ਚਾਪ, ਨਾ ਕਿਸੇ ਨੂੰ ਕੁਝ ਕਿਹਾ ਨਾ ਸੁਣਿਆ। ਕਮਲ ਖ਼ੁਰਸ਼ੀਦ ਘਰ ਅੰਦਰੋਂ ਦੌੜਿਆ ਆਇਆ, "ਮਾਮਾ ਜੀ, ਤੁਸੀਂ! ਮਾਮਾ ਜੀ!" ਉਹਨੇ ਆਪਣੇ ਮਜ਼ਬੂਤ ਹੱਥ ਖ਼ਾਨ ਬਹਾਦਰ ਦੇ ਗਲ ਵਿਚ ਪਾ ਦਿਤੇ। ਖ਼ਾਨ ਬਹਾਦਰ ਉਹਦੇ ਮੋਢੇ ਤੇ ਸਿਰ ਰੱਖ ਕੇ ਹੰਝੂ ਵਹਾਉਣ ਲੱਗੇ। ਚਾਰੋਂ ਪਾਸਿਆਂ ਤੋਂ ਲੋਕ ਇਕੱਠੇ ਹੁੰਦੇ ਜਾ ਰਹੇ ਸਨ। ਆਪਣੇ, ਪਰਾਏ, ਪੜੋਸੀ,

ਓਪਰੇ। ਖ਼ਾਨ ਬਹਾਦਰ ਦੀ ਭੈਣ ਵੀ ਡਿਉਢੀ ਵਿਚ ਆ ਕੇ ਖੜੋ ਗਈ ਸੀ। ਉਹਦਾ ਸਾਰਾ ਸਰੀਰ ਕੰਬ ਰਿਹਾ ਸੀ, ਆਵਾਜ਼ ਕੰਬ ਰਹੀ ਸੀ। "ਭਾਈ ਜਾਨ! ਭਾਈ ਜਾਨ! ਤੁਸੀਂ ਪਤਾ ਹੀ ਨਾ ਦਿਤਾ, ਨਹੀਂ ਤਾਂ ਕੱਲੂ ਨੂੰ ਸਟੇਸ਼ਨ ਤੇ ਭੇਜ ਦਿੰਦੀ, ਭਾਈ ਜਾਨ।" ਖ਼ਾਨ ਬਹਾਦਰ ਨੇ ਆਪਣੀ ਬੁੱਢੀ ਭੈਣ ਦੇ ਸਿਰ ਤੇ ਹੱਥ ਫੇਰਿਆ। ਛਾਤੀ ਨਾਲ ਲਾਇਆ, ਤੇ ਇਹ ਸੰਖੇਪ ਜਿਹਾ ਕਾਫ਼ਲਾ ਡਿਉਢੀ ਵਿਚੋਂ ਲੰਘ ਕੇ ਸਹਿਨ ਵਿਚ ਆ ਗਿਆ, ਤੇ ਓਥੋਂ ਵੱਡੇ ਦੋਹਰੇ ਦਲਾਣ ਵਿਚ ਜਾ ਕੇ ਬੈਠ ਗਿਆ। ਪੁਰਾਣੇ, ਨਵੇਂ ਹਰ ਭਾਂਤ ਦੇ ਕਿੱਸੇ ਛਿੜ ਗਏ। ਇਕ ਦਮ ਖ਼ਾਨ ਬਹਾਦਰ ਦੀ ਭੈਣ ਤ੍ਰਭਕੀ, "ਚਾਹ ਲਿਆਓ, ਭਾਈ ਜਾਨ ਚਾਹ ਦੇ ਤਾਂ ਬੜੇ ਪਿਆਕ ਹਨ।"

"ਖ਼ਾਨ ਬਹਾਦਰ ਨੇ ਬੜੀ ਗ਼ੌਰ ਨਾਲ ਭੈਣ ਨੂੰ ਦੇਖਿਆ, ਤੇ ਪੋਲੇ ਜਿਹੇ ਮੁਸਕਰਾਏ ਜਿਵੇਂ ਉਹਨਾਂ ਦੀਆਂ ਖਾਖਾਂ ਹੋਰ ਖੁਲ੍ਹਣ ਤੋਂ ਇਨਕਾਰੀ ਹੋ ਗਈਆਂ ਹੋਣ।

ਖ਼ਾਨ ਬਹਾਦਰ ਨੇ ਚਾਹ ਪੀਤੀ। ਕਾਮਲ ਖ਼ੁਰਸ਼ੀਦ ਨੇ ਬਾਹਰ ਆ ਕੇ ਦੱਸਿਆ, ਕਿ ਮੀਰ ਸਾਹਬ ਤੇ ਠਾਕੁਰ ਸਾਹਬ ਤੇ ਚੇਅਰਮੈਨ ਸਾਹਬ ਮਿਲਣ ਆਏ ਹਨ। ਖ਼ਾਨ ਬਹਾਦਰ ਜ਼ਨਾਨਖ਼ਾਨੇ ਤੋਂ ਬਾਹਰ ਆ ਕੇ ਬੈਠਕ ਵਿਚ ਬੜੀ ਦੇਰ ਤਕ ਗੱਲਾਂ ਕਰਦੇ ਰਹੇ। ਪੁਰਾਣੀਆਂ ਯਾਦਾਂ ਨੂੰ ਕੁਰੇਦ ਕੇ ਖ਼ਾਨ ਬਹਾਦਰ ਨੇ ਇਕ ਇਕ ਦੀ ਸੁੱਖ ਪੁੱਛੀ। ਪਰ ਆਪਣੀ ਸੁਖ ਤੇ ਸਮਾਚਾਰ ਵਲੋਂ ਟਲਦੇ ਰਹੇ। ਇਸ ਗੱਪ ਸ਼ੱਪ ਵਿਚ ਦੁਪਹਿਰ ਢਲ ਗਈ। ਖ਼ਾਨ ਬਹਾਦਰ ਨੇ ਖਾਣਾ ਖਾਧਾ ਤੇ ਅਰਾਮ ਕਰਨ ਲਈ ਲੇਟ ਗਏ। ਉਹਨਾਂ ਨੇ ਬਰਸਾਂ ਪਿਛੋਂ ਉਸ ਯਾਦਗਾਰੀ ਦੁਪਹਿਰ ਨੂੰ ਆਪਣੇ ਮ੍ਰਿਤਕ ਪਿਤਾ, ਵੱਡੇ ਖ਼ਾਨ ਸਾਹਬ ਨੂੰ ਸੁਪਨੇ ਵਿਚ ਦੇਖਿਆ। ਲੱਗਾ, ਉਹ ਆਏ ਹਨ, ਤੇ ਉਹਨਾਂ ਦਾ ਪਸੀਨੇ ਨਾਲ ਭਿੱਜਿਆ ਮੱਥਾ ਚੁੰਮ ਰਹੇ ਹਨ। ਹੋਠਾਂ ਦੀ ਇਸ ਛੋਹ ਨਾਲ ਉਹਨਾਂ ਦੀ ਅੱਖ ਖੁਲ੍ਹ ਗਈ। ਉਹਨਾਂ ਦਾ ਦਿਲ ਧੱਕ ਧੱਕ ਕਰ ਰਿਹਾ ਸੀ। ਹੜਬੜਾ ਕੇ ਪਲੰਘ ਤੋਂ ਉੱਠ ਖੜੋਤੇ। ਸ਼ਾਮ ਨੂੰ ਖ਼ਾਨ ਬਹਾਦਰ ਬਸਤੀ ਦੀ ਸੈਰ ਲਈ ਨਿੱਕਲੇ। ਗਿਆਰਾਂ ਬਰਸ। ਹਾਂ, ਪੂਰੇ ਗਿਆਰਾਂ ਬਰਸ ਵਿਚ ਬਸਤੀ ਵਿਚ ਵੱਡੇ ਵੱਡੇ ਇਨਕਲਾਬ ਆਏ ਸਨ, ਪੁਰਾਣੀਆਂ ਇਮਾਰਤਾਂ ਢਹਿ ਗਈਆਂ ਸਨ, ਜਿਹੜੀਆਂ ਢਹੀਆਂ ਨਹੀਂ ਸਨ, ਉਹ ਢਹਿਣ ਵਾਲੀਆਂ ਸਨ, ਉਹਨਾਂ ਦੀ ਥਾਂ ਨਵੀਆਂ ਨਵੀਆਂ ਇਮਾਰਤਾਂ ਬਣ ਗਈਆਂ ਸਨ, ਤੇ ਬਣਦੀਆਂ ਵੀ ਜਾ ਰਹੀਆਂ ਸਨ। ਖ਼ਾਨ ਬਹਾਦਰ ਟਹਿਲਦੇ ਟਹਿਲਦੇ, ਲੋਕਾਂ ਨਾਲ ਮਿਲਦੇ ਜੁਲਦੇ, ਦੀਵੇ ਬਲਦਿਆਂ ਨੂੰ ਪੰਡਿਤ ਮਥਰਾ ਪਰਸਾਦ ਦੇ ਘਰ ਪਹੁੰਚੇ। ਖ਼ਾਲੀ ਕਿਬਾੜਾਂ ਦੀ ਡਿਉਢੀ ਤੇ ਉਹਨਾਂ ਨੇ ਆਵਾਜ਼ ਦਿਤੀ, ਕੋਈ ਉੱਤਰ ਨਾ ਮਿਲਿਆ। ਉਹਨਾਂ ਨੇ ਫੇਰ ਆਵਾਜ਼ ਦਿੱਤੀ, ਐਤਕਾਂ ਡਿਉਢੀ ਵਿਚ ਚਾਨਣ ਹੋਇਆ ਤੇ ਪੰਡਿਤ ਮਥਰਾ ਪਰਸਾਦ ਦੀ ਵਿਧਵਾ ਨੇ ਤਖ਼ਤਿਆਂ ਦੀ ਓਟ ਵਿਚੋਂ ਕਿਹਾ, "ਕੌਣ ਹੈ? ਅੱਲਾਦਾਦ..."

ਪੰਡਿਤਾਣੀ ਡਿਉਢੀ ਤੋਂ ਚਬੂਤਰੇ ਤੇ ਆ ਗਈ। "ਖ਼ਾਨ ਭਾਈ, ਤੁਸੀਂ ਹੋ, ਤੁਸੀਂ !" ਦੋਵੇਂ ਇਕ ਦੂਜੇ ਦੇ ਸਾਹਮਣੇ ਖੜ੍ਹੇ ਸਨ। ਖ਼ਾਨ ਬਹਾਦਰ ਦੀਆਂ ਨਜ਼ਰਾਂ ਝੁਕੀਆਂ ਹੋਈਆਂ ਸਨ।

"ਹਾਂ, ਭਾਬੀ, ਮੈਂ ਹਾਂ ਅਲਾਦਾਦ !"

ਉਹ ਦੇਰ ਤਕ ਸਭ ਦੀ ਸੁੱਖ ਪੁਛਦੇ ਰਹੇ। ਪੰਡਿਤਾਣੀ ਨੇ ਉਹਨਾਂ ਦੇ ਬੱਚਿਆਂ ਦੀ ਸੁੱਖ ਪੁੱਛੀ। ਦੋਵੇਂ ਇਕ ਦੂਜੇ ਨੂੰ ਪ੍ਰਿਸਥਿਤੀਆਂ ਤੋਂ ਜਾਣੂ ਕਰਵਾਉਂਦੇ ਰਹੇ। ਫੇਰ ਖ਼ਾਨ ਬਹਾਦਰ ਅਗਲੇ ਦਿਨ ਆਉਣ ਦਾ ਵਾਹਦਾ ਕਰ ਕੇ ਘਰ ਪਹੁੰਚੇ। ਭੈਣ ਸਹਿਨ ਵਿਚ ਨਮਾਜ਼ ਪੜ੍ਹ ਕੇ ਬੈਠੀ ਉਹਨਾਂ ਦਾ ਇੰਤਜ਼ਾਰ ਕਰ ਰਹੀ ਸੀ। ਉਹ ਉਸੇ ਕੋਲ ਬੈਠ ਗਏ ਤੇ ਏਧਰ ਓਧਰ ਦੀਆਂ ਗੱਲਾਂ ਕਰਦੇ ਰਹੇ। ਉਹਨਾ ਦਾ ਸਾਹ ਵਾਰ ਵਾਰ ਫੁੱਲੀ ਜਾ ਰਿਹਾ ਸੀ।

ਏਨੇ ਵਿਚ ਕਾਮਲ ਰਸ਼ੀਦ ਆ ਗਿਆ ਤੇ ਖ਼ਾਨ ਬਹਾਦਰ ਉਹਦੇ ਭਵਿੱਖਤ ਦੇ ਇਰਾਦਿਆਂ, ਉਹਦੇ ਪਰਣ, ਤੇ ਉਸ ਦੇ ਫ਼ਾਰਮ ਦੀ ਕਾਮਿਆਬੀ ਬਾਰੇ ਗੱਲਾਂ ਕਰਦੇ ਰਹੇ। ਉਹਨਾਂ ਨੇ ਇਕ ਵਾਰ ਆਸਮਾਨ ਵਲ ਤੱਕਿਆ, ਠੰਢਾ ਸਾਹ ਲਿਆ, ਤੇ ਗੋਡਿਆਂ ਤੇ ਹੱਥ ਰੱਖ ਕੇ ਖੜੇ ਹੋ ਗਏ। ਕਾਮਲ ਰਸ਼ੀਦ ਨੇ ਕੁਝ ਪੁਛਦੀਆਂ ਨਜ਼ਰਾਂ ਨਾਲ ਉਹਨਾਂ ਵਲ ਤੱਕਿਆ, "ਹੁਣ ਅਰਾਮ ਕਰੋਗੇ ਮਾਮਾ ਜੀ ?"

"ਹਾਂ, ਵਈ, ਦੋ ਦਿਨਾਂ ਦੇ ਉਂਘਾਏ ਹਾਂ, ਹੁਣ ਸਵਾਂਗੇ। ਸ਼ਬ ਬ ਖ਼ੈਰ"

ਕਾਮਲ ਉਹਨਾਂ ਦੇ ਨਾਲ ਬਾਹਰ ਤਕ ਆਇਆ, ਬਿਸਤਰਾ ਵਿਛਾਇਆ, ਤੇ ਉਹਨਾਂ ਵਲੋਂ ਸੰਤੁਸ਼ਟ ਹੋਣ ਤੋਂ ਬਾਅਦ ਆਪਣੇ ਕੰਮਾਂ ਵਿਚ ਰੁੱਝ ਗਿਆ। ਰਾਤ ਅਜੇ ਬਹੁਤੀ ਨਹੀਂ ਸੀ ਲੰਘੀ, ਪਰ ਖ਼ਾਨ ਬਹਾਦਰ ਸੌਂ ਗਏ। ਪਿਛਲੇ ਗਿਆਰਾਂ ਵਰ੍ਹਿਆਂ ਵਿਚ ਏਨੀ ਗੂੜ੍ਹੀ ਨੀਂਦ ਉਹਨਾਂ ਨੂੰ ਅੱਗੇ ਕਦੇ ਨਹੀਂ ਸੀ ਆਈ। ਜਦ ਉਹ ਸਵੇਰੇ ਫ਼ਜਰ ਦੀ ਨਮਾਜ਼ ਲਈ ਉੱਠੇ, ਤਾਂ ਉਹਨਾਂ ਦੀ ਭੈਣ ਨੇ ਅੰਦਰੋਂ ਉਹਨਾਂ ਨੂੰ ਆਦਮੀ ਜਗਾਉਣ ਭੇਜਿਆ।

"ਸਰਕਾਰ, ਸਰਕਾਰ, ਸਰਕਾਰ !"

ਪਰ ਸਰਕਾਰ ਡੂੰਘੀ ਨੀਂਦ ਵਿਚ ਸੁੱਤੇ ਪਏ ਸਨ। ਭੈਣ ਨੰਗੇ ਪੈਰੀਂ ਬਾਹਰ ਨੂੰ ਦੌੜ ਪਈ। "ਭਾਈ ਜਾਨ...ਮਾਮਾ ਜੀ..." ਦੇਖਦੇ ਹੀ ਦੇਖਦੇ ਫਾਟਕ ਦੇ ਬਾਹਰ, ਤੇ ਅੰਦਰ, ਚੌਂਤਰੇ ਤੇ, ਹਰ ਪਾਸੇ ਲੋਕਾਂ ਦੀ ਭੀੜ ਜੁੜ ਗਈ। ਖ਼ਾਨ ਬਹਾਦਰ ਗਿਆਰਾਂ ਸਾਲ ਦੇ ਬਣਵਾਸ ਤੋਂ ਬਾਅਦ ਵਤਨ ਵਾਪਸ ਆਏ ਸਨ। ਜਿਹਨਾਂ ਲੋਕਾ ਨੇ ਇਕ ਦਿਨ ਪਹਿਲਾਂ ਉਹਨਾਂ ਨਾਲ ਮੁਲਾਕਾਤ ਨਹੀਂ ਸੀ ਕੀਤੀ, ਉਹ ਵੀ ਉਹਨਾਂ ਨੂੰ ਮਿਲਣ ਦੌੜ ਪਏ ਸਨ। ਅਖ਼ੀਰ ਉਹਨਾਂ ਹੀ ਹੱਥਾਂ ਨੇ ਉਹਨਾਂ ਨੂੰ ਨੁਹਾਇਆ ਜਿਹਨਾਂ ਨੂੰ ਮਿਲਣ ਲਈ ਉਹ ਸੈਂਕੜੇ ਮੀਲਾਂ ਦਾ ਸਫ਼ਰ ਤਹਿ ਕਰ ਕੇ

ਅਚਾਨਕ ਕਸਬੇ ਵਿਚ ਆਏ ਸਨ। ਉਹਨਾਂ ਦੀ ਬੁੱਢੀ ਭੈਣ ਰੋ ਰਹੀ ਸੀ। ਭਾਣਜਾ ਰੋ ਰਿਹਾ ਸੀ। ਬਦਲੂ ਰੋ ਰਿਹਾ ਸੀ। ਫੇਰ ਕਿਸੇ ਨੇ ਕਿਹਾ, "ਮਈਅਤ ਦਾ ਮੂੰਹ ਦੇਖ ਲਓ।" ਆਹਿਸਤਾ ਜਿਹੇ ਕਿਸੇ ਨੇ ਕੱਫਣ ਸਰਕਾ ਦਿੱਤਾ। ਉਹਨਾਂ ਦੀ ਝੱਗ ਵਰਗੀ ਚਿੱਟੀ ਸਫ਼ੈਦ ਫ਼ਰੈਂਚ-ਕਟ ਦਾੜ੍ਹੀ ਦੇ ਉੱਪਰ ਉਹਨਾਂ ਦੇ ਹੋਠ ਮੁਸਕਰਾਈ ਜਾ ਰਹੇ ਝਨ, ਜਿਵੇਂ ਉਹਨਾਂ ਦੇ ਮਾਲਕ ਨੇ ਆਪਣੀ ਉਮੰਗ ਪੂਰੀ ਕਰ ਲਈ ਹੋਵੇ। ਜਿਵੇਂ ਉਹਨਾਂ ਦੇ ਪਿਤਾ, ਬੜੇ ਖ਼ਾਨ ਸਾਹਬ ਨੇ ਪਿਤਰੀ ਪਿਆਰ ਨਾਲ ਚੁੰਮ ਕੇ ਉਹਨਾਂ ਤੇ ਪਰੇਮ ਦੀ ਮੋਹਰ ਲਾ ਦਿਤੀ ਹੋਵੇ।

ਫੇਰ ਮਈਅਤ ਆਹਿਸਤਾ ਆਹਿਸਤਾ ਉਸ ਕ਼ਬਰਿਸਤਾਨ ਵਲ ਤੁਰ ਪਈ ਜਿਸ ਵਿਚ ਇਕ ਦਿਨ ਪਹਿਲਾਂ ਮ੍ਰਿਤਕ ਖ਼ਾਨ ਬਹਾਦਰ ਭਟਕਦੇ ਫਿਰਦੇ ਸਨ। ਬੁੱਢੀ ਪਠਾਣੀ ਹਵੇਲੀ ਦੀ ਡਿਉਢੀ ਵਿਚ ਖੜੀ ਆਪਣੇ ਸਫ਼ੈਦ ਦੁਪੱਟੇ ਵਿਚ ਹੰਝੂ ਸੋਕ ਰਹੀ ਸੀ, ਤੇ ਹੌਲੀ ਹੌਲੀ ਕੋਈ ਆਇਤ ਪੜ੍ਹਦੀ ਜਾ ਰਹੀ ਸੀ। ਅੱਜ ਅੱਧੀ ਸਦੀ ਤੋਂ ਬਾਅਦ ਪੁਰਾਣੀ ਦੁਨੀਆਂ ਨਾਲ ਉਹਨਾਂ ਦੇ ਸਾਰੇ ਰਿਸ਼ਤੇ ਨਾਤੇ ਟੁੱਟ ਗਏ ਸਨ।

# ਆਲ੍ਹਣਾ

## ਨੂਰਸ਼ਾਹ

ਤਾਰਕੋਲ ਦੀ ਚਮਕਦੀ, ਵਲ ਖਾਂਦੀ ਇਹ ਸੜਕ ਡੱਲ ਦੇ ਸੁੰਦਰ ਨੀਲੇ ਕਿਨਾਰ ਦੇ ਨਾਲ ਨਾਲ ਐਉਂ ਜਾਂਦੀ ਹੈ ਜਿਵੇਂ ਝੀਲ ਦੀ ਸੁੰਦਰੀ ਆਪਣੀ ਸੁਨਹਿਰੀ ਸਾੜ੍ਹੀ ਉਤੇ ਚਾਂਦੀ ਦੀ ਗੋਟ ਲਾ ਕੇ ਉੱਤਰ ਰਹੀ ਹੋਵੇ, ਤੇ ਫੇਰ ਉਸ ਗੋਟ ਦੇ ਕਿਨਾਰੇ ਸਫ਼ੈਦ ਵਲੈਤੀ ਗੁਲਾਬਾਂ ਦੀ ਭਰਮਾਰ—ਬਾਹਰਲੀ ਆਦਮ-ਕੱਦ ਡਿਉਢੀ ਤੇ ਉਹਦੇ ਹੇਠੋਂ ਲੰਘਣ ਬਾਅਦ ਫ਼ਰਲਾਂਗ ਭਰ ਲੰਮਾ ਤੀਰ ਵਾਂਗ ਚਲਦਾ ਆਕਰਸ਼ਕ ਕੱਚਾ ਰਸਤਾ।

ਦੋਵੇਂ ਪਾਸੇ ਸਫ਼ੈਦੇ ਦੇ, ਸਰਸਬਜ਼, ਉੱਚੇ ਬਿਰਛ ਤੇ ਉਹਨਾਂ ਦੇ ਪੈਰਾਂ ਨੂੰ ਛੋਂਹਦੀਆਂ ਪਤਲੀਆਂ ਪਤਲੀਆਂ ਕਿਆਰੀਆਂ ਜਿਹਨਾਂ ਵਿਚ ਗੁਲ ਦੁਪਹਿਰ ਤੇ ਨਰਗਸ ਅਠਖੇਲੀਆਂ ਕਰਦੀਆਂ ਨਜ਼ਰ ਆਉਂਦੀਆਂ ਸਨ।

ਉਸ ਰਾਹੋਂ ਲੰਘਦਿਆਂ ਚਾਲ ਵਿਚ ਜਾਣੋ ਇਕ ਜਾਦੂਈ ਖਿੱਚ ਦੇ ਨਾਲ ਕੋਮਲਤਾ ਆ ਜਾਂਦੀ ਹੈ। ਲਗਦਾ ਹੈ ਜਿਵੇਂ ਕੋਈ ਅਚਾਨਕ ਮੰਤ੍ਰ-ਮੁਗਧ ਮਾਹੌਲ ਵਿਚ ਬੇਖ਼ਬਰੇ ਫਸ ਗਿਆ ਹੋਵੇ। ਕਦਮ ਆਪਣੇ ਆਪ ਅੱਗੇ ਵਲ ਵਧਣ ਲਗਦੇ ਹਨ, ਅੱਗੇ, ਹੋਰ ਅੱਗੇ, ਤੇ ਇਹ ਫ਼ਰਲਾਂਗ ਭਰ ਦਾ ਰਾਹ ਇਕ ਨਵੇਂ ਜਹਾਨ ਵਿਚ ਜਾ ਖ਼ਤਮ ਹੁੰਦਾ ਹੈ, ਤੇ ਅੱਚਣਚੇਤ, ਰੰਗ ਤੇ ਸੁਗੰਧ ਦੇ ਤੂਫ਼ਾਨ ਵਿਚ ਗਵਾਚਿਆ ਇਕ ਅਲਫ਼ ਲੈਲਾ ਜਿਹਾ ਜਗਤ ਨਜ਼ਰਾਂ ਸਾਹਮਣੇ ਆ ਖੜੋਂਦਾ ਹੈ...ਉਹ ਸੰਖੇਪ ਜਿਹਾ ਲਾਅਨ, ਜਿਹਦੇ ਸੱਜੇ ਖੂੰਜੇ ਇਕ ਛੋਟਾ ਜਿਹਾ ਚਸ਼ਮਾ ਉੱਬਲ ਉੱਬਲ ਕੇ ਲਾਅਨ ਦੀਆਂ ਕੰਧਾਂ ਦੇ ਨਾਲ ਫੈਲੇ ਹੋਏ ਤਰਾਸ਼ੇ ਚਨਾਰਾਂ ਦੀ ਠੰਢੀ ਛਾਉਂ ਵਿਚ ਆਹਿਸਤਾ ਆਹਿਸਤਾ ਕੁਦਾੜੀਆਂ ਮਾਰਦਾ ਵਗਦਾ ਹੈ...ਤੇ ਸੰਵਰੀਆਂ ਹੋਈਆਂ ਸੁੰਦਰ ਕਿਆਰੀਆਂ ਤੇ ਉਹਨਾਂ ਕਿਆਰੀਆਂ ਵਿਚ ਫੁੱਲਾਂ ਦੀ ਉਹ ਭਰਮਾਰ ਕਿ ਨਜ਼ਰ ਗੁਆਚ ਜਾਏ। ਖੱਬੇ ਕਿਨਾਰੇ ਡੋਡੀਆਂ ਨਾਲ ਸ਼ਰਾਬੂਰ ਸ਼ਫ਼ਤਾਲੂ ਦੇ ਦਰਖ਼ਤਾਂ ਦੀ ਲੰਮੀ ਪਾਲ, ਤੇ ਉਹਨਾਂ ਵਿਚਕਾਰ, ਟੂਣੇਹਾਰੇ ਦ੍ਰਿਸ਼ਾਂ ਵਿਚ ਘਿਰੀ ਉਹ ਇਕ ਜਾਦੂਗਰਨੀ ਵਾਂਗ ਆਪਣਾ ਜਾਦੂਮਈ ਦ੍ਰਿਸ਼ ਪਸਾਰਦੀ ਖੜੀ ਸੀ।

ਇਹ ਆਲੂਣਾ ਹੈ...ਤੇ ਆਲੂਣਾ ਕੋਠੀ ਦਾ ਨਾਂ ਹੈ। ਸ਼ਾਮ ਦੇ ਘੁਸਮੁਸਿਆਂ ਵਿਚ ਇਸ ਲੰਮੀ ਤੇ ਲੇਟੀ ਹੋਈ ਸੜਕ ਉਤੋਂ ਲੰਘਦਿਆਂ ਕਿੰਨੀ ਵਾਰ ਮੇਰੇ ਜੀਅ ਵਿਚ ਇਹ ਇੱਛਾ ਉੱਭਰ ਉੱਭਰ ਕੇ ਦਮ ਤੋੜ ਚੁੱਕੀ ਸੀ ਕਿ ਕਾਸ਼...ਕਾਸ਼ ਡੱਲ ਦੇ ਕਿਨਾਰੇ ਵਸੇ ਹੋਏ ਏਸ ਰੰਗ ਤੇ ਸੁਗੰਧ ਦੇ ਸੁੰਦਰ ਸੁਮੇਲ ਵਿਚ ਆਪਣਾ ਵੀ ਇਕ ਆਲੂਣਾ ਹੁੰਦਾ...ਆਪਣਾ ਇਕ ਆਲੂਣਾ, ਤੇ ਮੇਰਾ ਇਹ ਆਲੂਣਾ ਇਕ ਸੁਪਨੇ ਦਾ ਨਾਂ ਹੈ। ਸੁਪਨਾ ਜਿਹੜਾ ਮੇਰਾ ਨਹੀਂ, ਸੁਪਨਾ ਜਿਹੜਾ ਕਦੇ ਪੂਰਾ ਨਹੀਂ ਹੁੰਦਾ, ਸੁਪਨਾ ਜਿਹਦੀ ਕੋਈ ਤਾਬੀਰ ਨਹੀਂ... ਤੇ ਆਪਣਾ ਇਕ ਆਲੂਣਾ, ਤੇ ਇਹ ਆਲੂਣਾ ਇਕ ਦਿਲ ਦਾ ਨਾਂ ਹੈ, ਦਿਲ ਜਿਹੜਾ ਮੇਰਾ ਹੈ, ਤੇ ਮੈਂ ਅਕਸਰ ਸੋਚਦਾ ਰਹਿੰਦਾ ਹਾਂ, ਮੇਰਾ ਇਹ ਦਿਲ ਕਿਸ ਚੀਜ਼ ਦਾ ਬਣਿਆ ਹੋਇਆ ਹੈ, ਮੇਰਾ ਦਿਲ ਆਖ਼ਰ ਕੀ ਹੈ। ਫੇਰ ਉਸ ਦਿਲ ਦੀ ਹਨੇਰੀ ਖਿੜਕੀ ਵਿਚੋਂ ਉੱਤਰ ਉੱਭਰਦਾ ਹੈ, ਮੇਰਾ ਦਿਲ ਇਕੱਲ ਦਾ ਇਕ ਜੰਗਲ ਹੈ, ਜਿਹਦੇ ਆਲੇ ਦੁਆਲੇ ਧੂੜ ਨਾਲ ਅੱਟੀਆਂ ਹੋਈਆਂ ਕੰਡਿਆਲੀਆਂ ਝਾੜੀਆਂ ਹਨ, ਤੇ ਉਹਨਾਂ ਝਾੜੀਆਂ ਦੇ ਸਿਰੇ ਨੋਕਦਾਰ ਕੰਡਿਆਂ ਨਾਲ ਭਰੇ ਪਏ ਹਨ। ਮੈਂ ਕਈ ਵਾਰ ਇਹਨਾਂ ਕੰਡਿਆਂ ਨਾਲ ਉਲਝਿਆ ਹਾਂ। ਇਹ ਮੇਰੇ ਦਿਲ ਵਿਚ ਖੁਭ ਗਏ ਹਨ। ਤੇ ਲਹੂ ਦੀਆਂ ਛਿੱਟਾਂ ਨਾਲ ਮੇਰਾ ਸੁਪਨਾ ਦਾਗੀ ਹੋ ਚੁੱਕਾ ਹੈ। ਮੇਰਾ ਉਹ ਸੁਪਨਾ ਜਿਹਦੀ ਤਾਬੀਰ ਆਲੂਣਾ ਹੈ।

ਪਰ ਇਹ ਓਦੋਂ ਦੀ ਗੱਲ ਹੈ ਜਦ ਆਲੂਣੇ ਨਾਲ ਮੇਰਾ ਕੋਈ ਸੰਬੰਧ ਨਹੀਂ ਸੀ। ਹੁਣ ਆਲੂਣੇ ਨਾਲ ਮੇਰਾ ਡੂੰਘਾ ਸੰਬੰਧ ਹੈ। ਮੈਂ ਗੁਲ ਦਪਹਿਰ ਤੇ ਨਰਗਸ ਨੂੰ ਅਠਖੇਲੀਆਂ ਕਰਦੇ ਦੇਖ ਸਕਦਾ ਹਾਂ। ਚਸ਼ਮੇ ਦਾ ਠੰਢਾ ਮਿੱਠਾ ਪਾਣੀ ਪੀ ਸਕਦਾ ਹਾਂ। ਹੁਣ ਮੈਂ ਆਲੂਣੇ ਦੇ ਇਕ ਇਕ ਛਿਨ ਦਾ ਭੇਤੀ ਹਾਂ। ਇਹਦੀਆਂ ਸ਼ਾਮਾਂ ਮੇਰੇ ਬਿਨਾਂ ਅਧੂਰੀਆਂ ਹਨ। ਆਲੂਣੇ ਦੀਆਂ ਸ਼ਾਮਾਂ ਜਿਹੜੀਆਂ ਬਹੁਤ ਸੁਹਾਉਣੀਆਂ ਹੁੰਦੀਆਂ ਹਨ। ਠੰਢੀਆਂ ਸ਼ਾਮਾਂ, ਠੰਢੀਆਂ ਹਵਾਵਾਂ, ਚਸ਼ਮੇ ਦਾ ਠੰਢਾ ਪਾਣੀ ਜਿਹੜਾ ਉੱਛਲ ਉੱਛਲ ਕੇ ਵਗਦਾ ਹੈ ਤੇ...ਤੇ ਸਫ਼ੈਦ ਰੰਗ ਦੀ ਸਾੜ੍ਹੀ ਵਿਚ ਖਿੜੀ ਕਲੀ ਵਾਂਗ ਆਪਣਾ ਸਫ਼ੈਦ ਸਰੀਰ ਲਈ, ਸ਼ਗੁਫ਼ਤਾ, ਅਲਫ਼ ਲੈਲਾ ਦੀ ਦੁਨੀਆਂ ਦੀ ਸ਼ਹਿਜ਼ਾਦੀ ਤੋਂ ਕਿਸੇ ਤਰ੍ਹਾਂ ਘੱਟ ਨਹੀਂ। ਜਦ ਸੰਝ ਦੇ ਲੰਮੇ ਪਰਛਾਵੇਂ ਰਾਤ ਵਲ ਝੁਕਣ ਲਗਦੇ ਹਨ ਤੇ ਰੇਡੀਓਗ੍ਰਾਮ ਤੇ ਅੰਗ੍ਰੇਜ਼ੀ ਧੁਨਾਂ ਵੱਜਣ ਲਗਦੀਆਂ ਹਨ ਤੇ ਸੁਨਹਿਰੀ ਰੰਗ ਦੇ ਈਰਾਨੀ ਫ਼ਰਸ਼ ਤੇ ਸ਼ਗੁਫ਼ਤਾ ਦੀਆਂ ਬਾਹਾਂ ਦਾ ਲਹਿਰਾਓ ਫੈਲ ਜਾਂਦਾ ਹੈ ਤੇ ਸਰੀਰ ਦੇ ਹਰ ਭਾਗ ਵਿਚ ਗ਼ਜ਼ਬ ਦੀ ਲਚਕ ਆ ਜਾਂਦੀ ਹੈ। ਲਗਦਾ ਹੈ ਜਿਵੇਂ ਨੋਸ਼ ਲਬ...ਸ਼ਗੁਫ਼ਤਾ ਦੀ ਮੰਮੀ ਮਿਸਿਜ਼ ਪਾਂਡੇ ਜਿਹਨੇ ਜ਼ਿੰਦਗੀ ਦੇ ਅਣਗਿਣਤ ਉਤਾਰ ਚੜ੍ਹਾਅ, ਨਿਵਾਣਾਂ ਉਚਾਈਆਂ, ਤੇ ਦੁਖ ਸੁਖ ਦੇਖੇ ਹਨ, ਆਪਣੀ ਪੁੱਤਰੀ ਨੂੰ ਨੋਸ਼ ਲਬ ਦੇ ਨਾਂ ਨਾਲ ਬੁਲਾਉਂਦੀ ਹੈ।

ਨੋਸ਼ ਲਬ...ਹੋਠਾਂ ਨਾਲ ਪੀ ਜਾਣ ਵਾਲੀ।

ਰਵਾਇਤ ਹੈ ਕਿ ਬਹੁਤ ਸਾਰੇ ਰੰਜ ਝੱਲਣ ਬਾਅਦ ਅਜਬ ਮੁਲਕ ਨੇ ਦੂਰੋਂ ਇਕ ਬਸਤੀ ਦੇ ਚਿੰਨ੍ਹ ਦੇਖੇ। ਉਹਦੇ ਵਲ ਕਦਮ ਵਧਾਉਂਦਿਆਂ ਉਹਨੂੰ ਸ਼ਾਂਤੀ ਜਿਹੀ ਪ੍ਰਾਪਤ ਹੋਈ, ਉਹਨੇ ਕਿਸੇ ਤੋਂ ਪੁੱਛੇ ਬਿਨਾਂ ਦਰਵਾਜ਼ਾ ਖੋਲ੍ਹਿਆ ਤੇ ਅੰਦਰ ਆ ਗਿਆ। ਉਹਨੇ ਦੇਖਿਆ ਕਿ ਕੋਈ ਕੋਮਲ-ਅੰਗੀ ਸੁੰਦਰੀ ਸੋਨੇ ਦੇ ਤਖ਼ਤ ਤੇ ਸੁਪਨੇ ਵਿਚ ਮਸਤ ਹੈ। ਜਦ ਉਹਨੇ ਸੁਪਨੇ ਤੋਂ ਜਾਗ ਕੇ ਇਕ ਮਰਦ ਨੂੰ ਆਪਣੇ ਸਰ੍ਹਾਣੇ ਦੇਖਿਆ ਤਾਂ ਉਹਨੇ ਕਰੋਧ ਵਿਚ ਕਿਹਾ, "ਕੌਣ ਹੋ ਤੁਸੀਂ ?"

ਉਹ ਉੱਚੀ ਇਮਾਰਤ ਆਲ੍ਹਣਾ ਸੀ।

ਉਹ ਸੁੰਦਰੀ ਸ਼ਗੁਫ਼ਤਾ ਸੀ ਪਰ ਉਹ ਮਰਦ ਅਜਬ ਮੁਲਕ ਨਹੀਂ ਸੀ। ਸਗੋਂ ਮੈਂ ਸਾਂ, ਤੇ ਮੈਨੂੰ ਮਿਸਿਜ਼ ਪਾਂਡੇ ਨੇ ਓਥੇ ਆਉਣ ਲਈ ਕਿਹਾ ਸੀ, ਜਿਹੜੀ ਦੋ ਦਿਨ ਪਹਿਲਾਂ ਇਕ ਪਾਰਟੀ ਵਿਚ ਮਿਲੀ ਸੀ।

"ਮੈਂ ਮਿਸਿਜ਼ ਪਾਂਡੇ ਨੂੰ ਮਿਲਣ ਆਇਆ ਹਾਂ।"

ਉਹਨੇ ਘੂਰ ਕੇ ਮੇਰੇ ਵਲ ਤੱਕਿਆ। ਉਹਦੀਆਂ ਅੱਖਾਂ ਵਿਚ ਗੁੱਸੇ ਦੀ ਝਲਕ ਸੀ। "ਪਰ ਤੁਸੀਂ ਬਿਨਾਂ ਪੁੱਛੇ ਅੰਦਰ ਕਿਵੇਂ ਆ ਗਏ।" ਜੇ ਮੈਂ ਅਜਬ ਮੁਲਕ ਹੁੰਦਾ ਤਾਂ ਉਹ ਸ਼ਾਇਦ ਮੈਥੋਂ ਅਜਿਹਾ ਸਵਾਲ ਨਾ ਪੁਛਦੀ ਪਰ ਮੈਂ ਅਜਬ ਮੁਲਕ ਨਹੀਂ ਸਾਂ। ਮੈਂ ਤਾਂ...ਚਲੋ ਜਾਣ ਦਿਉ।

"ਮੈਨੂੰ ਅਫ਼ਸੋਸ ਹੈ", ਮੈਂ ਸੰਖੇਪ ਜਿਹੇ ਲਹਿਜੇ ਵਿਚ ਕਿਹਾ, ਭਾਵੇਂ ਮੈਂ ਉਹਨੂੰ ਦੱਸਣਾ ਚਾਹੁੰਦਾ ਸਾਂ ਕਿ ਮੈਂ ਆਪਣੇ ਸੁਪਨਿਆਂ ਦੇ ਮਹਿਲ ਵਿਚ ਲੰਘ ਆਇਆ ਹਾਂ। ਪਰ ਮੈਂ ਇਹ ਸਭ ਕੁਝ ਦੱਸ ਨਾ ਸਕਿਆ, ਕਿਉਂਕਿ ਮੇਰਾ ਸੁਪਨਾ ਟੁੱਟ ਚੁੱਕਾ ਸੀ।

"ਮੰਮੀ ਏਥੇ ਨਹੀਂ ਹਨ।"

ਏਸ ਬਸਤੀ ਵਿਚ ਆਉਣ ਲਈ ਮੈਂ ਸੋਚ ਸੋਚ ਕੇ ਕਿੰਨੇ ਦੁਖ ਝੱਲੇ ਸਨ। ਸ਼ਾਇਦ ਅਜਬ ਮੁਲਕ ਨੇ ਵੀ ਨੋਸ਼ ਲਬ ਦੀ ਭਾਲ ਵਿਚ ਏਨੇ ਦੁਖ ਨਾ ਝੱਲੇ ਹੋਣ। ਮੇਰੇ ਲਈ ਆਲ੍ਹਣਾ ਅਜਬ ਮੁਲਕ ਦੀ ਨੋਸ਼ ਲਬ ਤੋਂ ਕਿਵੇਂ ਘੱਟ ਨਹੀਂ ਸੀ। ਤੇ ਜਦ ਅਲਫ਼ ਲੈਲਾ ਵਾਲੇ ਸੰਸਾਰ ਵਿਚੋਂ ਤਾਰਕੋਲ ਦੀ ਚਮਕਦੀ ਸੜਕ ਤੇ ਦੋਬਾਰਾ ਵਾਪਸ ਆਇਆ ਤਾਂ ਮੈਨੂੰ ਮਹਿਸੂਸ ਹੋਇਆ ਕਿ ਮੈਂ ਸੱਚ ਮੁੱਚ ਆਪਣੇ ਸੁਪਨਿਆਂ ਦੀ ਨੋਸ਼ ਲਬ ਨੂੰ ਅੰਦਰ ਛੱਡ ਆਇਆ ਹਾਂ।

ਤੇ ਫੇਰ ਅਜਿਹਾ ਹੋਇਆ। ਮਿਸਿਜ਼ ਭਾਟੀਆ ਦਾ ਜਨਮ ਦਿਨ ਸੀ, ਰੱਬ ਜਾਣੇ ਕਿੰਨਵਾਂ। ਸਾਰੀ ਹਾਊਸ ਬੋਟ ਵਿਚ ਮਹਿੰਦੀ ਦੇ ਫੁੱਲਾਂ ਦੀ ਖ਼ੁਸ਼ਬ ਰਚੀ ਹੋਈ ਸੀ। ਰੋਸ਼ਨੀਆਂ ਦੀ ਭਰਮਾਰ ਸੀ। ਸਿਗਰਟਾਂ ਦਾ ਰਲਿਆ ਮਿਲਿਆ ਧੂੰਆਂ ਉੱਪਰ ਉੱਪਰ ਫੈਲ ਰਿਹਾ ਸੀ। ਸਾਹਮਣੇ ਮਿਸਿਜ਼ ਭਾਟੀਆ ਦੀ ਨਵੀਂ ਤਸਵੀਰ ਲਟਕ ਰਹੀ

ਸੀ। ਅਜੀਬ ਜਿਹਾ ਵਾਤਾਵਰਣ ਸੀ, ਜਿਵੇਂ ਉਹ ਹਾਊਸ ਬੋਟ ਨਾ ਹੋਵੇ ਕੋਈ ਸੁਪਨੇ ਗੁੰਧਾ ਟਾਪੂ ਹੋਵੇ। ਮਿਸਿਜ਼ ਭਾਟੀਆ ਦੀ ਕਿਸੇ ਪੇਂਟਿੰਗ ਦੀ ਗੱਲ ਚੱਲ ਰਹੀ ਸੀ। ਮਿਸਟਰ ਭਾਟੀਆ ਉਸਤਤਾਂ ਕਰ ਰਹੇ ਸਨ। ਮੈਂ ਚੁੱਪ ਸਾਂ। ਮਿਸਿਜ਼ ਪਾਂਡੇ ਮੇਰੇ ਕੋਲ ਆਈ। "ਚੁੱਪ ਕਿਉਂ ਹੋ ? ਨੀਂਦ ਆ ਰਹੀ ਹੈ ਕੀ ?"

"ਨਹੀਂ ਤਾਂ", ਮੈਂ ਕਿਹਾ।

"ਪਰ ਤੁਹਾਡੀਆਂ ਅੱਖਾਂ ਦੱਸ ਰਹੀਆਂ ਹਨ।"

"ਅੱਖਾਂ ਤਾਂ ਬਹੁਤ ਕੁਝ ਦਸਦੀਆਂ ਹਨ", ਮੈਂ ਮੁਸਕਰਾਉਂਦਿਆਂ ਕਿਹਾ।

"ਕੀ ?"

"ਪੜ੍ਹ ਲਓ।"

"ਤੁਸੀਂ ਆਰਟਿਸਟ ਲੋਕ ਹਮੇਸ਼ਾ ਉਲਝੀਆਂ ਉਲਝੀਆਂ ਗੱਲਾਂ ਕਰਦੇ ਹੋ। ਆਓ ਜ਼ਰਾ।"

"ਕਿਥੇ ?"

ਉਹਨੇ ਕੋਈ ਜਵਾਬ ਨਾ ਦਿਤਾ। ਉਹ ਟੇਬਲ ਦੇ ਸਾਹਮਣੇ ਖੜੀ ਹੋਈ ਤੇ ਦੋ ਗਲਾਸਾਂ ਵਿਚ ਜੌਨ ਹੇਗ ਪਾ ਦਿੱਤੀ। ਉਹਨੇ ਇਕ ਗਲਾਸ ਮੇਰੇ ਵਲ ਵਧਾਉਂਦਿਆਂ ਕਿਹਾ, "ਉਸ ਦਿਨ ਤੁਸੀਂ ਆਲੂਣੇ ਆਉਣ ਦਾ ਵਾਹਦਾ ਕੀਤਾ ਸੀ।"

"ਆਲੂਣੇ...ਆਲੂਣੇ..." ਮੇਰਾ ਦਿਲ ਜ਼ੋਰ ਨਾਲ ਧੜਕਿਆ। "ਆਇਆ ਤਾਂ ਸੀ।"

'ਮੈਨੂੰ ਕਿਸੇ ਨੇ ਨਹੀਂ ਦੱਸਿਆ। ਕੌਣ ਸੀ ਓਥੇ ?"

"ਸ਼ਾਇਦ ਉਹ ਤੁਹਾਡੀ..."

"ਨੋਸ਼ ਲਬ ਹੋਵੇਗੀ।"

"ਨੋਸ਼ ਲਬ" ਮੈਂ ਹੈਰਾਨੀ ਨਾਲ ਕਿਹਾ।

"ਹਾਂ, ਮੇਰੀ ਬੱਚੀ ਸ਼ਗੁਫ਼ਤਾ...ਅਸੀਂ ਉਹਨੂੰ ਨੋਸ਼ ਲਬ ਦੇ ਨਾਉਂ ਨਾਲ ਬੁਲਾਉਂਦੇ ਹਾਂ।"

ਮੈਨੂੰ ਸ਼ਰਾਬ ਪੀਣ ਦੀ ਆਦਤ ਨਹੀਂ, ਫੇਰ ਵੀ ਕਦੇ ਕਦੇ ਕਿਸੇ ਪਾਰਟੀ ਵਿਚ ਸਾਥ ਦੇਣਾ ਪੈਂਦਾ ਹੈ। ਮੈਂ ਕੇਵਲ ਅਜਿਹੀਆਂ ਪਾਰਟੀਆਂ ਵਿਚ ਸ਼ਾਮਲ ਹੁੰਦਾ ਹਾਂ ਜਿਹਨਾਂ ਦਾ ਸੰਬੰਧ ਮੇਰੇ ਪੇਸ਼ੇ ਨਾਲ ਹੋਵੇ। ਮਿਸਿਜ਼ ਭਾਟੀਆ ਦਾ ਜਨਮ ਦਿਨ ਸੀ, ਤੇ ਕੁਝ ਨਵੀਆਂ ਤਸਵੀਰਾਂ ਦੀ ਨੁਮਾਇਸ਼ ਵੀ...ਮੈਨੂੰ ਵੀ ਸੱਦਾ ਗਿਆ ਸੀ, ਤੇ ਫੇਰ ਜਿਵੇਂ ਕੋਈ ਸੁਪਨਿਆਂ ਗੁੰਧਾ ਟਾਪੂ ਹੋਵੇ, ਜੌਨ ਹੇਗ ਦੀਆਂ ਬੋਤਲਾਂ ਹੋਣ, ਮਿਸਿਜ਼ ਪਾਂਡੇ ਆਪਣੇ ਹੱਥੀਂ ਪਿਆ ਰਹੀ ਹੋਵੇ, ਤਾਂ ਕੌਣ ਕੰਬਖ਼ਤ ਇਨਕਾਰ ਕਰ ਸਕਦਾ ਹੈ। ਵਿਸਕੀ ਬੇਤਹਾਸ਼ਾ ਵਹਿੰਦੀ ਰਹੀ, ਮੈਂ ਨਾ ਜਾਣੇ ਕਿੰਨੇ ਪੈੱਗ ਅੰਦਰ ਸੁੱਟ ਲਏ।

ਜਦ ਰਾਤ ਕਾਫ਼ੀ ਭਿੱਜ ਗਈ, ਤੇ ਸਾਰੇ ਪਰਾਹੁਣੇ ਵਿਦਾ ਹੋਣ ਲੱਗੇ ਤਾਂ ਮੈਂ ਵੀ ਜਾਣਾ ਚਾਹਿਆ। ਪਰ ਮੇਰੇ ਕਦਮ ਲੜਖੜਾ ਰਹੇ ਸਨ। ਮਿਸਿਜ਼ ਪਾਂਡੇ ਨੇ ਮੈਨੂੰ ਸਹਾਰਾ ਦਿਤਾ ਤੇ ਆਪਣੀ ਕਾਰ ਵਿਚ ਬਹਾ ਲਿਆ।

"ਤੁਸੀਂ ਮੈਨੂੰ ਕਿਥੇ ਲੈ ਜਾ ਰਹੇ ਹੋ ?" ਮੈਂ ਪੁੱਛਿਆ।

"ਆਲ੍ਹਣੇ", ਉਹਨੇ ਆਹਿਸਤਾ ਜਿਹੇ ਕਿਹਾ।

ਆਲ੍ਹਣੇ ਦਾ ਨਾਂ ਸੁਣ ਕੇ ਮੈਂ ਜਾਣੋ ਡੂੰਘੀ ਨੀਂਦ ਤੋਂ ਜਾਗ ਪਿਆ। ਆਲ੍ਹਣਾ—ਮੇਰੇ ਸੁਪਨਿਆਂ ਦਾ ਮਹਿਲ। ਉਸੇ ਮਹਿਲ ਵਿਚ ਇਕ ਪਰੀ ਰਹਿੰਦੀ ਹੈ, ਤੇ ਉਸ ਪਰੀ ਦਾ ਨਾਂ ਨੋਸ਼ ਲਬ ਹੈ...ਨੋਸ਼ ਲਬ !

ਮਿਸਿਜ਼ ਪਾਂਡੇ ਨੇ ਕਾਰ ਰੋਕ ਲਈ, ਮੇਰਾ ਹੱਥ ਫੜ ਲਿਆ, ਤੇ ਮੈਨੂੰ ਡਰਾਈਂਗ ਰੂਮ ਵਿਚ ਲੈ ਗਈ।

"ਤੁਸੀਂ ਅਜੇ ਸੁੱਤੇ ਨਹੀਂ ?"

"ਮੰਮੀ, ਤੁਸੀਂ ਅੱਜ ਬੜੀ ਦੇਰ ਕਰ ਦਿੱਤੀ।"

"ਜਾਓ, ਸੌਂ ਜਾਉ।"

"ਮੰਮੀ ਇਹ..."

"ਇਹ ਕੈਸਰ ਹੈ, ਆਰਟਿਸਟ। ਤੈਂ ਇਹਦਾ ਨਾਂ ਸੁਣਿਆ ਹੋਵੇਗਾ। ਪਹਿਲਾਂ ਵੀ ਆਇਆ ਸੀ।"

"ਕੈਸਰ..." ਉਹਨੇ ਹੁਣ ਮੁੜ ਕੇ ਮੇਰੇ ਵਲ ਤੱਕਿਆ, "ਨੋਸ਼ ਲਬ ਨੂੰ ਵੀ ਤਸਵੀਰਾਂ ਬਣਾਉਣ ਦਾ ਜਨੂਨ ਹੈ।"

ਮੈਂ ਤ੍ਰਭਕ ਕੇ ਤੱਕਿਆ...!

ਨੋਸ਼ ਲਬ...ਹੋਠਾਂ ਨਾਲ ਪੀ ਜਾਣ ਵਾਲੀ।

ਜਿਵੇਂ ਉਹ ਕੁੜੀ ਨਾ ਹੋਵੇ, ਜੌਨ ਹੇਗ ਦੀ ਬੋਤਲ ਹੋਵੇ।

"ਹੁਣ ਤੂੰ ਸੌਂ ਜਾ। ਕਲ੍ਹ ਨੂੰ ਆਪਣੀਆਂ ਤਸਵੀਰਾਂ ਵਖਾਉਣਾ।"

ਉਹ ਚਲੀ ਗਈ ਤੇ ਮੇਰੇ ਦਿਲ ਵਿਚ ਇਕ ਹਲਚਲ ਹੋਈ।

"ਸੁਣੋ !"

"ਕਹੋ।"

"ਏਥੇ ਆਓ।"

"ਮੈਂ ਏਥੇ ਹੀ ਠੀਕ ਹਾਂ।"

"ਆ ਵੀ ਜਾਉ।"

"ਨਹੀਂ, ਹੁਣ ਮੈਂ ਜਾਣਾ ਚਾਹੁੰਦਾ ਹਾਂ।"

"ਕਿਥੇ ?"

"ਘਰ।"

"ਤੁਹਾਡਾ ਘਰ ਵੀ ਹੈ ?"

ਮੇਰਾ ਵੀ ਘਰ ਹੈ, ਮੈਂ ਆਪਣੇ ਆਪ ਨੂੰ ਪੁੱਛਣ ਲੱਗਾ। ਹਾਂ, ਹਾਂ, ਘਰ ਹੈ। ਪਰ ਓਥੇ ਤਰਾਸ਼ੇ ਹੋਏ ਚਨਾਰ ਹਨ ਨਾ ਰੰਗ ਬਰੰਗੇ ਫੁੱਲਾਂ ਦੀਆਂ ਕਿਆਰੀਆਂ ਤੇ ਨਾ ਸਫ਼ੈਦ ਵਲੈਤੀ ਗੁਲਾਬ...ਉਹਦੀਆਂ ਖਿੜਕੀਆਂ ਤੇ ਪਰਦੇ ਨਹੀਂ ਲਟਕ ਰਹੇ। ਕਮਰਿਆਂ ਵਿਚ ਕਾਲੀਨ ਨਹੀਂ ਵਿਛੇ ਹੋਏ। ਫੇਰ ਵੀ ਉਹ ਮੇਰਾ ਘਰ ਹੈ, ਤੇ ਉਸ ਘਰ ਵਿਚ ਮੇਰੀ ਜ਼ਿੰਦਗੀ ਦੇ ਅਣਗਿਣਤ ਛਿਨਾਂ ਦੀਆਂ ਕਹਾਣੀਆਂ ਮੇਰੀਆਂ ਤਸਵੀਰਾਂ ਵਿਚ ਝਲਕ ਰਹੀਆਂ ਹਨ।

"ਕੀ ਸੋਚਣ ਲਗ ਪਏ ?"

"ਘਰ ਬਾਰੇ ਸੋਚ ਰਿਹਾ ਸਾਂ।"

"ਕੀ ?"

"ਜਾਣ ਦਿਉ। ਮੇਰੇ ਘਰ ਬਾਰੇ ਜਾਣ ਕੇ ਕੀ ਕਰੋਗੇ ਤੁਸੀਂ ?"

ਮਿਸਿਜ ਪਾਂਡੇ ਦੀ ਇਕ ਲੰਮੀ ਹਾਸੀ ਫੁੱਟੀ, ਜਿਵੇਂ ਅਚਾਨਕ ਜਲ ਤਰੰਗ ਵੱਜੇ ਹੋਣ। ਮੇਰੇ ਦਿਲ ਵਿਚ ਇਕ ਵਾਰ ਫੇਰ ਹਲਚਲ ਹੋਈ। ਮੈਂ ਆਪਣੇ ਦਿਲ ਨੂੰ ਸੰਭਾਲਿਆ ਤੇ ਉੱਠ ਖੜੋਤਾ।

"ਤੁਸੀਂ ਕਿੰਨੇ ਭੋਲੇ ਹੋ !"

"ਜੀ ?"

"ਬੈਠ ਜਾਓ...ਏਥੇ...ਮੇਰੇ ਕੋਲ।"

"ਜੀ।"

"ਆ ਵੀ ਜਾਉ।"

"ਨਹੀਂ।"

"ਤੁਸੀਂ ਕੁਝ ਕਹਿਣਾ ਨਹੀਂ ਚਾਹੁੰਦੇ ? ਤੁਹਾਡੇ ਮਨ ਵਿਚ ਕੋਈ ਇੱਛਾ ਨਹੀਂ ?"

ਫੇਰ ਆਪਣੇ ਮਨ ਨੂੰ ਸਵਾਲ ਕਰਨਾ ਪਵੇਗਾ, ਕੀ ਸੱਚ ਮੁੱਚ ਮੈਂ ਕੁਝ ਚਾਹੁੰਦਾ ਹਾਂ। ਸੱਚ ਮੁੱਚ ਮੇਰੇ ਮਨ ਵਿਚ ਕੋਈ ਇੱਛਾ ਹੈ, ਅਰਮਾਨ ਹੈ ?...ਹਾਂ, ਇਕ ਵੱਡੀ ਇੱਛਾ ਇਹ ਹੈ ਕਿ ਡੱਲ ਦੇ ਕਿਨਾਰੇ ਮੇਰਾ ਆਪਣਾ ਵੀ ਇਕ ਆਲ੍ਹਣਾ ਹੁੰਦਾ, ਤੇ ਉਸ ਆਲ੍ਹਣੇ ਵਿਚ ਮੇਰਾ ਇਕ ਖ਼ੂਬਸੂਰਤ ਸਟੂਡੀਓ ਹੁੰਦਾ, ਤਾਂ ਜੋ ਮੈਂ ਸ਼ਾਂਤੀ ਤੇ ਪਿਆਰ ਨਾਲ ਆਪਣੇ ਚਿੱਤਰ ਸਿਰਜ ਸਕਦਾ।

"ਫੇਰ ਸੋਚਣ ਲੱਗ ਪਏ।"

"ਕੁਝ ਯਾਦ ਕਰ ਰਿਹਾ ਸੀ।"

"ਕੀ ?"

"ਇਕ ਅਰਬੀ ਲੋਕ-ਕਥਾ।"

"ਸਾਨੂੰ ਵੀ ਸੁਣਾਓ।"

"ਅਰਬੀ ਲੋਕ ਕਥਾ...ਇਕ ਸ਼ਹਿਰ ਵਿਚ ਇਕ ਓਪਰਾ ਆਦਮੀ..."

"ਮੰਮੀ।" ਅਸੀਂ ਦੋਵੇਂ ਤ੍ਰਭਕ ਪਏ। ਬੂਹੇ ਵਿਚ ਸ਼ਗੁਫ਼ਤਾ ਖੜੀ ਸੀ।

"ਕੀ ਹੈ ?" ਮਿਸਿਜ਼ ਪਾਂਡੇ ਨੇ ਤਿੱਖੇ ਸੁਰ ਵਿਚ ਕਿਹਾ।

"ਮੰਮੀ, ਇਕੱਲਿਆਂ ਡਰ ਲੱਗ ਰਿਹਾ ਹੈ।"

"ਤੈਨੂੰ ਡਰ ਲਗ ਰਿਹਾ ਹੈ ? ਫੇਰ ਮੈਂ ਕੀ ਕਰਾਂ ! ਜਾਹ ਸੌਂ ਜਾ। ਮੈਂ ਹੁਣੇ ਆਉਂਦੀ ਹਾਂ।"

ਉਹ ਫੇਰ ਚਲੀ ਗਈ। ਇਸ ਤਰ੍ਹਾਂ ਦੇ ਸੁਪਨਮਈ ਵਾਤਾਵਰਣ ਵਿਚ ਡਰ ਕੇਹਾ !

"ਕੇਸਰ !"

"ਮੈਂ ਹੁਣ ਚਲਦਾ ਹਾਂ।"

"ਰੁਕ ਜਾਓ...ਤੁਸੀ ਏਥੇ ਅਰਾਮ ਨਾਲ ਸੌਂ ਸਕਦੇ ਹੋ।"

"ਨਹੀਂ...ਫੇਰ ਆਵਾਂਗਾ।"

"ਕਦ ?"

"ਕਲ੍ਹ ਸ਼ਾਮ ਨੂੰ।"

"ਵਾਹਦਾ ?"

"ਵਾਹਦਾ।"

ਮੈਂ ਆਲ੍ਹਣੇ ਤੋਂ ਦੂਜੀ ਵਾਰ ਚਲਾ ਆਇਆ। ਪਹਿਲੀ ਵਾਰ ਕੱਢਿਆ ਗਿਆ ਸਾਂ। ਐਤਕਾਂ ਆਪ ਨਿਕਲ ਆਇਆ। ਮੈਂ ਚਾਹੁੰਦਾ ਤਾਂ ਆਰਾਮ ਨਾਲ ਸੌਂ ਸਕਦਾ ਸਾਂ। ਆਪਣੇ ਸੁਪਨਿਆਂ ਦੇ ਮਹਿਲ ਵਿਚ ਘੁੰਮ ਫਿਰ ਸਕਦਾ ਸਾਂ। ਪਰ ਨਾ ਜਾਣੇ ਕਿਉਂ ਉਹ ਅਰਬੀ ਕਹਾਣੀ ਵਾਰ ਵਾਰ ਯਾਦ ਆ ਰਹੀ ਸੀ। ਕਹਿੰਦੇ ਹਨ, ਉਸ ਸ਼ਹਿਰ ਵਿਚ ਉਹ ਅਜਨਬੀ ਸੀ। ਰਾਤ ਬਿਤਾਉਣ ਲਈ ਉਹ ਇਕ ਸਰਾਂ ਵਿਚ ਵੜ ਗਿਆ। ਅਸਲ ਵਿਚ ਉਹ ਸਰਾਂ ਨਹੀਂ ਸੀ ਇਕ ਬੜੇ ਅਰਬੀ ਸੌਦਾਗਰ ਦਾ ਮਹਿਲ ਸੀ। ਜਦ ਉਹਨੂੰ ਪਤਾ ਲੱਗਾ ਕਿ ਇਹ ਸਰਾਂ ਨਹੀਂ, ਮਹਿਲ ਹੈ, ਤਾਂ ਉਹ ਘਬਰਾ ਗਿਆ। ਪਰ ਅਰਬੀ ਸੌਦਾਗਰ ਪਿਆਰ ਨਾਲ ਪੇਸ਼ ਆਇਆ, ਤੇ ਜਦ ਅਜਨਬੀ ਨੇ ਓਥੇ ਹੀ ਠਹਿਰਨ ਦਾ ਇਰਾਦਾ ਪ੍ਰਗਟ ਕੀਤਾ ਤਾਂ ਖ਼ੂਬ ਅਤਿੱਥੀ-ਸੇਵਾ ਹੋਈ। ਉਹਦੇ ਸੌਣ ਲਈ ਖ਼ੂਬਸੂਰਤ ਬਿਸਤਰਾ ਵਿਛਾ ਦਿਤਾ ਗਿਆ, ਪਰ ਉਹ ਸਾਰੀ ਰਾਤ ਨਾ ਸੌਂ ਸਕਿਆ। ਸਵੇਰੇ ਉੱਠਿਆ ਤਾਂ ਅਰਬੀ ਸੌਦਾਗਰ ਨੇ ਪੁੱਛਿਆ :

"ਅੱਖਾਂ ਲਾਲ ਕਿਉਂ ਨੇ ? ਨੀਂਦ ਨਹੀਂ ਆਈ ?"

ਅਜਨਬੀ ਨੇ ਜਵਾਬ ਦਿਤਾ, "ਤੁਹਾਡੇ ਰੇਸ਼ਮੀ ਬਿਸਤਰੇ ਤੇ ਮੈਨੂੰ ਕਿਵੇਂ ਨੀਂਦ ਆਉਂਦੀ। ਉਹਨੂੰ ਦੇਖ ਕੇ ਤਾਂ ਮੈਨੂੰ ਆਪਣੇ ਖੇਤ ਯਾਦ ਆਉਂਦੇ ਰਹੇ। ਮੈਂ

ਅਤਲਸ ਦੇ ਵਿਛੌਣੇ ਤੇ ਕਿਵੇਂ ਬੈਠ ਸਕਦਾ ਸਾਂ, ਜਦ ਮੈਨੂੰ ਆਪਣੇ ਮੋਟੇ ਖੁਰਦਰੇ ਕੱਪੜਿਆਂ ਦਾ ਚੇਤਾ ਨਾ ਭੁੱਲ ਸਕਿਆ। ਤੇ..."

ਮੈਂ ਰੁਕਦਾ ਤਾਂ ਸ਼ਾਇਦ ਆਲ੍ਹਣੇ ਵਿਚ ਮੇਰੀ ਉਸ ਅਜਨਬੀ ਵਾਲੀ ਹੀ ਦਸ਼ਾ ਹੁੰਦੀ। ਕਿਤੇ ਰੇਸ਼ਮ ਦਾ ਬਿਸਤਰਾ, ਗੁਦਗੁਦੇ ਗਰਮ ਸੋਫ਼ੇ, ਤੇ ਕਿੱਥੇ ਮੇਰਾ... ਮੈਂ ਜਦ ਘਰ ਪਹੁੰਚਿਆ ਤਾਂ ਸਾਹਮਣੇ ਵਾਲੇ ਮਕਾਨ ਤੋਂ ਮੁਰਗਾ ਬਾਂਗ ਦੇ ਰਿਹਾ ਸੀ। ਉੱਠੋ, ਸਵੇਰ ਹੋ ਗਈ...ਤੇ ਮੈਂ ਸੌਣ ਚੱਲਿਆ ਸਾਂ। ਵੱਡੇ ਲੋਕ ਹਨੇਰੇ ਵਿਚ ਜਾਗਦੇ ਹਨ, ਤੇ ਚਾਨਣ ਵਿਚ ਸੌਂਦੇ ਹਨ। ਅੱਜ ਉਹਨਾਂ ਲਈ ਮੈਂ ਵੀ ਵੱਡਾ ਆਦਮੀ ਬਣ ਗਿਆ ਸਾਂ।

... ... ...

ਡਿਉਢੀ ਦੇ ਅੰਦਰ ਪੈਰ ਰਖਦਿਆਂ ਹੀ ਸਫ਼ੈਦ ਗੁਲਾਬਾਂ ਨੇ ਮੇਰਾ ਸੁਆਗਤ ਕੀਤਾ। ਜਾਪਿਆ ਜਿਵੇਂ ਸਫ਼ੈਦੇ ਦੇ ਉੱਚੇ ਲੰਮੇ ਬਿਰਛ ਮੈਨੂੰ ਦੇਖਦਿਆਂ ਹੀ ਝੁਕ ਗਏ ਹੋਣ। ਅੰਦਰ ਪਹੁੰਚਿਆ ਤਾਂ ਨੌਕਰ ਤੋਂ ਪਤਾ ਲੱਗਾ ਕਿ ਮਿਸਿਜ਼ ਪਾਂਡੇ ਹੁਣੇ ਹੁਣੇ ਬਾਹਰ ਗਏ ਹਨ।

"ਤੇ ਨੋਸ਼ ਲਬ ?" ਮੈਂ ਨੌਕਰ ਤੋਂ ਪੁੱਛਿਆ।

"ਅੰਦਰ ਹੈ।"

"ਉਹਨੂੰ ਕਹੋ ਕੈਸਰ ਆਇਆ ਹੈ।" ਮੈਂ ਡਰਾਈਂਗ ਰੂਮ ਵਿਚ ਬੈਠ ਗਿਆ।

ਸ਼ਗੁਫ਼ਤਾ ਅੰਦਰ ਆਈ।

ਮੇਰੇ ਹੋਠ ਸੀਤੇ ਗਏ। ਉਹ ਸ਼ਾਇਦ ਹੁਣੇ ਹੁਣੇ ਨਹਾ ਕੇ ਆ ਰਹੀ ਸੀ। ਉਹਦੀਆਂ ਲਿਟਾਂ ਜਾਣੋ ਓਸ ਦੇ ਤੁਪਕਿਆਂ ਨਾਲ ਭਿੱਜ ਗਈਆਂ ਸਨ। ਉਹਦੀਆਂ ਅੱਖਾਂ ਵਿਚ ਜਿਵੇਂ ਉਮਰ ਖ਼ਿਆਮ ਦੀ ਸਾਰੀ ਕਵਿਤਾ ਸਿਮਟ ਕੇ ਬੈਠ ਗਈ ਸੀ। ਹੋਠ ਜਿਵੇਂ ਹੋਠ ਨਾ ਹੋਣ, ਪਮਪੋਸ਼ ਦੀਆਂ ਪੱਤੀਆਂ ਹੋਣ, ਗੁਲਾਬ ਦੀਆਂ ਪੰਖੜੀਆਂ ਹੋਣ, ਏਨੇ ਨਾਜ਼ਕ, ਏਨੇ ਖ਼ੂਬਸੂਰਤ। ਤੇ ਅਧਨੰਗੀ ਛਾਤੀ ਜਿਵੇਂ ਛਾਤੀ ਨਾ ਹੋਵੇ, ਅੰਗੂਰਾਂ ਦੇ ਦੋ ਗੁੱਛੇ ਹੋਣ। ਰਸਦਾਰ ਗੁੱਛੇ, ਮਿਠੇ ਤੇ ਸੁਆਦ...ਮੇਰੀਆਂ ਅੱਖਾਂ ਪਥਰਾ ਗਈਆਂ। ਇਕ ਛਿਨ ਦੀ ਗੱਲ ਸੀ, ਮੇਰੇ ਕੋਲ ਬੁਰਸ਼ ਤੇ ਰੰਗ ਹੁੰਦੇ ਤਾਂ ਮੈਂ ਉਸ ਇਕ ਛਿਨ ਦੀ ਕਹਾਣੀ ਨੂੰ ਕੈਨਵਸ ਤੇ ਰੂਪਮਾਨ ਕਰ ਦਿੰਦਾ।

ਉਹ ਨੇੜੇ ਆਈ। "ਮੰਮੀ ਨਹੀਂ ਹਨ।" ਉਹਦੇ ਲਹਿਜੇ ਵਿਚ ਗ਼ੁੱਸੇ ਦੀ ਝਲਕ ਸੀ, ਪਰ ਉਹਦੇ ਸਾਹਾਂ ਵਿਚ ਕਿੱਕਰ ਦੇ ਫੁੱਲਾਂ ਦੀ ਮਹਿਕ ਸੀ।

"ਨੋਸ਼ ਲਬ !"

"ਮੇਰਾ ਨਾਂ ਸ਼ਗੁਫ਼ਤਾ ਪਾਂਡੇ ਹੈ।"

ਨਾਂ ਸ਼ਗੁਫ਼ਤਾ ਪਾਂਡੇ ਨਹੀਂ ਹੋ ਸਕਦਾ, ਜੌਨ ਹੇਗ ਹੋਣਾ ਚਾਹੀਦਾ ਹੈ।

ਮੈਂ ਪਲਕਾਂ ਨੂੰ ਹਰਕਤ ਦਿੱਤੀ। ਨੋਸ਼ ਲਬ ਚਲੀ ਗਈ ਸੀ। ਮੈਂ ਉਹਦੇ ਕਦਮਾਂ ਦੇ ਨਿਸ਼ਾਨ ਦੇਖਦਾ ਰਿਹਾ। ਬਸ ਦੇਖਦਾ ਰਹਿ ਗਿਆ।

"ਮੁਆਫ਼ ਕਰਨਾ ਕੇਸਰ, ਮੈਂ ਜ਼ਰਾ ਸ਼ਾਪਿੰਗ ਕਰਨ ਗਈ ਸੀ", ਮਿਸਿਜ਼ ਪਾਂਡੇ ਨੇ ਅੰਦਰ ਆ ਕੇ ਕਿਹਾ।

"ਨੋਸ਼...ਨੋਸ਼...ਨੋਸ਼ ਲਬ...ਸ਼ਗੁਫ਼ਤਾ ਕਿਥੇ ਹੈ", ਖ਼ਿਆਲਾਂ ਦੀ ਲੜੀ ਟੁਟ ਗਈ।

"ਮੰਮੀ, ਆ ਰਹੀ ਹਾਂ", ਦੂਰ ਤੋਂ ਆਵਾਜ਼ ਆਈ।

"ਤੁਸੀਂ ਕਦੋਂ ਆਏ ਕੇਸਰ ?"

"ਬਸ, ਆ ਹੀ ਰਿਹਾ ਹਾਂ।"

"ਆਓ ਬਾਹਰ ਬੈਠਦੇ ਹਾਂ।"

ਅਸੀਂ ਬਾਹਰ ਆ ਗਏ। ਚਨਾਰਾਂ ਦੀ ਠੰਢੀ ਛਾਂ ਵਿਚ ਬੈਠ ਗਏ। ਮੈਂ ਪਹਿਲੀ ਵਾਰ ਚਸ਼ਮੇ ਦਾ ਠੰਢਾ ਪਾਣੀ ਪੀਤਾ।

"ਕੋਈ ਗੱਲ ਕਰੋ।"

"ਕੀ ਗੱਲ ਕਰਾਂ।"

"ਤੁਸੀਂ ਕਿੰਨੇ ਸ਼ਰਮਾਊ ਹੋ।"

ਮੈਂ ਗੱਲ ਦਾ ਪਾਸਾ ਮੋੜ ਦਿਤਾ, "ਤੁਹਾਡੇ ਚਸ਼ਮੇ ਦਾ ਪਾਣੀ ਬੜਾ ਮਿੱਠਾ ਤੇ ਸੁਆਦ ਹੈ।"

"ਤੁਹਾਨੂੰ ਪਸੰਦ ਆਇਆ ?"

"ਮਿਠਾਸ ਤੇ ਲੱਜ਼ਤ ਕਿਹਨੂੰ ਚੰਗੇ ਨਹੀਂ ਲਗਦੇ।"

"ਚਸ਼ਮਾ ਤੁਹਾਡਾ ਹੈ। ਪਿਆਸ ਬੁਝਾ ਲਓ।"

"ਮੈਂ ਪਿਆਸਾ ਨਹੀਂ ਹਾਂ।"

"ਕੇਸਰ, ਤੁਸੀਂ ਮੇਰੀਆਂ ਗੱਲਾਂ..." ਮਿਸਿਜ਼ ਪਾਂਡੇ ਆਪਣਾ ਵਾਕ ਪੂਰਾ ਨਾ ਕਰ ਸਕੀ।

"ਕੀ ਹੈ ਮੰਮੀ ?" ਸ਼ਗੁਫ਼ਤਾ ਨੇ ਆ ਕੇ ਕਿਹਾ। ਮੈਂ ਮਿਸਿਜ਼ ਪਾਂਡੇ ਵਲ ਤੱਕਿਆ ਤਾਂ ਮੈਨੂੰ ਲੱਗਾ ਜਿਵੇਂ ਉਹਦੀਆਂ ਅੱਖਾਂ ਕਹਿ ਰਹੀਆਂ ਹੋਣ, ਤੂੰ ਹਮੇਸ਼ਾਂ ਬੇਵਕਤ ਆਉਂਦੀ ਹੈਂ, ਪਰ ਅੱਖਾਂ ਦੀ ਗੱਲ ਸ਼ਗੁਫ਼ਤਾ ਨਾ ਸਮਝ ਸਕੀ।

"ਆਪਣੀਆਂ ਤਸਵੀਰਾਂ ਕੇਸਰ ਨੂੰ ਵਖਾ।"

"ਮੰਮੀ।"

"ਹਾਂ, ਹਾਂ, ਲੈ ਆ, ਤੇ ਅਲੀਆ ਨੂੰ ਕਹਿ ਦੇ ਕਿ ਉਹ ਕੌਫ਼ੀ ਬਣਾ ਕੇ ਲੈ ਆਵੇ।"

ਕੌਂਛੀ ਦੇ ਨਾਲ ਨਾਲ ਸ਼ਗੁਫ਼ਤਾ ਦੀਆਂ ਤਸਵੀਰਾਂ ਵੀ ਆਈਆਂ। ਮੈਂ ਇਕ ਇਕ ਤਸਵੀਰ ਦੇਖੀ। ਫੇਰ ਸ਼ਗੁਫ਼ਤਾ ਵਲ ਵੇਖਿਆ। ਉਹ ਮੇਰੀ ਰਾਇ ਜਾਣਨ ਦੀ ਉਡੀਕਵਾਨ ਸੀ। ਪਰ ਅਜਿਹੀ ਚੁੱਪ ਤੇ ਸ਼ਾਂਤ ਸੀ ਜਿਵੇਂ ਉਹਨਾਂ ਤਸਵੀਰਾਂ ਦਾ ਉਹਦੇ ਨਾਲ ਕੋਈ ਸੰਬੰਧ ਨਾ ਹੋਵੇ। ਕੁਝ ਤਸਵੀਰਾਂ ਸਚ ਮੁੱਚ ਚੰਗੀਆਂ ਸਨ ਤੇ ਮੈਂ ਚਾਹੁੰਦਾ ਸਾਂ ਕਿ ਦਾਦ ਦਿਆਂ। ਪਰ ਮੈਂ ਆਪਣੇ ਅੰਦਰ ਦੇ ਚਿੱਤਰਕਾਰ ਨੂੰ ਸੰਵਾ ਦਿਤਾ। ਇਹ ਤਸਵੀਰਾਂ ਸ਼ਗੁਫ਼ਤਾ ਦੀਆਂ ਹਨ ਤੇ ਉਹ ਮੇਰੇ ਨਾਲ ਬੇਰੁਖ਼ੀ ਵਰਤਦੀ ਹੈ।

"ਕੁਝ ਮੂੰਹੋਂ ਵੀ ਬੋਲੋ", ਮਿਸਿਜ਼ ਪਾਂਡੇ ਨੇ ਕਿਹਾ।

"ਕੋਈ ਗੱਲ ਹੋਵੇ ਤਾਂ ਮੂੰਹ ਖੋਲ੍ਹਾਂ।"

"ਕੀ ?" ਸ਼ਗੁਫ਼ਤਾ ਚੀਕੀ।

"ਪਹਿਲੀ ਗੱਲ ਤਾਂ ਇਹ ਹੈ ਕਿ ਇਹਨਾਂ ਤਸਵੀਰਾਂ ਵਿਚ ਗ਼ਲਤ ਰੰਗਾਂ ਦੀ ਵਰਤੋਂ ਹੋਈ ਹੈ।"

"ਨਹੀਂ", ਏਸ ਵਾਰ ਆਵਾਜ਼ ਧੀਮੀ ਸੀ।

"ਨੋਸ਼ ਲਬ ਪੂਰੀ ਗੱਲ ਤਾਂ ਸੁਣ।"

"ਨਹੀ, ਮੰਮੀ, ਇਹ ਗ਼ਲਤ ਕਹਿ ਰਹੇ ਹਨ।"

ਮੈਂ ਇਕ ਵਾਰ ਫੇਰ ਸ਼ਗੁਫ਼ਤਾ ਵਲ ਤੱਕਿਆ। ਸਾਰੇ ਜਹਾਨ ਦੀਆਂ ਉਦਾਸੀਆਂ ਉਹਦੇ ਚਿਹਰੇ ਤੇ ਜੁੜ ਗਈਆਂ ਸਨ।

"ਮੰਮੀ ਮੈਂ ਕੁਝ ਵੀ ਸੁਣਨਾ ਨਹੀਂ ਚਾਹੁੰਦੀ...ਅਲੀਆ...ਓ ਅਲੀਆ, ਏਥੇ ਆ ਤੇ ਇਹ ਤਸਵੀਰਾਂ ਮੇਰੇ ਕਮਰੇ ਵਿਚ ਪੁਚਾ ਦੇ।"

ਮੈਂ ਜਿਹਨੂੰ ਆਪਣੀ ਜਿੱਤ ਸਮਝਦਾ ਸਾਂ, ਉਹ ਅਸਲ ਵਿਚ ਮੇਰੀ ਹਾਰ ਸੀ।

ਕਿੰਨੇ ਹੀ ਦਿਨ ਗੁਜ਼ਰ ਗਏ। ਇਹ ਦਿਨ ਜ਼ਿੰਦਗੀ ਦੇ ਲੰਮੇ ਤੇ ਖ਼ਾਮੋਸ਼ ਰਸਤੇ ਤੇ ਕਿਸੇ ਨੂੰ ਭਾਲਦਿਆਂ ਲੰਘੇ। ਮੰਜ਼ਲ ਸਾਹਮਣੇ ਸੀ। ਮੰਜ਼ਲ ਦੂਰ ਸੀ। ਦਿਲ ਵਿਚ ਕਈ ਵਾਰ ਹਥਰੋਲੀ ਦਿਤੀ, ਜ਼ਮੀਨ ਵਿਚ ਅੱਖਾਂ ਗੱਡੀਆਂ, ਆਪਣੇ ਅੰਦਰ ਦੇ ਚਿੱਤਰਕਾਰ ਨੂੰ ਜਗਾ ਦਿੱਤਾ। ਸਹਿਜੇ ਸਹਿਜੇ ਸੁਪਨਿਆਂ ਦੇ ਟਾਪੂ ਫੇਰ ਜਗਮਗਾਉਣ ਲੱਗੇ। ਰਵਾਇਤ ਹੈ ਕਿ ਬਹੁਤ ਤਲਾਸ਼ ਤੋਂ ਬਾਅਦ ਨੋਸ਼ ਲਬ ਆਖ਼ਰ ਅਜਬ ਮੁਲਕ ਨੂੰ ਲੱਭ ਪਈ ਸੀ। ਪਰ ਨੋਸ਼ ਲਬ ਦੀ ਮਾਂ ਨਹੀਂ ਸੀ ਚਾਹੁੰਦੀ ਕਿ ਅਜਬ ਮੁਲਕ...!

ਜੀ ਹਾਂ, ਜਦ ਉਹ ਤਸਵੀਰ ਲੈ ਕੇ ਮੈਂ ਆਲ੍ਹਣੇ ਗਿਆ, ਓਹੀਓ ਅਜੀਬ ਜਿਹੀ ਤਸਵੀਰ ਜਿਸ ਵਿਚ ਇਕ ਕਲੀ ਸੀ, ਇਕ ਭੌਰਾ ਸੀ, ਤੇ ਇਕ ਚੀਲ੍ਹ ਸੀ। ਕਲੀ ਭੌਰੇ ਨੂੰ ਉਡੀਕਦੀ, ਭੌਰਾ ਕਲੀ ਦਾ ਇੱਛਕ, ਤੇ ਚੀਲ੍ਹ...ਮਿਸਿਜ਼ ਪਾਂਡੇ

ਮੌਜੂਦ ਨਹੀਂ ਸੀ। ਸ਼ਗੁਫ਼ਤਾ ਲਾਅਨ ਵਿਚ ਬੈਠੀ ਪੇਂਟਿੰਗ ਕਰ ਰਹੀ ਸੀ। ਮੈਨੂੰ ਦੇਖ ਕੇ ਮੁਸਕਰਾਈ।

"ਬਹੁਤ ਖ਼ੂਬਸੂਰਤ ਹੈ।"

ਉਹਨੇ ਕਿਹਾ, "ਤੁਸੀਂ ਬੜੇ ਦਿਨਾਂ ਬਾਅਦ ਆਏ।"

"ਤੁਹਾਡੇ ਮੰਮੀ ਨਹੀਂ ਹਨ ?"

"ਤੁਸੀਂ ਮੰਮੀ ਨੂੰ ਮਿਲਣ ਆਏ ਹੋ ?"

ਮੈਂ ਚੁੱਪ ਹੋ ਗਿਆ।

"ਇਹ ਤੁਸੀਂ ਕੀ ਲੈ ਆਏ ?"

ਮੈਂ ਤਸਵੀਰ ਉਹਦੇ ਸਾਹਮਣੇ ਰੱਖ ਦਿਤੀ। ਉਹਨੇ ਧਿਆਨ ਨਾਲ ਦੇਖ ਕੇ ਉਦਾਸ ਲਹਿਜੇ ਵਿਚ ਕਿਹਾ, "ਮੰਮੀ ਇਹ ਤਸਵੀਰ ਦੇਖਣਗੇ ਤਾਂ ਬਹੁਤ ਬੁਰਾ ਹੋਵੇਗਾ।"

"ਮੈਂ ਇਹ ਤਸਵੀਰ ਮਿਸਿਜ਼ ਪਾਂਡੇ ਲਈ ਨਹੀਂ ਲਿਆਂਦੀ।"

"ਫੇਰ ?"

"ਤੁਹਾਡੇ ਲਈ।"

ਉਹ ਤਸਵੀਰ ਲੈ ਕੇ ਚਲੀ ਗਈ।

ਭੂਤ ਦੇ ਧੁੰਦਲਕਿਆਂ ਵਿਚ ਗਵਾਚ ਜਾਣਾ ਮੇਰੀ ਪੁਰਾਣੀ ਆਦਤ ਹੈ। ਗੱਲ ਆਲ੍ਹਣੇ ਦੀਆਂ ਸ਼ਾਮਾਂ ਦੀ ਹੋ ਰਹੀ ਸੀ। ਆਲ੍ਹਣੇ ਦੀਆਂ ਸ਼ਾਮਾਂ ਜਿਹੜੀਆਂ ਬਹੁਤ ਸੁਹਾਉਣੀਆਂ ਹੁੰਦੀਆਂ ਹਨ। ਜਿਥੇ ਸੁਨਹਿਰੀ ਰੰਗ ਦੇ ਈਰਾਨੀ ਫ਼ਰਸ਼ ਤੇ ਸ਼ਗੁਫ਼ਤਾ ਦੀਆਂ ਬਾਹਾਂ ਦਾ ਲਹਿਰਾਉ ਫੈਲ ਜਾਂਦਾ ਹੈ। ਸਰੀਰ ਦੇ ਹਰਿੱਕ ਭਾਗ ਵਿਚ ਲਚਕ ਆ ਜਾਂਦੀ ਹੈ। ਜਿਥੇ ਪਿਆਰ ਕਰਨ ਲਈ ਤਸਵੀਰਾਂ ਦਾ ਸਹਾਰਾ ਲੈਣਾ ਪੈਂਦਾ ਹੈ। ਪਰ ਇਹ ਗੱਲਾਂ ਹੁਣ ਪੁਰਾਣੀਆਂ ਹੋ ਚੁੱਕੀਆਂ ਹਨ। ਅੱਜ ਸ਼ਾਮ ਤਕ ਸ਼ਾਇਦ ਪੁਰਾਣੀਆਂ ਨਹੀਂ ਸਨ। ਅੱਜ ਮੈਨੂੰ ਆਲ੍ਹਣੇ ਦੀ ਕੋਈ ਇੱਛਾ ਨਹੀਂ। ਉਹ ਇੱਛਾ ਕਿ ਡੱਲ ਝੀਲ ਦੇ ਕਿਨਾਰੇ ਵਸੇ ਹੋਏ ਰੰਗ ਤੇ ਸੁਗੰਧ ਦੇ ਸੁੰਦਰ ਸੁਮੇਲ ਵਿਚ ਮੇਰਾ ਆਪਣਾ ਵੀ ਇਕ ਆਲ੍ਹਣਾ ਹੁੰਦਾ, ਹੁਣ ਦਮ ਤੋੜ ਚੁੱਕੀ ਹੈ। ਮੇਰਾ ਆਲ੍ਹਣਾ ਤਾਂ ਮੇਰਾ ਘਰ ਹੈ। ਜਿਥੇ ਨਾ ਤਰਾਸ਼ੇ ਹੋਏ ਚਨਾਰ ਹਨ, ਨਾ ਫੁੱਲਾਂ ਦੀਆਂ ਕਿਆਰੀਆਂ, ਨਾ ਚਸ਼ਮੇ ਦਾ ਠੰਢਾ ਪਾਣੀ, ਨਾ ਸਫ਼ੈਦੇ ਦੇ ਬਿਰਛ। ਈਰਾਨੀ ਕਾਲੀਨ ਤੇ ਗਰਮ ਸੋਫ਼ੇ ਨਹੀਂ ਹਨ। ਮੈਨੂੰ ਆਪਣੇ ਘਰ ਦਾ ਖੁਰਦਰਾ ਫ਼ਰਸ਼ ਹੀ ਪਸੰਦ ਹੈ। ਮੈਂ ਤਾਂ ਉਸ ਅਰਬੀ ਲੋਕ ਕਥਾ ਦਾ ਅਜਨਬੀ ਹਾਂ।

ਅੱਜ ਜਦ ਮੈਂ ਸਦਾ ਵਾਂਗ ਆਲ੍ਹਣੇ ਗਿਆ ਤਾਂ ਮਿਸਿਜ਼ ਪਾਂਡੇ ਆਪਣੇ ਕਮਰੇ ਵਿਚ ਸੀ। ਮੈਂ ਆਪਣੇ ਆਉਣ ਦੀ ਇਤਲਾਹ ਭਿਜਵਾ ਦਿਤੀ, ਤਾਂ ਮੈਨੂੰ ਉੱਪਰ ਹੀ

ਬੁਲਾ ਲਿਆ ਗਿਆ। ਉਹ ਆਪਣੇ ਬਿਸਤਰੇ ਤੇ ਲੇਟੀ ਹੋਈ ਸੀ। ਤੇ ਸਾਹਮਣੇ ਜੌਨ ਹੇਗ ਦੀ ਬੋਤਲ ਖੁਲ੍ਹੀ ਹੋਈ ਸੀ।

"ਮਿਸਿਜ਼ ਪਾਂਡੇ, ਤੁਹਾਡੀ ਤਬੀਅਤ !"

"ਤਬੀਅਤ ਮੇਰੀ ਠੀਕ ਹੈ, ਬਸ ਸਰਦੀ ਮਹਿਸੂਸ ਹੋ ਰਹੀ ਹੈ।"

ਮੈਂ ਗਲਾਸਾਂ ਵਿਚ ਸ਼ਰਾਬ ਪਾ ਲਈ। ਉਹਨੇ ਇਕ ਹੀ ਘੁੱਟ ਵਿਚ ਆਪਣਾ ਗਲਾਸ ਖ਼ਾਲੀ ਕਰ ਦਿਤਾ। ਮੈਂ ਦੋਬਾਰਾ ਭਰਿਆ ਤੇ ਫੇਰ ਭਰਦਾ ਹੀ ਗਿਆ। ਮੈਨੂੰ ਆਪ ਵੀ ਨਸ਼ਾ ਹੋਣ ਲੱਗਾ। ਕਮਰੇ ਦੀ ਹਰ ਸ਼ੈਅ ਨਿੱਖਰਦੀ ਨਜ਼ਰ ਆਈ। ਸ਼ਾਇਦ ਸ਼ਰਾਬ ਪੀਣ ਤੋਂ ਬਾਅਦ ਆਦਮੀ ਦੇ ਜ਼ਿਹਨ ਦੇ ਰਸਤੇ ਖੁਲ੍ਹ ਜਾਂਦੇ ਹਨ। ਮੈਂ ਮਿਸਿਜ਼ ਪਾਂਡੇ ਵਲ ਤੱਕਿਆ।

"ਏਥੇ ਆਓ।"

"ਨਹੀਂ।"

"ਆਓ ਵੀ।"

ਉਹਨੇ ਮੇਰਾ ਹੱਥ ਫੜ ਲਿਆ। "ਤੁਹਾਡੇ ਮਨ ਵਿਚ ਕੋਈ ਇੱਛਾ ਨਹੀਂ।"

"ਹਾਂ, ਹਾਂ, ਇੱਕ ਇੱਛਾ ਇਹ ਤਾਂ ਹੈ ਕਿ ਤੁਹਾਡੇ ਆਲ੍ਹਣੇ ਵਰਗਾ ਮੇਰਾ ਵੀ ਇਕ ਆਲ੍ਹਣਾ ਹੋਵੇ, ਤੇ ਉਸ ਆਲ੍ਹਣੇ ਵਿਚ ਇਕ ਪਰੀ ਹੋਵੇ ਤੇ ਉਸ ਪਰੀ ਦਾ ਨਾਂ ਨੋਸ਼ ਲਬ ਹੋਵੇ, ਤੇ ਮੈਂ ਅਜਬ ਮੁਲਕ ਬਣ ਕੇ..."

"ਕੈਸਰ !"

"ਹਾਂ, ਮੈਂ ਨੋਸ਼ ਲਬ ਨੂੰ ਪਿਆਰ ਕਰਦਾ ਹਾਂ ਤੇ ਉਹ ਵੀ..."

"ਕੈਸਰ ਇਹ ਤੂੰ ਕੀ ਕਹਿ ਰਿਹਾ ਹੈਂ, ਮੇਰੇ ਵੱਲ ਦੇਖ। ਮੈਂ ਤੈਨੂੰ ਪਸੰਦ ਕਰਦੀ ਹਾਂ। ਮੇਰੇ ਨੇੜੇ ਆ। ਮੇਰੇ ਦਿਲ ਦੇ ਆਲ੍ਹਣੇ ਨੂੰ ਆਬਾਦ ਕਰ। ਮੇਰੀ ਪਿਆਸ ਬੁਝਾ ਦੇ।"

"ਤੁਸੀਂ ਤਾਂ ਆਪ ਚਸ਼ਮਾ ਹੋ।"

"ਮੇਰੀ ਗੱਲ ਸਮਝ ਕੈਸਰ। ਆ ਕੈਸਰ।"

"ਮੈਡਮ ਤੁਸੀਂ ਮੇਰੀ ਉਹ ਤਸਵੀਰ ਨਹੀਂ ਦੇਖੀ।"

"ਕਿਹੜੀ ਤਸਵੀਰ ?"

"ਇਕ ਕਲੀ, ਇਕ ਭੌਰਾ, ਇਕ ਚੀਲ੍ਹ। ਮੈਂ ਠੀਕ ਹੀ ਸੋਚਿਆ ਸੀ। ਤੁਸੀਂ ਇਕ ਚੀਲ੍ਹ ਹੋ, ਬੁੱਢੀ ਚੀਲ੍ਹ ਤੇ..."

"ਕੈਸਰ !"

ਮੈਂ ਕਮਰੇ ਵਿਚੋਂ ਬਾਹਰ ਨਿਕਲ ਆਇਆ। ਮੇਰਾ ਸਾਰਾ ਨਸ਼ਾ ਹਰਨ ਹੋ ਚੁੱਕਾ ਸੀ। ਮੈਂ ਨੀਚੇ ਆਇਆ। ਇਹ ਸੋਚ ਕੇ ਕਿ ਸ਼ਗੁਫ਼ਤਾ ਨੂੰ ਮਿਲੂੰਗਾ। ਉਹਨੂੰ ਮਿਲ ਕੇ ਆਪਣੇ ਭਵਿੱਖਤ ਬਾਰੇ ਫ਼ੈਸਲਾ ਕਰਾਂਗਾ। ਸ਼ਗੁਫ਼ਤਾ ਦੇ ਕਮਰੇ ਦਾ ਬੂਹਾ ਅੱਧਾ ਬ

ਖੁਲ੍ਹਾ ਸੀ। ਮੈਂ ਪਰਦੇ ਦੀ ਓਟ ਵਿਚੋਂ ਝਾਤ ਮਾਰੀ...ਨਹੀਂ, ਨਹੀਂ, ਇਹ ਨਹੀਂ ਹੋ ਸਕਦਾ...ਨੋਸ਼ ਦਾ ਸਿਰ ਅਲੀਆ ਦੇ ਸੀਨੇ ਨਾਲ ਚਿਮਟਿਆ ਹੋਇਆ ਸੀ। ਮੈਂ ਪੁੱਠਾ ਮੁੜ ਪਿਆ। ਇਕ ਆਵਾਜ਼ ਮੇਰੇ ਕੰਨਾਂ ਨਾਲ ਟਕਰਾਈ। "ਅਲੀਆ, ਜਾਣਦੇ ਹੋ, ਮੰਮੀ ਡੈਡੀ ਦੇ ਮਰਨ ਤੋਂ ਬਾਅਦ ਹਰ ਦੂਜੇ ਤੀਜੇ ਮਹੀਨੇ ਕਿਸੇ ਨਾ ਕਿਸੇ ਨੂੰ ਦੋਸਤ ਬਣਾਉਂਦੀ ਹੈ, ਤੇ ਹੁਣ ਕੈਸਰ...ਮੈਨੂੰ ਏਸ ਕੈਸਰ ਤੋਂ ਬਚਾਓ। ਇਹ ਕੈਸਰ ਤੇ ਮੰਮੀ...ਉਹਨਾਂ ਨੂੰ ਬਾਹਰ ਸੁੱਟ ਆਓ...ਤੁਸੀਂ ਕਿੰਨੇ ਚੰਗੇ ਹੋ ਅਲੀਆ, ਕਿੰਨੇ ਸਿੱਧੇ...ਅੱਜ ਤੋਂ ਤੁਸੀਂ ਅਲੀ ਮੁਹੰਮਦ ਹੋ, ਅਲੀਆ ਨਹੀਂ..."

ਉਸ ਤੋਂ ਬਾਅਦ ਮੈਥੋਂ ਕੁਝ ਵੀ ਨਾ ਸੁਣਿਆ ਗਿਆ।

...ਤੇ ਹਾਂ, ਹੁਣ ਮੈਨੂੰ ਆਲ੍ਹਣੇ ਦੀ ਕੋਈ ਲੋੜ ਨਹੀਂ, ਜਿਥੇ...ਜਿਥੇ...ਮੇਰਾ ਆਲ੍ਹਣਾ ਤਾਂ ਮੇਰਾ ਘਰ ਹੈ, ਤੇ ਮੈਂ ਹੁਣੇ ਹੁਣੇ ਆਪਣੇ ਛੋਟੇ ਜਿਹੇ ਘਰ ਦੇ ਬਾਹਰ ਇਕ ਬੋਰਡ ਲਟਕਾ ਦਿੱਤਾ ਹੈ, ਜਿਸ ਉਤੇ ਮੈਂ ਆਲ੍ਹਣਾ ਲਿਖਿਆ ਹੈ, ਰੰਗ ਤੇ ਰੋਸ਼ਨੀਆਂ ਵਿਚ ਗੜੁੱਚ ਅਲਫ ਲੈਲਾ ਦੇ ਆਲ੍ਹਣੇ ਤੋਂ ਇਹ ਮੇਰਾ ਆਲ੍ਹਣਾ ਕਿੰਨਾ ਚੰਗਾ ਹੈ, ਕਿੰਨਾ ਸੁੰਦਰ...!!!

# ਉਤਾਰ

## ਵਾਜਦਾ ਤਬੱਸੁਮ

"ਹਾਇ ਅੱਲਾ, ਮੈਨੂੰ ਬਹੁਤ ਸੰਗ ਲਗਦੀ ਐ।"

"ਨੀ ਕੁੜੇ, ਇਹਦੇ ਵਿਚ ਸੰਗ ਦੀ ਕੀ ਗੱਲ ਐ? ਮੈਂ ਨੀਂ ਲਾਹੇ ਆਪਣੇ ਕੱਪੜੇ?"

"ਉਂ..." ਚਮਕੀ ਸ਼ਰਮਾਈ।

"ਹੁਣ ਲਾਹੁੰਦੀ ਐਂ ਕਿ ਆਖਾਂ ਅੰਨਾ ਬੀ ਨੂੰ?" ਸ਼ਹਿਜ਼ਾਦੀ ਪਾਸ਼ਾ ਜਿਹਦੀ ਰਗ ਰਗ ਵਿਚ ਹੁਕਮ ਚਲਾਉਣ ਦੀ ਆਦਤ ਰਚੀ ਹੋਈ ਸੀ, ਚੀਖ਼ ਕੇ ਬੋਲੀ। ਚਮਕੀ ਨੇ ਕੁਝ ਡਰਦੇ ਡਰਦੇ, ਕੁਝ ਸ਼ਰਮਾਉਂਦੇ ਸ਼ਰਮਾਉਂਦੇ ਆਪਣੇ ਛੋਟੇ ਛੋਟੇ ਹੱਥਾਂ ਨਾਲ ਪਹਿਲਾਂ ਤਾਂ ਆਪਣਾ ਕੁੜਤਾ ਉਤਾਰਿਆ, ਫੇਰ ਪਜਾਮਾ...ਫੇਰ ਸ਼ਹਿਜ਼ਾਦੀ ਪਾਸ਼ਾ ਦੇ ਹੁਕਮ ਅਨੁਸਾਰ ਝੱਗ ਨਾਲ ਭਰੇ ਟੱਬ ਵਿਚ ਉਹਦੇ ਨਾਲ ਕੁੱਦ ਪਈ।

ਦੋਵੇਂ ਨਹਾ ਚੁੱਕੀਆਂ ਤਾਂ ਸ਼ਹਿਜ਼ਾਦੀ ਪਾਸ਼ਾ ਅਜਿਹੇ ਪਿਆਰ ਨਾਲ ਜਿਸ ਵਿਚ ਹੰਕਾਰ ਤੇ ਮਾਲਕਪੁਣੇ ਦੀ ਡੂੰਘੀ ਛਾਪ ਸੀ, ਮੁਸਕਰਾ ਕੇ ਬੋਲੀ, "ਹੁਣ ਤੂੰ ਇਹ ਦੱਸ ਕਿ ਕੱਪੜੇ ਕਿਹੜੇ ਪਹਿਨ ਰਹੀਂ ਐਂ?" "ਕੱਪੜੇ?" ਚਮਕੀ ਬੜੇ ਠਰ੍ਹੰਮੇ ਨਾਲ ਬੋਲੀ, "ਏਹੀਓ ਤਾਂ, ਮੇਰਾ ਨੀਲਾ ਕੁੜਤਾ ਪਜਾਮਾ।" "ਏਹੀਓ ਤਾਂ?" ਸ਼ਹਿਜ਼ਾਦੀ ਪਾਸ਼ਾ ਹੈਰਾਨੀ ਨਾਲ ਦਾਕੜ ਕੇ ਨੱਕ ਸਕੋੜਦੀ ਬੋਲੀ "ਏਨੇ ਗੰਦੇ, ਤਰੱਕੇ ਹੋਏ? ਫੇਰ ਪਾਣੀ ਨਾਲ ਨਹਾਉਣ ਦਾ ਕੀ ਫ਼ਾਇਦਾ?"

ਚਮਕੀ ਨੇ ਜਵਾਬ ਦੇਣ ਦੀ ਬਜਾਇ ਉਲਟਾ ਇਕ ਸਵਾਲ ਜੜ ਦਿੱਤਾ, "ਹੋਰ ਤੁਸੀਂ ਕੀ ਪਹਿਨ ਰਹੇ ਹੋ ਪਾਸ਼ਾ?" "ਮੈਂ?" ਸ਼ਹਿਜ਼ਾਦੀ ਪਾਸ਼ਾ ਬੜੀ ਤਸੱਲੀ ਤੇ ਮਾਣ ਨਾਲ ਬੋਲੀ, "ਉਹ ਮੇਰੀ ਬਿਸਮਿੱਲਾ ਵੇਲੇ ਦਾ ਚਮਕ-ਚਮਕ ਦਾ ਜੋੜਾ, ਜਿਹੜਾ ਮੇਰੀ ਦਾਦੀ ਮਾਂ ਨੇ ਬਣਵਾਇਆ ਸੀ, ਓਹੀਓ ਤਾਂ। ਪਰ ਤੈਂ ਕਿਉਂ ਪੁੱਛਿਆ?"

ਚਮਕੀ ਇਕ ਛਿਨ ਸੋਚੀਂ ਪੈ ਗਈ। ਫੇਰ ਹੱਸ ਕੇ ਬੋਲੀ, "ਮੈਂ ਸੋਚ ਰਹੀ ਸੀ।"

ਸ਼ਹਿਜ਼ਾਦੀ ਪਾਸ਼ਾ ਨੇ ਤਿੱਖੀ ਉਤਸੁਕਤਾ ਨਾਲ ਪੁੱਛਿਆ, "ਕੀ ?" ਕਿ ਇਕ ਦਮ ਦੂਜੇ ਪਾਸਿਓਂ ਅੰਨਾ ਬੀ ਦੀ ਤੇਜ਼ ਚੰਘਿਆੜ ਸੁਣਾਈ ਦਿੱਤੀ, "ਓ ਪਾਸ਼ਾ ਇਹ ਮੈਨੂੰ ਹਮਾਮ ਵਿਚੋਂ ਕੱਢ ਕੇ ਤੂੰ ਏਸ ਉੱਜੜਜਾਣੀ ਚੋਰਟੀ ਨਾਲ ਕੀ ਮੜਾਕੇ ਮਾਰਨ ਬਹਿ ਗਈ ? ਛੇਤੀ ਨਿਕਲੋ, ਨਹੀਂ ਤਾਂ ਦਸਦੀ ਆਂ ਬੀ ਪਾਸ਼ਾ ਨੂੰ ਜਾ ਕੇ ਹੁਣੇ ।" ਆਪਣੀ ਸੋਚੀ ਹੋਈ ਗੱਲ ਚਮਕੀ ਨੇ ਝਟਾਪਟ ਕਹਿ ਛੱਡੀ, "ਪਾਸ਼ਾ, ਮੈਂ ਸੋਚ ਰਹੀ ਸੀ, ਕਿ ਜੇ ਕਦੇ ਆਪਾਂ ਚੁੰਨੀਆਂ ਵਟਾ ਕੇ ਭੈਣਾਂ ਬਣ ਜਾਈਏ ਤਾਂ ਤੁਹਾਡੇ ਕੱਪੜੇ ਮੈਂ ਵੀ ਪਹਿਨ ਸਕੂੰਗੀ ਨਾ ?"

"ਮੇਰੇ ਕੱਪੜੇ ? ਤੇਰਾ ਮਤਲਬ ਹੈ ਉਹ ਸਾਰੇ ਕੱਪੜੇ ਜਿਹੜੇ ਮੇਰੇ ਸੰਦੂਕਾਂ ਵਿਚ ਭਰ ਕੇ ਰੱਖੇ ਹੋਏ ਹਨ ?"

ਜਵਾਬ ਵਿਚ ਚਮਕੀ ਨੇ ਜ਼ਰਾ ਡਰ ਕੇ ਸਿਰ ਹਿਲਾਇਆ । ਸ਼ਹਿਜ਼ਾਦੀ ਪਾਸ਼ਾ ਹੱਸਦੀ ਹੱਸਦੀ ਦੋਹਰੀ ਹੋ ਗਈ । "ਇਹ ਕਿੱਡੀ ਬੇਵਕੂਫ ਕੁੜੀ ਹੈ । ਨੀ ਤੂੰ ਮੇਰੀ ਨੌਕਰਾਣੀ ਹੈਂ, ਤਾਂ ਮੇਰਾ ਉਤਾਰ ਪਹਿਨਦੀ ਹੈਂ, ਤੇ ਉਮਰ ਭਰ ਉਤਾਰ ਹੀ ਪਹਿਨਦੀ ਰਹੇਂਗੀ ।"

ਫੇਰ ਸ਼ਹਿਜ਼ਾਦੀ ਪਾਸ਼ਾ ਨੇ ਬੇਹੱਦ ਪਿਆਰ ਨਾਲ ਜਿਸ ਵਿਚ ਹੰਕਾਰ ਤੇ ਮਾਣ ਜ਼ਿਆਦਾ ਸੀ, ਸਨੇਹ ਘੱਟ ਆਪਣਾ ਹੁਣੇ ਹੁਣੇ ਨਹਾਉਣ ਲਈ ਲਾਹਿਆ ਜੋੜਾ ਚਮਕੀ ਵਲ ਉਛਾਲ ਦਿਤਾ, "ਆਹ ਲੈ, ਇਹ ਉਤਾਰ ਪਹਿਨ ਲੈ । ਮੇਰੇ ਕੋਲ ਤਾਂ ਬਹੁਤ ਕਪੜੇ ਹਨ ।"

ਚਮਕੀ ਨੂੰ ਗ਼ੁੱਸਾ ਆ ਗਿਆ, "ਮੈਂ ਕਿਉਂ ਪਹਿਨਾਂ, ਤੁਸੀਂ ਪਹਿਨੋਂ ਨਾ ਮੇਰਾ ਇਹ ਜੋੜਾ", ਉਹਨੇ ਆਪਣੇ ਮੈਲੇ ਜੋੜੇ ਵਲ ਇਸ਼ਾਰਾ ਕੀਤਾ । ਸ਼ਹਿਜ਼ਾਦੀ ਪਾਸ਼ਾ ਗ਼ੁੱਸੇ ਨਾਲ ਬੁੱਕੀ, "ਅੰਨਾ ਬੀ, ਅੰਨਾ ਬੀ..."

ਅੰਨਾ ਬੀ ਨੇ ਬੂਹੇ ਨੂੰ ਜ਼ੋਰ ਦਾ ਧੱਕਾ ਮਾਰਿਆ, ਤੇ ਉਹ ਹਲਕਾ ਜਿਹਾ ਭਿੜਿਆ ਹੋਣ ਕਰਕੇ ਚੁਪੱਟ ਖੁਲ੍ਹ ਗਿਆ । "ਅੱਛਾ ਤਾਂ ਤੁਸੀਂ ਦੋਵੇਂ ਜਣੀਆਂ ਅਜੇ ਨੰਗੀਆਂ ਈ ਖੜ੍ਹੀਆਂ ਓਂ !" ਅੰਨਾ ਬੀ ਨੱਕ ਤੇ ਉਂਗਲੀ ਰੱਖ ਕੇ ਬਨਾਉਟੀ ਗ਼ੁੱਸੇ ਨਾਲ ਬੋਲੀ ।

ਸ਼ਹਿਜ਼ਾਦੀ ਪਾਸ਼ਾ ਨੇ ਝੱਟ ਸਟੈਂਡ ਤੇ ਟੰਗਿਆ ਹੋਇਆ ਨਰਮ ਨਰਮ ਗੁਲਾਬੀ ਤੌਲੀਆ ਚੁੱਕ ਕੇ ਆਪਣੇ ਪਿੰਡੇ ਦੁਆਲੇ ਲਪੇਟ ਲਿਆ । ਚਮਕੀ ਓਵੇਂ ਹੀ ਖੜ੍ਹੀ ਰਹੀ । ਅੰਨਾ ਬੀ ਨੇ ਆਪਣੀ ਧੀ ਵੱਲ ਰਤਾ ਗ਼ੁੱਸੇ ਨਾਲ ਤੱਕਿਆ, "ਨੀਂ ਤੂੰ ਪਾਸ਼ਾ ਲੋਕਾਂ ਦੇ ਹਮਾਮ ਵਿਚ ਕਿਉਂ ਨਹਾਉਣ ਆ ਵੜੀ ?"

"ਇਹਨੇ ਸ਼ਹਿਜ਼ਾਦੀ ਪਾਸ਼ਾ ਨੇ ਹੀ ਕਿਹਾ ਸੀ ਤੂੰ ਵੀ ਮੇਰੇ ਨਾਲ ਨਹਾ ।"

ਅੰਨਾ ਬੀ ਨੇ ਡਰਦਿਆਂ ਡਰਦਿਆਂ ਏਧਰ ਓਧਰ ਤੱਕਿਆ ਕਿ ਕੋਈ ਦੇਖ ਨਾ ਰਿਹਾ ਹੋਵੇ, ਤੇ ਫੇਰ ਛੇਤੀ ਨਾਲ ਉਹਨੂੰ ਹਮਾਮ ਤੋਂ ਬਾਹਰ ਧੂਅ ਕੇ ਬੋਲੀ, "ਛੇਤੀ ਨਾਲ ਜਾਹ ਨੌਕਰਖ਼ਾਨੇ ਵਿਚ, ਨਹੀਂ ਤਾਂ ਸਰਦੀ ਵਰਦੀ ਲੱਗ ਕੇ ਮਰੇਂਗੀ ।"

"ਦੇਹ ਮੇਰੇ ਕਪੜੇ ।" ਉਹ ਸੰਗ ਨਾਲ ਜ਼ਰਾ ਸੁਕਚੀ ।

"ਹੁਣ ਇਹ ਮੈਲੇ ਚਿੱਕੜ ਕਪੜੇ ਕਾਹਨੂੰ ਪਹਿਨਣੇ ਨੇ । ਜਿਹੜਾ ਸ਼ਹਿਜ਼ਾਦੀ ਪਾਸ਼ਾ ਨੇ ਪਰਸੋਂ ਆਪਣਾ ਕੁੜਤਾ ਪਜਾਮਾ ਉਤਾਰ ਕੇ ਦਿੱਤਾ ਸੀ, ਉਹ ਲਾਲ ਪੇਟੀ ਵਿਚ ਪਿਐ, ਉਹ ਜਾ ਕੇ ਪਹਿਣ ਲੈ ।"

ਓਥੇ ਨੰਗੀ ਖੜੀ ਖੜੀ ਉਹ ਸੱਤ ਵਰ੍ਹਿਆਂ ਦੀ ਨਿੱਕੀ ਜਿਹੀ ਜਾਨ ਬੜੀ ਡੂੰਘੀ ਸੋਚ ਨਾਲ ਰੁਕ ਰੁਕ ਕੇ ਬੋਲੀ, "ਮਾਂ ਜਦ ਮੈਂ ਤੇ ਸ਼ਹਿਜ਼ਾਦੀ ਪਾਸ਼ਾ ਇਕੋ ਜਿੱਡੇ ਆਂ, ਤਾਂ ਇਹ ਮੇਰਾ ਉਤਾਰ ਕਿਉਂ ਨਹੀਂ ਪਹਿਨਦੇ ।"

"ਠਹਿਰ ਜ਼ਰਾ, ਮੈਂ ਮੰਮਾ ਨੂੰ ਜਾ ਕੇ ਕਹਿੰਦੀ ਹਾਂ ਕਿ ਚਮਕੀ ਮੈਨੂੰ ਐਉਂ ਬੋਲੀ ।"

ਪਰ ਅੰਨਾ ਬੀ ਨੇ ਡਰ ਕੇ ਉਹਨੂੰ ਗੋਦੀ ਵਿਚ ਚੁੱਕ ਲਿਆ, "ਜੀ ਪਾਸ਼ਾ, ਇਹ ਤਾਂ ਬਦਕਾਰ ਪਾਗਲ ਹੋ ਗਈ, ਤੁਸੀਂ ਏਹੀ ਜਿਹੀ ਕਮਲੀ ਦੀਆਂ ਗੱਲਾਂ ਭਲਾ ਕਾਹਨੂੰ ਮੰਮਾ ਨੂੰ ਦਸੋਗੇ । ਇਹਦੇ ਨਾਲ ਖੇਡੋ, ਨਾ ਇਹਦੇ ਨਾਲ ਗੱਲ ਕਰੋ । ਛਿੱਤਰ ਮਾਰੋ ਇਹਦੇ ਨਾਉਂ ਤੇ ਤੁਸੀਂ ।"

ਸ਼ਹਿਜ਼ਾਦੀ ਪਾਸ਼ਾ ਨੂੰ ਕੱਪੜੇ ਪਹਿਨਾ ਕੇ, ਕੰਘੀ ਮੀਢੀ ਕਰਵਾ ਕੇ, ਖਾਣਾ ਵਾਣਾ ਖਵਾ ਕੇ ਜਦ ਸਾਰੇ ਕੰਮਾਂ ਤੋਂ ਨਿਸ਼ਚਿੰਤ ਹੋਈ ਅੰਨਾ ਬੀ ਆਪਣੇ ਕਮਰੇ ਵਿਚ ਪਹੁੰਚੀ ਤਾਂ ਦੇਖਿਆ ਕਿ ਚਮਕੀ ਅਜੇ ਵੀ ਨੰਗੀ ਧੜੰਗੀ ਖੜ੍ਹੀ ਹੈ । ਉਹਨੇ ਆਉ ਦੇਖਿਆ ਨਾ ਤਾਉ ਆਪਣੀ ਧੀ ਨੂੰ ਛੁਲਕਣਾ ਸ਼ੁਰੂ ਕਰ ਦਿਤਾ ।

"ਜਿਹਦਾ ਖਾਨੀ ਐਂ, ਉਸੇ ਨਾਲ ਲੜਾਈਆਂ ਮੁੱਲ ਲੈਨੀ ਐਂ, ਬਦਕਾਰ ਘੋੜੀ । ਜੇ ਵੱਡੇ ਸਰਕਾਰ ਹੁਣੇ ਕੱਢ ਕੇ ਬਾਹਰ ਕਰ ਦੇਣ ਤਾਂ ਕਿਧਰ ਜਾਈਏ ! ਏਨੇ ਨਖ਼ਰੇ !"

ਅੰਨਾ ਬੀ ਦੇ ਹਿਸਾਬ ਨਾਲ ਤਾਂ ਇਹ ਬੜੀ ਖ਼ੁਸ਼ਨਸੀਬੀ ਸੀ ਕਿ ਉਹ ਸ਼ਹਿਜ਼ਾਦੀ ਪਾਸ਼ਾ ਨੂੰ ਦੁੱਧ ਪਿਆਉਣ ਲਈ ਰੱਖੀ ਗਈ ਸੀ, ਉਹਦੇ ਖਾਣ ਪੀਣ ਦੀ ਪੱਧਰ ਤਾਂ ਪੱਕ ਨਾਲ ਓਹੀਓ ਸੀ ਜਿਹੜੀ ਬੇਗਮਾਂ ਦੀ ਸੀ, ਕਿਉਂਕਿ ਉਹ ਨਵਾਬ ਸਾਹਬ ਦੀ ਇਕਲੌਤੀ ਧੀ ਨੂੰ ਦੁੱਧ ਪਿਆਉਂਦੀ ਸੀ । ਕੱਪੜਾ ਲੀੜਾ ਵੀ ਬੇਹਿਸਾਬ ਸੀ, ਕਿਉਂਕਿ ਦੁੱਧ ਪਿਆਉਣ ਵਾਲੀ ਲਈ ਸਾਫ਼ ਸੁਥਰਾ ਰਹਿਣਾ ਅਵੱਸ਼ਕ ਸੀ । ਤੇ ਸਭ ਤੋਂ ਵਧ ਮਜ਼ੇ ਤਾਂ ਇਹ ਸਨ ਕਿ ਉਹਦੀ ਆਪਣੀ ਬੱਚੀ ਨੂੰ ਸ਼ਹਿਜ਼ਾਦੀ ਪਾਸ਼ਾ ਦਾ ਬੇਹਿਸਾਬ ਉਤਾਰ ਮਿਲਦਾ ਸੀ । ਕੱਪੜੇ ਲੀੜੇ ਮਿਲਣੇ ਤਾਂ ਇਕ ਤਹਿ ਹੋਈ ਗੱਲ ਸੀ, ਹੱਦ ਇਹ ਕਿ ਅਕਸਰ ਚਾਂਦੀ ਦੇ ਜ਼ੇਵਰ ਤੇ ਖਿਡਾਉਣੇ ਤਕ ਵੀ ਉਤਾਰ ਵਿਚ ਦਿਤੇ ਜਾਂਦੇ ਸਨ । ਓਧਰ ਉਹ ਮੱਕਾਰ ਸੀ ਕਿ ਜਦੋਂ ਦੀ ਜ਼ਰਾ ਜ਼ਰਾ ਹੋਸ਼ ਸੰਭਾਲ ਰਹੀ ਸੀ, ਬੱਸ ਏਹੋ ਜ਼ਿੱਦ ਫੜੀ ਬੈਠੀ ਸੀ ਕਿ ਮੈਂ ਬੀ ਪਾਸ਼ਾ ਦਾ ਉਤਾਰ ਕਿਉਂ ਪਹਿਨਾਂ ? ਕਦੇ ਕਦੇ ਤਾਂ ਸ਼ੀਸ਼ਾ ਦੇਖ ਕੇ ਬੜੀ

ਸੂਝ ਬੂਝ ਨਾਲ ਕਹਿੰਦੀ, "ਮਾਂ ਮੈਂ ਤਾਂ ਬੀ ਪਾਸ਼ਾ ਤੋਂ ਵੀ ਬਹੁਤੀ ਸੁਹਣੀ ਹਾਂ ਨਾ ? ਫੇਰ ਤੂੰ ਉਹਨੂੰ ਮੇਰਾ ਉਤਾਰ ਪਵਾ !"

ਅੰਨਾ ਬੀ ਦਾ ਪਲ ਪਲ ਸਾਹ ਸੁਕਦਾ। ਵੱਡੇ ਲੋਕ ਤਾਂ ਵੱਡੇ ਲੋਕ ਹੀ ਹੁੰਦੇ ਹਨ। ਜੇ ਕਿਸੇ ਦੇ ਕੰਨ ਭਿਣਕ ਪੈ ਗਈ ਕਿ ਮੋਈ ਅੰਨਾ ਕੁਨਸਲੀ ਦੀ ਧੀ ਐਸੇ ਐਸੇ ਬੋਲ ਬੋਲਦੀ ਹੈ ਤਾਂ ਉਹਦਾ ਨੱਕ ਗੁੱਤ ਵੱਢ ਕੇ ਬਾਹਰ ਨਾ ਕੱਢ ਸੁੱਟਣਗੇ। ਉਂਝ ਵੀ ਦੁੱਧ ਪਿਆਉਣ ਦਾ ਸਮਾਂ ਤਾਂ ਮੁੱਦਤ ਹੋਈ ਬੀਤ ਗਿਆ ਸੀ। ਉਹ ਤਾਂ ਡਿਉਢੀ ਦੀ ਰਵਾਇਤ ਕਹੋ ਕਿ ਅੰਨਾ ਲੋਕਾਂ ਦੀ ਮਰਿਆਂ ਬਾਅਦ ਹੀ ਛੁੱਟੀ ਕੀਤੀ ਜਾਂਦੀ ਸੀ, ਪਰ ਕਸੂਰ ਮੁਆਫ਼ ਕਰਨ ਦੇ ਕਾਬਲ ਹੋਵੇ ਤਾਂਹੀਓਂ ਮੁਆਫ਼ੀ ਮਿਲਦੀ ਹੈ। ਅਜਿਹਾ ਵੀ ਕੀ ? ਅੰਨਾ ਬੀ ਨੇ ਚਮਕੀ ਦੇ ਕੰਨ ਮਰੋੜ ਕੇ ਉਹਨੂੰ ਸਮਝਾਇਆ, "ਅੱਗੇ ਤੋਂ ਕੁਝ ਬੋਲੀ ਤਾਂ ਯਾਦ ਰੱਖ। ਤੈਂ ਉਮਰ ਭਰ ਬੀ ਪਾਸ਼ਾ ਦਾ ਉਤਾਰ ਪਹਿਨਣਾ ਹੈ। ਸਮਝੀ ਕਿ ਨਹੀਂ, ਗਧੇ ਦੀ ਉਲਾਦ !"

ਗਧੇ ਦੀ ਉਲਾਦ ਨੇ ਉਸ ਵੇਲੇ ਤਾਂ ਜੀਭ ਸੀ ਲਈ, ਪਰ ਜ਼ਿਹਨ ਵਿਚ ਲਾਵਾ ਪਕਦਾ ਹੀ ਰਿਹਾ।

ਤੇਰਾਂ ਬਰਸ ਦੀ ਹੋਣ ਤੇ ਸ਼ਹਿਜ਼ਾਦੀ ਪਾਸ਼ਾ ਦੀ ਪਹਿਲੀ ਵਾਰ ਨਮਾਜ਼ ਕਜ਼ਾ ਹੋਈ। ਅੱਠਵੇਂ ਦਿਨ ਫੁੱਲ ਛਿੜਕਾਉ ਹੋਇਆ ਤਾਂ ਮੰਮਾ ਨੇ ਸੋਨੇ ਦੀਆਂ ਤਾਰਾਂ ਵਾਲਾ ਅਜਿਹਾ ਝੰਮਝੰਮਾਉਂਦਾ ਜੋੜਾ ਸੰਵਾਇਆ ਕਿ ਉਹਦੇ ਉਤੇ ਅੱਖ ਨਹੀਂ ਸੀ ਟਿਕਦੀ। ਥਾਂ ਥਾਂ ਸੋਨੇ ਦੇ ਘੁੰਗਰੂਆਂ ਦੀਆਂ ਜੋੜੀਆਂ ਟੰਕਵਾਈਆਂ, ਕਿ ਜਦ ਬੀ ਪਾਸ਼ਾ ਤੁਰਦੀ ਤਾਂ ਛਣ ਛਣ ਪੰਜ਼ੇਬਾਂ ਜਿਹੀਆਂ ਛਣਕਦੀਆਂ। ਡਿਉਢੀ ਦੇ ਦਸਤੂਰ ਅਨੁਸਾਰ ਉਹ ਹੱਦੋਂ ਵੱਧ ਕੀਮਤੀ ਜੋੜਾ ਵੀ ਉਤਾਰ ਵਜੋਂ ਦੇ ਦਿਤਾ ਗਿਆ। ਅੰਨਾ ਬੀ ਚਾਈਂ ਚਾਈਂ ਉਹ ਸੁਗਾਤ ਲੈ ਕੇ ਪਹੁੰਚੀ ਤਾਂ ਚਮਕੀ ਜਿਹੜੀ ਆਪਣੀ ਉਮਰ ਤੋਂ ਕਿਤੇ ਜ਼ਿਆਦਾ ਸਮਝਦਾਰ ਤੇ ਸੰਵੇਦਨਸ਼ੀਲ ਹੋ ਚੁੱਕੀ ਸੀ, ਦੁਖ ਨਾਲ ਬੋਲੀ, "ਮਾਂ, ਮਜਬੂਰੀ ਵਿਚ ਲੈਣਾ ਪੈਣਾ ਹੋਰ ਗੱਲ ਹੈ, ਪਰ ਤੂੰ ਏਹੋ ਜਿਹੀਆਂ ਚੀਜ਼ਾਂ ਲੈ ਕੇ ਖ਼ੁਸ਼ ਨਾ ਹੋਇਆ ਕਰ।"

"ਨਾ ਧੀਏ", ਉਹ ਭੇਤ ਭਰੇ ਸੁਰ ਵਿਚ ਬੋਲੀ, "ਇਹ ਜੋੜਾ ਜੇ ਵੇਚਣ ਵੀ ਚੱਲੀਏ, ਤਾਂ ਦੋ ਸੌ ਰੁਪਈਏ ਚਿਹਰੇ ਸ਼ਾਹੀ ਤਾਂ ਕਿਧਰੇ ਨਹੀਂ ਗਏ। ਆਪਾਂ ਲੋਕ ਤਾਂ ਭਾਗਾਂ ਵਾਲੇ ਹਾਂ ਕਿ ਐਉਂ ਡਿਉਢੀ ਵਿਚ ਪਏ ਹਾਂ।"

"ਮਾਂ", ਚਮਕੀ ਨੇ ਬੜੀ ਹਸਰਤ ਨਾਲ ਕਿਹਾ, "ਮੇਰਾ ਜੀਅ ਕਰਦਾ ਹੈ ਕਿ ਮੈਂ ਵੀ ਕਦੇ ਬੀ ਪਾਸ਼ਾ ਨੂੰ ਉਤਾਰ ਦਿਆਂ !"

ਅੰਨਾ ਬੀ ਨੇ ਸਿਰ ਪਿੱਟ ਲਿਆ। "ਨੀ ਤੂੰ ਵੀ ਜੁਆਨ ਹੋ ਗਈ ਹੈਂ, ਕੁਝ ਤਾਂ ਅਕਲ ਕਰ। ਤੇਰੀਆਂ ਐਸੀਆਂ ਵੈਸੀਆਂ ਗੱਲਾਂ ਕਿਸੇ ਨੇ ਸੁਣ ਲਈਆਂ ਤਾਂ ਮੇਰਾ ਕੀ ਬਣੂੰ। ਚੰਦਰੀਏ ਮੇਰੇ ਚਿੱਟੇ ਝਾਟੇ ਤੇ ਹੀ ਤਰਸ ਕਰ।"

ਚਮਕੀ ਮਾਂ ਨੂੰ ਰੋਂਦੀ ਦੇਖ ਕੇ ਚੁੱਪ ਵੱਟ ਗਈ।

ਮੌਲਵੀ ਸਾਹਬ ਨੇ ਦੋਹਾਂ ਨੂੰ ਨਾਲ ਹੀ ਨਾਲ ਕੁਰਾਨ ਸ਼ਰੀਫ਼ ਤੇ ਉਰਦੂ ਦਾ ਕਾਇਦਾ ਸ਼ੁਰੂ ਕਰਵਾਇਆ ਸੀ। ਬੀ ਪਾਸ਼ਾ ਨੇ ਘੱਟ ਤੇ ਚਮਕੀ ਨੇ ਵੱਧ ਤੇਜ਼ੀ ਵਖਾਈ। ਦੋਨਾਂ ਨੇ ਜਦ ਪਹਿਲੀ ਵਾਰ ਕੁਰਾਨ ਸ਼ਰੀਫ਼ ਦਾ ਦੌਰ ਖ਼ਤਮ ਕੀਤਾ ਤਾਂ ਬੜੀ ਪਾਸ਼ਾ ਨੇ ਮਿਹਰਬਾਨੀ ਵਜੋਂ ਚਮਕੀ ਨੂੰ ਵੀ ਇਕ ਹਲਕੇ ਕਪੜੇ ਦਾ ਨਵਾਂ ਜੋੜਾ ਬਣਵਾ ਦਿਤਾ। ਭਾਵੇਂ ਕਿ ਪਿਛੋਂ ਉਹਨੂੰ ਬੀ ਪਾਸ਼ਾ ਦਾ ਭਾਰੀ ਜੋੜਾ ਵੀ ਉਤਾਰ ਵਿਚ ਮਿਲ ਗਿਆ ਸੀ ਪਰ ਉਹਨੂੰ ਆਪਣਾ ਉਹ ਜੋੜਾ ਜਾਨ ਤੋਂ ਵੱਧ ਪਿਆਰਾ ਸੀ। ਏਸ ਜੋੜੇ ਤੋਂ ਉਹਨੂੰ ਕਿਸੇ ਭਾਂਤ ਦਾ ਘਟੀਆਪਣ ਨਹੀਂ ਸੀ ਮਹਿਸੂਸ ਹੁੰਦਾ। ਹਲਕੇ ਕੇਸਰੀ ਰੰਗ ਦਾ ਜੋੜਾ, ਜਿਹੜਾ ਕਿੰਨੇ ਸਾਰੇ ਲੱਸ ਲੱਸ ਕਰਦੇ ਜੋੜਿਆਂ ਤੇ ਭਾਰੂ ਸੀ।

ਹੁਣ ਜਦ ਕਿ ਸੁੱਖ ਨਾਲ ਸ਼ਹਿਜ਼ਾਦੀ ਪਾਸ਼ਾ ਲੋੜ ਜੋਗਾ ਲਿਖ ਪੜ੍ਹ ਵੀ ਚੁੱਕੀ ਸੀ, ਜੁਆਨ ਵੀ ਹੋ ਚੁੱਕੀ ਸੀ, ਉਹਦਾ ਘਰ ਵਸਾਉਣ ਦੀਆਂ ਸੋਚਾਂ ਕੀਤੀਆਂ ਜਾ ਰਹੀਆਂ ਸਨ। ਡਿਉਢੀ ਸੁਨਿਆਰਾਂ, ਦਰਜ਼ੀਆਂ, ਵਪਾਰੀਆਂ ਦਾ ਅੱਡਾ ਬਣ ਚੁੱਕੀ ਸੀ। ਚਮਕੀ ਏਹੋ ਸੋਚੀ ਜਾਂਦੀ ਕਿ ਉਹ ਤਾਂ ਸ਼ਾਦੀ ਦੇ ਏਡੇ ਵੱਡੇ ਹੰਗਾਮੇ ਦੇ ਦਿਨ ਵੀ ਆਪਣਾ ਓਹੀਓ ਜੋੜਾ ਪਹਿਨੇਗੀ ਜਿਹੜਾ ਕਿਸੇ ਦਾ ਉਤਾਰ ਨਹੀਂ ਸੀ।

ਬੜੀ ਪਾਸ਼ਾ ਜਿਹੜੀ ਸੱਚ ਮੁੱਚ ਬੜੀ ਮਿਹਰਬਾਨ ਔਰਤ ਸੀ ਹਮੇਸ਼ਾ ਆਪਣੇ ਨੌਕਰਾਂ ਦਾ ਆਪਣੀ ਉਲਾਦ ਵਾਂਗੂ ਹੀ ਖ਼ਿਆਲ ਰਖਦੀ ਸੀ। ਏਸ ਲਈ ਸ਼ਹਿਜ਼ਾਦੀ ਪਾਸ਼ਾ ਦੇ ਨਾਲ ਉਹ ਚਮਕੀ ਦੀ ਸ਼ਾਦੀ ਲਈ ਵੀ ਉਤਨੀ ਹੀ ਚਿੰਤਾਤੁਰ ਸੀ। ਆਖ਼ਰ ਨਵਾਬ ਸਾਹਬ ਨੂੰ ਕਹਿ ਸੁਣ ਕੇ ਉਹਨਾਂ ਨੇ ਇਕ ਢੁਕਵਾਂ ਵਰ ਚਮਕੀ ਲਈ ਵੀ ਲੱਭ ਹੀ ਲਿਆ। ਸੋਚਿਆ ਕਿ ਸ਼ਹਿਜ਼ਾਦੀ ਪਾਸ਼ਾ ਦੀ ਸ਼ਾਦੀ ਤੋਂ ਬਾਅਦ ਉਸੇ ਹੱਲੇ ਗੁੱਲੇ ਵਿਚ ਚਮਕੀ ਦਾ ਨਕਾਹ ਵੀ ਪੜ੍ਹਾ ਦਿਤਾ ਜਾਵੇ।

ਉਸ ਦਿਨ ਜਦ ਸ਼ਹਿਜ਼ਾਦੀ ਪਾਸ਼ਾ ਦੇ ਨਕਾਹ ਵਿਚ ਕੇਵਲ ਇਕ ਦਿਨ ਰਹਿ ਗਿਆ ਸੀ, ਤੇ ਡਿਉਢੀ ਪਰਾਹੁਣਿਆਂ ਨਾਲ ਖਚਾਖਚ ਭਰੀ ਪਈ ਸੀ, ਤੇ ਕੁੜੀਆਂ ਦੇ ਟਿੱਡੀ ਦਲ ਨੇ ਸਾਰੀ ਡਿਉਢੀ ਨੂੰ ਸਿਰ ਤੇ ਚੁੱਕਿਆ ਹੋਇਆ ਸੀ, ਆਪਣੀਆਂ ਸਹੇਲੀਆਂ ਦੇ ਝੁਰਮਟ ਵਿਚ ਬੈਠੀ ਸ਼ਹਿਜ਼ਾਦੀ ਪਾਸ਼ਾ, ਪੈਰਾਂ ਨੂੰ ਮਹਿੰਦੀ ਲਵਾਉਂਦਿਆਂ ਚਮਕੀ ਨੂੰ ਕਹਿਣ ਲੱਗੀ, "ਤੂੰ ਸੌਹਰੇ ਜਾਏਂਗੀ ਤਾਂ ਮੈਂ ਤੇਰੇ ਪੈਰਾਂ ਨੂੰ ਮਹਿੰਦੀ ਲਾਵਾਂਗੀ।"

"ਨਾ, ਨਾ, ਰੱਬ ਨਾ ਕਰੇ!" ਅੰਨਾ ਬੀ ਨੇ ਪਿਆਰ ਨਾਲ ਕਿਹਾ, "ਇਹਦੇ ਪੈਰ ਥੋੜੇ ਦੁਸ਼ਮਣ ਛੋਹਣ। ਤੁਸੀਂ ਇਹ ਗੱਲ ਸੋਚੀ ਹੈ, ਏਹੋ ਬੜੀ ਮਿਹਰਬਾਨੀ ਹੈ। ਬਸ ਇਹ ਦੁਆ ਕਰੋ ਪਾਸ਼ਾ ਕਿ ਤੁਹਾਡੇ ਵਿਆਂਹਦੜ ਵਰਗਾ ਸਾਊ ਵਿਆਂਹਦੜ ਇਹਦਾ ਵੀ ਨਿਕਲ ਆਵੇ।"

"ਪਰ ਇਹਦੀ ਸ਼ਾਦੀ ਕਦੋਂ ਹੋ ਰਹੀ ਹੈ ?" ਕੋਈ ਚੁਲਬੁਲੀ ਕੁੜੀ ਪੁਛ ਬੈਠੀ ।

ਸ਼ਹਿਜ਼ਾਦੀ ਪਾਸ਼ਾ ਓਹੀਓ ਬਚਪਨ ਵਾਲੀ ਹੰਕਾਰ ਭਰੀ ਹਾਸੀ ਹਸਦੀ ਬੋਲੀ, "ਮੇਰਾ ਏਨਾ ਸਾਰਾ ਉਤਾਰ ਉਤਰੇਗਾ, ਉਹਦੇ ਨਾਲ ਇਹਦਾ ਦਹੇਜ ਤਿਆਰ ਹੀ ਸਮਝੋ ।"

ਉਤਾਰ...ਉਤਾਰ...ਉਤਾਰ...ਕਈ ਹਜ਼ਾਰ ਸੂਈਆਂ ਦੀਆਂ ਬਰੀਕ ਬਰੀਕ ਨੋਕਾਂ ਜਿਵੇਂ ਉਹਦੇ ਦਿਲ ਨੂੰ ਵਿੰਨ੍ਹ ਗਈਆਂ । ਉਹ ਹੰਝੂ ਪੀਂਦੀ ਆਪਣੇ ਕਮਰੇ ਵਿਚ ਆ ਕੇ ਚੁੱਪ ਚਾਪ ਲੇਟ ਗਈ । ਦਿਨ ਛਿਪਦਿਆਂ ਹੀ ਕੁੜੀਆਂ ਨੇ ਫੇਰ ਢੋਲਕ ਸੰਭਾਲ ਲਈ । ਇਕ ਤੋਂ ਇਕ ਵੱਧ ਭੇੜਾ ਗੀਤ ਗਾਇਆ ਜਾ ਰਿਹਾ ਸੀ । ਪਿਛਲੀ ਰਾਤ ਜਗਰਾਤਾ ਹੋਇਆ ਸੀ । ਅੱਜ ਫੇਰ ਹੋਣ ਵਾਲਾ ਸੀ । ਪਰਲੇ ਪਾਸੇ ਸਹਿਨ ਵਿਚ ਢੇਰਾਂ ਚੁਲ੍ਹੇ ਬਾਲੀ ਬਾਵਰਚੀ ਲੋਕ, ਭਾਂਤ ਭਾਂਤ ਦੇ ਖਾਣੇ ਤਿਆਰ ਕਰਨ ਵਿਚ ਰੁੱਝੇ ਹੋਏ ਸਨ । ਡਿਉਢੀ ਤੋਂ ਰਾਤ ਨੂੰ ਵੀ ਦਿਨ ਦਾ ਭੁਲੇਖਾ ਪੈਂਦਾ ਸੀ ।

ਚਮਕੀ ਦੀ ਰੋਂਦੂ ਸੁੰਦਰਤਾ ਨਰੰਜੀ ਜੋੜੇ ਵਿਚ ਹੋਰ ਵੀ ਖਿੜ ਉੱਠੀ । ਇਹ ਜੋੜਾ ਉਹ ਜੋੜਾ ਸੀ ਜਿਹੜਾ ਉਹਨੂੰ ਆਤਮ-ਹੀਣਤਾ ਦੇ ਪਤਾਲ ਤੋਂ ਚੁੱਕ ਕੇ ਅਰਸ਼ ਦੀਆਂ ਸਿਖਰਾਂ ਤੇ ਬੈਠਾ ਦਿੰਦਾ ਸੀ । ਇਹ ਜੋੜਾ ਕਿਸੇ ਦਾ ਉਤਾਰ ਨਹੀਂ ਸੀ । ਨਵੇਂ ਕੱਪੜੇ ਦਾ ਸੀਤਾ ਹੋਇਆ ਇਹ ਨਵਾਂ ਜੋੜਾ ਜਿਹੜਾ ਉਹਨੂੰ ਉਮਰ ਭਰ ਵਿਚ ਇਕ ਹੀ ਵਾਰ ਨਸੀਬ ਹੋਇਆ ਸੀ, ਨਹੀਂ ਤਾਂ ਉਹਦੇ ਸਾਰੇ ਵਰ੍ਹੇ ਸ਼ਹਿਜ਼ਾਦੀ ਪਾਸ਼ਾ ਦੇ ਉਤਾਰ ਪਹਿਨਦਿਆਂ ਹੀ ਬੀਤ ਗਏ ਸਨ । ਤੇ ਦਹੇਜ ਵੀ ਕਿਉਂਕਿ ਸਾਰੇ ਦਾ ਸਾਰਾ ਉਹਦੇ ਉਤਾਰ ਦਾ ਬਣਿਆ ਸੀ, ਇਸ ਲਈ ਬਾਕੀ ਰਹਿੰਦੀ ਜ਼ਿੰਦਗੀ ਵਿਚ ਵੀ ਉਹਨੂੰ ਉਹਦਾ ਉਤਾਰ ਹੀ ਵਰਤਣਾ ਹੋਵੇਗਾ । "ਪਰ ਬੀ ਪਾਸ਼ਾ...ਇਕ ਸੱਯਦਜ਼ਾਦੀ ਹੋਰ ਕਿਥੇ ਤਕ ਪਹੁੰਚ ਸਕਦੀ ਹੈ, ਇਹ ਤੁਸੀਂ ਵੀ ਦੇਖ ਲੈਣਾ । ਤੁਸੀਂ ਇਕੋ ਇਕ ਪੁਰਾਣੀ ਚੀਜ਼ ਮੈਨੂੰ ਵਰਤਣ ਨੂੰ ਦਿਤੀ ਹੈ ਨਾ, ਹੁਣ ਤੁਸੀਂ ਦੇਖਣਾ..." ਚੂਰੀ ਦਾ ਥਾਲ ਚੁੱਕੀ ਉਹ ਵਿਆਂਹਦੜ ਵਾਲਿਆਂ ਦੀ ਕੋਠੀ ਵਿਚ ਦਾਖ਼ਲ ਹੋਈ । ਹਰ ਪਾਸੇ ਰੋਸ਼ਨੀਆਂ ਹੋ ਰਹੀਆਂ ਸਨ । ਏਥੇ ਵੀ ਓਹੋ ਚਹਿਲ ਪਹਿਲ ਸੀ ਜਿਹੜੀ ਵਿਆਹੁਲੀ ਵਾਲਿਆਂ ਦੇ ਮਹਿਲ ਵਿਚ ਸੀ । ਸਵੇਰੇ ਨਕਾਹ ਜੋ ਪੜ੍ਹਿਆ ਜਾਣਾ ਸੀ ।

ਏਨੇ ਹੰਗਾਮੇ ਵਿਚ ਤੇ ਏਡੀ ਵੱਡੀ ਕੋਠੀ ਵਿਚ ਕਿਸੇ ਨੇ ਉਹਦਾ ਨੋਟਸ ਨਾ ਲਿਆ । ਪੁਛਦੀ ਪੁਛਾਉਂਦੀ ਉਹ ਸਿੱਧੀ ਦੁਲ੍ਹਾ ਮੀਆਂ ਦੇ ਕਮਰੇ ਵਿਚ ਜਾ ਪਹੁੰਚੀ । ਹਲਦੀ ਮਹਿੰਦੀ ਦੀਆਂ ਰੀਤਾਂ ਰਸਮਾਂ ਤੋਂ ਥੱਕੇ ਥਕਾਏ ਦੁਲ੍ਹਾ ਮੀਆਂ ਆਪਣੀ ਮਛਹਿਰੀ ਤੇ ਲੇਟੇ ਹੋਏ ਸਨ । ਉਹ ਪਰਦਾ ਹਿੱਲੇ ਤੋਂ ਮੁੜੇ ਤੇ ਦੇਖਦੇ ਦੇਖਦੇ ਰਹਿ ਗਏ ।

ਗੋਡਿਆਂ ਤੱਕ ਲੰਮਾ ਕੇਸਰੀ ਕੁੜਤਾ, ਕਸੀਆਂ ਕਸੀਆਂ ਪਿੰਜਣੀਆਂ ਤੇ ਮੜ੍ਹਿਆ

ਹੋਇਆ ਤੰਗ ਪਜਾਮਾ, ਹਲਕਾ ਹਲਕਾ ਕਾਮਦਾਨੀ ਕੱਢਿਆ ਹੋਇਆ ਕੇਸਰੀ ਦੁਪੱਟਾ। ਰੋਈਆਂ ਰੋਈਆਂ ਭਿੱਜੀਆਂ ਭਿੱਜੀਆਂ ਗੁਲਾਬੀ ਅੱਖਾਂ, ਅੱਧੀਆਂ ਬਾਹਾਂ ਵਾਲੇ ਕੁੜਤੇ ਵਿਚੋਂ ਝਾਕਦੀਆਂ ਕੋਮਲ ਬਾਹਾਂ, ਵਾਲਾਂ ਵਿਚ ਮੋਤੀਏ ਦੇ ਗਜਰੇ ਪਰੋਏ ਹੋਏ, ਹੋਠਾਂ ਤੇ ਇਕ ਕਾਤਲ ਜਿਹੀ ਮੁਸਕਰਾਹਟ, ਇਹ ਸਭ ਨਵਾਂ ਨਹੀਂ ਸੀ, ਪਰ ਇਕ ਮਰਦ ਜਿਹਦੀਆਂ ਪਿਛਲੀਆਂ ਕਈ ਰਾਤਾਂ ਕਿਸੇ ਇਸਤਰੀ ਦੀ ਕਲਪਨਾ ਵਿਚ ਬੀਤੀਆਂ ਹੋਣ, ਸ਼ਾਦੀ ਤੋਂ ਇਕ ਰਾਤ ਪਹਿਲਾਂ ਬਹੁਤ ਖ਼ਤਰਨਾਕ ਹੋ ਜਾਂਦਾ ਹੈ। ਚਾਹੇ ਉਹ ਕਿੰਨਾ ਹੀ ਸ਼ਰੀਫ਼ ਹੋਵੇ।

ਰਾਤ ਜਿਹੜੀ ਗੁਨਾਹ ਦੀ ਦਾਅਵਤ ਹੁੰਦੀ ਹੈ।

ਇਕੱਲ ਜਿਹੜੀ ਗੁਨਾਹਾਂ ਦੀ ਹਿੰਮਤ ਵਧਾਉਂਦੀ ਹੈ। ਚਮਕੀ ਨੇ ਦੂਲ੍ਹਾ ਮੀਆਂ ਨੂੰ ਐਉਂ ਦੇਖਿਆ ਕਿ ਉਹ ਥਾਂ ਥਾਂ ਤੋਂ ਟੁੱਟ ਗਏ। ਚਮਕੀ ਜਾਣ ਬੁੱਝ ਕੇ ਮੂੰਹ ਮੋੜ ਕੇ ਖੜ੍ਹੀ ਹੋ ਗਈ। ਉਹ ਤਲਮਲਾਏ ਜਿਹੇ ਆਪਣੀ ਥਾਂ ਤੋਂ ਉੱਠੇ ਤੇ ਅਨ ਉਹਦੇ ਸਾਹਮਣੇ ਖੜੇ ਹੋ ਗਏ। ਅੱਖਾਂ ਦੀਆਂ ਕੋਰਾਂ ਵਿਚੋਂ ਚਮਕੀ ਨੇ ਉਹਨਾਂ ਨੂੰ ਐਉਂ ਦੇਖਿਆ ਕਿ ਉਹ ਢੇਰ ਹੋ ਗਏ।

"ਤੁਹਾਡਾ ਨਾਂ ?" ਉਹਨਾਂ ਨੇ ਥੁੱਕ ਨਘਾਰ ਕੇ ਕਿਹਾ।

"ਚਮਕੀ !" ਤੇ ਇਕ ਲਿਸ਼ਕਦੀ ਹਾਸੀ ਨੇ ਉਹਦੇ ਪਿਆਰੇ ਪਿਆਰੇ ਚਿਹਰੇ ਨੂੰ ਚੰਦ ਬਣਾ ਦਿਤਾ।

"ਸਚ ਮੁਚ ਤੁਹਾਡੇ ਵਿਚ ਜੋ ਚਮਕ ਰਿਹਾ ਹੈ, ਉਹਦੀ ਮੰਗ ਏਹੋ ਸੀ ਕਿ ਤੁਹਾਡਾ ਨਾਂ ਚਮਕੀ ਹੁੰਦਾ।" ਉਹਨਾਂ ਨੇ ਡਰਦਿਆਂ ਡਰਦਿਆਂ ਆਪਣਾ ਹੱਥ ਉਹਦੇ ਮੋਢਿਆਂ ਤੇ ਰੱਖਿਆ। ਨਿਰੋਲ ਮਰਦਾਂ ਵਾਲੇ ਢੰਗ ਨਾਲ ਨਹੀਂ, ਜਿਹੜੇ ਕਿਸੇ ਕੁੜੀ ਨੂੰ ਰਿਝਾਉਣ ਤੋਂ ਪਹਿਲਾਂ ਖ਼ਾਹਮਖ਼ਾਹ ਏਧਰ ਓਧਰ ਦੀਆਂ ਹਕਦੇ ਹਨ, ਸਗੋਂ ਕੰਬਦੇ ਹੋਏ ਹੱਥ ਮੋਢਿਆਂ ਤੋਂ ਹਟਾ ਕੇ ਉਹਦਾ ਹੱਥ ਫੜਦਿਆਂ ਬੋਲੇ, "ਇਹ ਥਾਲ ਵਿਚ ਕੀ ਹੈ ?"

ਚਮਕੀ ਨੇ ਜਾਣ ਬੁੱਝ ਕੇ ਉਹਨਾਂ ਦੀ ਹਿੰਮਤ ਵਧਾਈ। "ਤੁਹਾਡੇ ਵਾਸਤੇ ਚੂਰੀ ਲਿਆਈ ਹਾਂ। ਜਗਰਾਤਾ ਸੀ ਨਾ ਰਾਤ ਨੂੰ।" ਤੇ ਉਹਨੇ ਤਲਵਾਰ ਤੋਂ ਬਿਨਾਂ ਹੀ ਉਹਨਾਂ ਨੂੰ ਘਾਇਲ ਕਰ ਦਿਤਾ। "ਮੂੰਹ ਮਿੱਠਾ ਕਰਵਾਉਣ ਲਈ !" ਉਹ ਮੁਸਕਰਾਈ।

"ਅਸੀਂ ਚੂਰੀ ਵੂਰੀ ਨਾਲ ਮੂੰਹ ਮਿੱਠਾ ਕਰਨ ਵਿਚ ਯਕੀਨ ਨਹੀਂ ਰਖਦੇ। ਅਸੀ ਤਾਂ...ਹਾਂ..." ਤੇ ਉਹਨਾਂ ਨੇ ਹੋਠਾਂ ਦੇ ਸ਼ਹਿਦ ਨਾਲ ਮੂੰਹ ਮਿੱਠਾ ਕਰਨ ਲਈ ਆਪਣੇ ਹੋਠ ਵਧਾ ਦਿੱਤੇ, ਤੇ ਚਮਕੀ ਉਹਨਾਂ ਦੀਆਂ ਬਾਹਵਾਂ ਵਿਚ ਢੇਰ ਹੋ ਗਈ। ਉਹਨਾਂ ਦੀ ਪਵਿੱਤਰਤਾ ਲੁੱਟਣ...ਆਪ ਲੁਟਣ...ਉਹਨਾਂ ਨੂੰ ਲੁੱਟਣ।

ਵਿਦਾਈ ਦੇ ਦੂਜੇ ਦਿਨ ਡਿਉਢੀ ਦੇ ਦਸਤੂਰ ਅਨੁਸਾਰ, ਜਦ ਸ਼ਹਿਜ਼ਾਦੀ ਪਾਸ਼ਾ ਆਪਣਾ ਉਤਾਰ ਆਪਣਾ ਸੁਹਾਗ ਦਾ ਜੋੜਾ ਆਪਣੀ ਅੰਨਾ, ਆਪਣੀ ਦਾਇਆ ਦੀ ਧੀ ਨੂੰ ਦੇਣ ਗਈ ਤਾਂ ਚਮਕੀ ਨੇ ਮੁਸਕਰਾ ਕੇ ਕਿਹਾ, "ਪਾਸ਼ਾ, ਮੈਂ ਜ਼ਿੰਦਗੀ ਭਰ ਤੁਹਾਡਾ ਉਤਾਰ ਵਰਤਦੀ ਆਈ ਹਾਂ, ਪਰ ਹੁਣ ਤੁਸੀਂ ਵੀ..." ਤੇ ਪਾਗਲਾਂ ਵਾਂਗ ਹੱਸਣ ਲੱਗੀ, "ਮੇਰੀ ਵਰਤੀ ਹੋਈ ਚੀਜ਼ ਹੁਣ ਉਮਰ ਭਰ ਤੁਸੀਂ ਵੀ..." ਉਹਦਾ ਹਾਸਾ ਥੰਮ੍ਹ ਹੀ ਨਹੀਂ ਸੀ ਰਿਹਾ।

ਸਭ ਲੋਕ ਏਹੋ ਸਮਝੇ ਕਿ ਬਚਪਨ ਤੋਂ ਨਾਲ ਖੇਡਦੀ ਆਈ ਸਹੇਲੀ ਦੀ ਜੁਦਾਈ ਦੇ ਗ਼ਮ ਨੇ ਚਮਕੀ ਨੂੰ ਆਰਜ਼ੀ ਤੌਰ ਤੇ ਪਾਗਲ ਕਰ ਦਿਤਾ ਹੈ।

# ਲੇਖਕ-ਪਰੀਚਯ

ਹੀਂ ਸੀ

ਪੱਲ

## 1. ਅਹਿਮਦ ਯੂਸਫ਼

ਜਨਮ ਤਿਥੀ, 17 ਫ਼ਰਵਰੀ, 1931 ਈ:, ਵਿਦਿਆ ਬੀ.ਐਸ-ਸੀ., ਵਾਸੀ ਬਿਹਾਰ। "ਸਾਨੂੰ ਇਹ ਨਾ ਕਿਹਾ ਜਾਵੇ, ਕਿ ਤੁਸੀਂ ਇਹਨਾਂ ਅੱਖਾਂ ਨਾਲ ਵੇਖੋ, ਏਸ ਜ਼ਿਹਨ ਨਾਲ ਸੋਚੋ, ਤੇ ਏਸ ਦਿਲ ਨਾਲ ਮਹਿਸੂਸ ਕਰੋ।" ਸਾਹਿਤਕਾਰਾਂ ਦੇ ਨਿੱਜੀ ਚਿੰਤਨ ਵਲ ਧਿਆਨ ਦੇਣਾ ਚਾਹੀਦਾ ਹੈ, ਕਿ ਕੀ ਇਹ ਚਿੰਤਨ ਉਸਾਰੀ, ਤੇ ਰੂਪ ਦੀਆਂ ਜ਼ੁੰਮੇਵਾਰੀਆਂ ਸੰਭਾਲ ਸਕਦਾ ਹੈ।

ਪਤਾ : ਰਾਹੀਂ ਸਪਤਾਹਕ 'ਮੋਰਚਾ', ਗਯਾ, ਬਿਹਾਰ।

## 2. ਇਕਬਾਲ ਮਤੀਨ

ਜਨਮ 2 ਫ਼ਰਵਰੀ, 1929 ਈ:, ਵਾਸੀ ਹੈਦਰਾਬਾਦ। ਕਹਾਣੀਆਂ ਦੇ ਕਈ ਸੰਗ੍ਰਹਿ, ਇਕ ਉਪਨਿਆਸ, ਹੈਦਰਾਬਾਦ ਦੇ ਟੁੱਟ ਰਹੇ ਜਗੀਰਦਾਰੀ ਸਮਾਜ ਸੰਬੰਧੀ ਭਰਪੂਰ ਕਹਾਣੀਆਂ, ਜਿਵੇਂ ਡਿਗਦੀਆਂ ਕੰਧਾਂ, ਮਲਬਾ, ਪਾਣੀ ਦੇ ਦੀਵੇ, ਕੈਂਡਲ ਕਾਲੋਨੀ, ਇਤਿਆਦ।

ਪਤਾ : 23-3-387 ਮੁਗ਼ਲਪੁਰਾ, ਹੈਦਰਾਬਾਦ।

## 3. ਆਮਿਨਾ ਅੱਬੁਲ ਹਸਨ

ਜਨਮ ਹੈਦਰਾਬਾਦ, ਕਹਾਣੀਆਂ ਦਾ ਇਕ ਸੰਗ੍ਰਹਿ, ਦੋ ਉਪਨਿਆਸ। ਦ੍ਰਿਸ਼ਟੀਕੋਣ ਵਲੋਂ ਖੱਬਾ ਪੱਖੀ। "ਮੈਂ ਸੌ ਹਜ਼ਾਰ ਨਿਰਾਸਤਾਵਾਂ, ਤੇ ਅਤ੍ਰਿਪਤੀਆਂ ਦੇ ਬਾਵਜੂਦ ਮਨੁੱਖ ਦੇ ਆਸ-ਭਰਪੂਰ ਮੁਕੱਦਰ ਤੇ ਉੱਜਲੇ ਭਵਿਖਤ ਦਾ ਸੁਪਨਾ ਦੇਖਦੀ ਹਾਂ।"

ਪਤਾ : 62, ਪਟੌਦੀ ਹਾਊਸ, ਨਵੀਂ ਦਿੱਲੀ।

**4. ਅਨਵਰ ਅਜ਼ੀਮ**

"ਕਲਾਤਮਕ ਕ੍ਰਿਆ ਦਾ ਇਕੋ ਇਕ ਮੁੱਦਾ ਸ੍ਵੈ-ਪ੍ਰਗਟਾਉ ਦੀ ਪ੍ਰੇਰਨਾ ਹੈ...ਪਰ ਮੈਂ ਨਿੱਜ ਦੇ ਪ੍ਰਗਟਾਉ ਨੂੰ ਸ੍ਰਿਸ਼ਟੀ ਨੂੰ ਸਮਝਣ ਦੀ ਰਚਨਾਤਮਕ ਕ੍ਰਿਆ ਮੰਨਦਾ ਹਾਂ। ਸਮਾਜ ਦੇ ਜਾਦੂ ਤੋਂ ਬਾਹਰ, ਨਿੱਜ ਦੀ, ਵਿਅਕਤੀ ਦੀ, ਕੋਈ ਹੋਂਦ ਨਹੀਂ, ਤੇ ਕੇਵਲ ਸੰਸਾਰ ਦੇ ਸੰਬੰਧ ਵਿਚ ਹੀ ਨਿੱਜ ਨੂੰ ਪਛਾਣਿਆ ਜਾ ਸਕਦਾ ਹੈ।" ਦੋ ਨਾਵਲ, ਇਕ ਕਹਾਣੀ ਸੰਗ੍ਰਹਿ।

ਪਤਾ : ਜਾਮੀਆ ਨਗਰ, ਨਵੀਂ ਦਿੱਲੀ।

**5. ਬਸ਼ੇਸ਼ਰ ਪ੍ਰਦੀਪ**

ਜਨਮ 1925 ਈ: ਸਥਾਨ, ਝੰਗ (ਪੰਜਾਬ), ਕਹਾਣੀਆਂ ਦੇ ਦੋ ਸੰਗ੍ਰਹਿ। ਸਾਈਂਸ ਦੀ ਵਿਦਿਆ ਪ੍ਰਾਪਤ ਕੀਤੀ ਹੈ। ਸਾਈਂਸ ਹੀ ਰੁਜ਼ਗਾਰ ਦਾ ਵਸੀਲਾ ਹੈ। "ਮੈਂ ਸਾਹਿਤ ਵਿਚ ਯਥਾਰਥ ਦਾ ਵਿਸ਼ਵਾਸੀ ਹਾਂ। ਚੰਗਾ ਸਾਹਿਤ ਓਹੀਓ ਹੈ, ਜਿਹੜਾ ਜ਼ਿੰਦਗੀ ਨੂੰ ਅਗਾਂਹ ਵਧਾਵੇ। ਸਾਇੰਸ ਤੇ ਟੈਕਨੌਲਿਜੀ ਦੇ ਇਸ ਜੁੱਗ ਵਿਚ ਸਾਹਿਤ ਜ਼ਿੰਦਗੀ ਦੀਆਂ ਵਧੀਆ ਸਦਾਚਾਰਕ ਕੀਮਤਾਂ ਦਾ ਜ਼ਾਮਨ ਹੈ। ਮਾਨਸਿਕ ਪਾਤਰ-ਚਿਤਰਣ ਨਾਲ ਮੈਨੂੰ ਡੂੰਘੀ ਦਿਲਚਸਪੀ ਹੈ।"

ਪਤਾ : ਬਸ਼ੇਸ਼ਰ ਪ੍ਰਦੀਪ, ਐਮ. ਐਸ-ਸੀ; ਪੀ.ਐਚ.ਡੀ; 18, ਗੁਲਿਸਤਾਂ ਕਾਲੋਨੀ, ਲਖਨਊ-ਯੂ.ਪੀ.

**6. ਬਲਵੰਤ ਸਿੰਘ**

ਪੰਜਾਬ ਦੀ ਜ਼ਿੰਦਗੀ ਦਾ ਠਾਠ ਬਾਠ ਜਿਸ ਤਰ੍ਹਾਂ ਬਲਵੰਤ ਸਿੰਘ ਦੀ ਲੇਖਣੀ ਨੇ ਕਹਾਣੀਆਂ ਦੇ ਰੂਪ ਵਿਚ ਢਾਲਿਆ ਹੈ, ਉਰਦੂ ਕਹਾਣੀਕਾਰੀ ਵਿਚ ਉਹਦਾ ਜਵਾਬ ਨਹੀਂ। ਬੇਅੰਤ ਕਹਾਣੀਆਂ ਲਿਖੀਆਂ ਹਨ। ਨਿਵਾਸ ਅਲਾਹਾਬਾਦ। ਪਤਾ : ਬਦਲਦਾ ਰਹਿੰਦਾ ਹੈ।

**7. ਬਲਰਾਜ ਮੈਨਰਾ**

"ਬੀਤੇ ਪੱਚੀ ਵਰ੍ਹਿਆਂ ਵਿਚ ਦੋ ਵਾਰ ਵੰਡੇ ਗਏ ਪੰਜ ਦਰਿਆਵਾਂ ਦੇ ਦੇਸ਼ ਵਿਚ ਮੇਰਾ ਜਨਮ, ਮੰਗੂ ਕੋਚਵਾਨ ਦੀ ਗ੍ਰਿਫ਼ਤਾਰੀ ਦੇ ਆਸ ਪਾਸ ਹੋਇਆ। ਸਿਆਸਤਦਾਨਾਂ ਦੇ ਉਛਾਲੇ ਹੋਏ ਸੰਮੇਲਨਾਂ, ਧਾਰਮਕ ਪੱਖਪਾਤਾਂ, ਬੇਮਤਲਬ ਤਜਰਬਿਆਂ ਦਾ ਮਲਬਾ...ਪੈਰਾਂ ਵਿਚ ਪਈਆਂ ਇਹਨਾਂ ਜ਼ੰਜੀਰਾਂ ਨੂੰ ਆਪਣੇ ਸਮੇਂ ਦੇ ਕ੍ਰਾਂਤੀਕਾਰੀ ਸ਼ਬਦਾਂ ਨਾਲ ਤੋੜਨ ਦੀ ਕ੍ਰਿਆ, ਜਿਊਣ ਦੀ ਜਾਚ ਹੈ, ਸਾਹਿਤ ਹੈ, ਨਵੀਨਤਾ ਹੈ, ਸੁਤੰਤਰਤਾ ਹੈ।"

ਪਤਾ : ਸਟਾਫ਼ ਕੁਆਰਟਰਜ਼, ਸਿਲਵਰ ਜੁਬਲੀ ਟੀ.ਬੀ. ਹਸਪਤਾਲ, ਦਿੱਲੀ।

**8. ਜੋਗਿੰਦਰ ਪਾਲ**

ਜਨਮ 19 5 ਈ: ਸਿਆਲਕੋਟ। ਇਹਨਾਂ ਦੀਆਂ ਕਹਾਣੀਆਂ ਦੀ ਵਿਸ਼ੇਸ਼ਤਾ ਵੰਨਸੁਵੰਨਤਾ ਹੈ, ਤੇ ਨਵਾਂ ਰੰਗ। "ਲਿਖ ਲੈਣ ਨਾਲ ਹੀ ਮੇਰੀ ਕਹਾਣੀ ਸੰਪੂਰਨ ਨਹੀਂ ਹੋ ਜਾਂਦੀ। ਸਗੋਂ ਮੇਰਾ ਪਾਠਕ ਵੀ ਉਸ ਕ੍ਰਿਆ ਵਿਚ ਐਉਂ ਹਿੱਸੇਦਾਰ ਹੁੰਦਾ ਹੈ ਕਿ ਮੇਰੀ ਕਲਾ ਦੀ ਪੂਰਤੀ ਉਹਦੇ ਜ਼ਿਹਨ ਵਿਚ ਹੁੰਦੀ ਹੈ।"

ਪਤਾ : ਪ੍ਰਿੰਸੀਪਲ ਸਰਸ੍ਵਤੀ ਭਵਨ ਆਰਟਸ ਕਾਲਜ, ਔਰੰਗਾਬਾਦ।

**9. ਜੀਲਾਨੀ ਬਾਨੋ**

ਵਾਸੀ ਹੈਦਰਾਬਾਦ। ਕਹਾਣੀਆਂ ਦੇ ਦੋ ਸੰਗ੍ਰਹਿ। "ਕਿਸੇ ਵੱਡੇ ਸਾਹਿਤਕਾਰ ਨੇ ਕਿਹਾ ਹੈ, ਕਿ ਲਿਖਣ ਵਾਲਾ ਉਸ ਵੇਲੇ ਬੋਲਦਾ ਹੈ ਜਦ ਉਹ ਚੁੱਪ ਨਹੀਂ ਰਹਿ ਸਕਦਾ। ਮੈਂ ਵੀ ਕਹਾਣੀਆਂ ਤਾਹੀਓਂ ਲਿਖੀਆਂ ਹਨ, ਕਿ ਚੁੱਪ ਨਹੀਂ ਸੀ ਰਿਹਾ ਜਾਂਦਾ।"

ਪਤਾ : ਰਾਹੀਂ ਜਨਾਬ ਹੈਰਤ ਬਦਾਯੂਨੀ ਸਾਹਬ, ਏ/108 ਮੁਗਲਪੁਰਾ, ਮੱਲੇਪੱਲੀ ਹੈਦਰਾਬਾਦ।

ਲੀ ਦੀ
ਾਨਦ
ਨਤਾ

**10. ਖ਼੍ਵਾਜਾ ਅਹਿਮਦ ਅੱਬਾਸ**

ਖ਼੍ਵਾਜਾ ਅਹਿਮਦ ਅੱਬਾਸ ਇਕੋ ਸਮੇਂ ਕਹਾਣੀਕਾਰ, ਪੱਤਰਕਾਰ, ਉਪਨਿਆਸ ਤੇ ਫ਼ਿਲਮਸਾਜ਼ ਹਨ। ਉਹਨਾਂ ਨੇ ਉਰਦੂ ਸਾਹਿਤ ਨੂੰ ਪਿਛਲੇ ਤੀਹ ਪੈਂਤੀ ਸ੍ਹੀ. ਵਿਚ ਕੁਝ ਬਹੁਤ ਹੀ ਉੱਤਮ ਲੇਖ, ਕਹਾਣੀਆਂ ਤੇ ਫ਼ਿਲਮਾਂ ਦਿਤੀਆਂ ਉਹ ਦੁਨੀਆਂ ਦੀਆਂ ਤੇ ਭਾਰਤ ਦੀਆਂ ਹੋਰ ਬੋਲੀਆਂ ਵਿਚ ਅਨੁਵਾਦਤ ਇਕ ਸਤਿਕਾਰਯੋਗ ਤੇ ਲੋਕ-ਪ੍ਰੀਯ ਸਾਹਿਤਕਾਰ ਵਜੋਂ ਪ੍ਰਸਿੱਧ ਹਨ। ਜਤਾਨ ਸਾਹਿਤ ਜੀਵਨ ਲਈ ਮੰਨਣ ਵਾਲਿਆਂ ਦੀ ਪਾਲ ਵਿਚ ਇਕ ਮਾਣਯੋਗ ਗ੍ਰਹਿ, ਰਖਦੇ ਹਨ। ਕਣਕ ਤੇ ਗੁਲਾਬ, ਦੀਵਾ ਬਲੇ ਸਾਰੀ ਰਾਤ, ਤੇ ਕਈ ਲਆ। ਸੰਗ੍ਰਹਿਆਂ, ਉਪਨਿਆਸਾਂ, ਫ਼ਿਲਮ-ਸਕ੍ਰਿਪਟਾਂ ਤੇ ਕਹਾਣੀਆਂ ਦੇ ਕਰਤਾ ਹਨਾਂ ਦੇ

ਪਤਾ : ਫ਼ਲੋਮੀਨਾ ਲੌਜ, ਚਰਚ ਰੋਡ, ਜੂਹੂ, ਬੰਬਈ-1।

**11. ਰਾਮ ਲਾਲ**

ਵਤਨ ਲਾਹੌਰ। ਕਹਾਣੀਆਂ ਦੇ ਕਈ ਸੰਗ੍ਰਹਿ। ਉਰਦੂ ਕਹਾਣੀਕਾਰੀ ਦੇ ਸਭ ਤੋਂ ਪ੍ਰਸਿੱਧ ਨਾਵਾਂ ਵਿਚੋਂ ਇਕ। ਜਿਹੜਾ ਦੂਜੇ ਮਹਾਨ ਯੁੱਧ ਤੋਂ ਪਿਛੋਂ ਵਿਸ਼ੇਸ਼ ਰੂਪ ਵਿਚ ਲੋਕ-ਪ੍ਰੀਯ ਹੋਇਆ ਹੈ। ਵਿਸ਼ਿਆਂ ਦੀ ਵੰਨਸੁਵੰਨਤਾ ਉਹਨਾਂ ਦੀ ਵਿਸ਼ੇਸ਼ ਪ੍ਰਾਪਤੀ ਹੈ।

ਪਤਾ : ਮਲਟੀ ਸਟੋਰੀ ਬਿਲਡਿੰਗ, ਚਾਰ ਬਾਗ਼ ਸਟੇਸ਼ਨ, ਲਖਨਊ—ਾ

**12. ਰਤਨ ਸਿੰਘ**

ਨਿੱਕੀਆਂ ਕਹਾਣੀਆਂ ਦੇ ਪਹਿਲੇ ਸੰਗ੍ਰਹਿ, 'ਪਹਿਲੀ ਆਵਾਜ਼' ਨੂੰ ਉਰਦੂ ਅਕਾਦਮੀ, ਲਖਨਊ ਦਾ ਇਨਾਮ ਮਿਲਿਆ ਹੈ। ਥੋੜੇ ਤੋਂ ਥੋੜੇ ਸ਼ਬਦਾਂ ਵਿਚ ਵੱਡੀ ਤੋਂ ਵੱਡੀ ਗੱਲ ਕਹਿਣਾ ਰਤਨ ਸਿੰਘ ਦਾ ਨਿਵੇਕਲਾ ਗੁਣ ਹੈ। ਉਹ ਭਾਵੇਂ ਅਜੇ ਨੌਜਵਾਨ ਹੀ ਹੈ ਉਹਦੇ ਬਿਨਾਂ ਉਰਦੂ ਕਹਾਣੀਕਾਰਾਂ ਦੀ ਕੋਈ ਵੀ ਸੂਚੀ ਅਧੂਰੀ ਰਹੇਗੀ।

ਅਜੋਕਾ ਪਤਾ : ਰਾਹੀਂ, ਆਲ ਇੰਡੀਆ ਰੇਡੀਓ, ਲਖਨਊ, ਯੂ-ਪੀ.

**13. ਰਜ਼ੀਆ ਸੱਜਾਦ ਜ਼ਹੀਰ**

ਜਨਮ 1918 ਈ:, ਵਤਨ ਅਜਮੇਰ। ਦੋ ਸੌ ਕੁ ਕਹਾਣੀਆਂ, ਚਾਰ ਉਪਨਿਆਸ, ਚਾਲੀ ਤੋਂ ਵੱਧ ਕਿਤਾਬਾਂ ਦੇ ਅਨੁਵਾਦ, 34 ਸਾਲ ਤੋਂ ਅਗਾਂਹਵਧੂ ਲੇਖਕਾਂ ਦੀ ਸੰਸਥਾ ਦੀ ਮੈਂਬਰ। "ਸਾਹਿਤ ਜੀਵਨ ਲਈ" ਵਿਚ ਵਿਸ਼ਵਾਸ।

(18 ਦਸੰਬਰ, 1979 ਨੂੰ ਦਿਲ ਦਾ ਦੌਰਾ ਪੈਣ ਕਾਰਨ ਮੌਤ ਹੋ ਗਈ)

**ਸੁਹੇਲ ਅਜ਼ੀਮਾਬਾਦੀ**

ਨਾਂ ਮੁਜੀਬਉਲਰਹਮਾਨ, ਕਲਮੀ ਨਾਂ ਸੁਹੇਲ। ਜਨਮ ਪਟਨਾ, 1911 ਈ:, ਸੌ-ਡੇਢ-ਸੌ ਕਹਾਣੀਆਂ, ਇਕ ਨਾਵਲ, ਭੂਤ ਦੀਆਂ ਰਵਾਇਤਾਂ, ਹੁਣ ਦੇ ਅਨੁਭਵ, ਭਵਿਖਤ ਦੀਆਂ ਉਮੰਗਾਂ ਦਾ ਸੰਗਮ, ਸਾਹਿਤ ਦਾ ਸਰੋਤ ਹੈ। "ਭੌਤਿਕ ਜੀਵਨ ਠੋਸ ਯਥਾਰਥ ਹੈ, ਪਰ ਇਹਨੇ ਸੰਵਰਨਾ ਸਮਾਜਕ ਪਰਿਵਰਤਨ ਨਾਲ ਹੀ ਹੈ, ਤੇ ਸਮਾਜ ਨੂੰ ਕੇਵਲ ਸੋਸ਼ਲਇਜ਼ਮ ਬਦਲ ਸਕਦਾ ਹੈ।"

(28 ਨਵੰਬਰ, 1979 ਨੂੰ ਸਫ਼ਰ ਸਮੇਂ ਅਲਾਹਾਬਾਦ ਵਿਚ ਦੇਹਾਂਤ ਹੋ ਗਿਆ)

**ਸਾਲਿਹਾ ਆਬਿਦ ਹੁਸੈਨ**

ਜਨਮ 1913 ਈ:, ਵਤਨ ਪਾਨੀਪਤ। ਕਹਾਣੀਆਂ ਦੇ ਕਈ ਸੰਗ੍ਰਹਿ, ਤੇ ਕਈ ਉਪਨਿਆਸ। ਇਹਨਾਂ ਅਨੁਸਾਰ ਜੀਵਨ ਨੂੰ ਪ੍ਰਤਿਬਿੰਬਤ ਕਰਨਾ, ਦਰਸਾਉਣਾ ਾਹਿਤ ਦਾ ਕਰਤੱਵ ਹੈ।

ਤਾ : ਸਾਲਿਹਾ ਅੱਬੁਲ ਹਸਨ, ਜਾਮੀਆ ਨਗਰ, ਨਵੀਂ ਦਿੱਲੀ।

**ੀ ਬਾਕਰ**

1936 ਈ:, ਰਹਾਇਸ਼ ਹੁਣ ਕਈ ਸਾਲਾਂ ਤੋਂ ਲੰਦਨ ਵਿਚ। "ਮੇਰੀ ਚ ਪੱਛਮੀ ਜੀਵਨ ਦਾ ਪ੍ਰਤਿਬਿੰਬ ਹੁੰਦਾ ਹੈ, ਪਰ ਹਰ ਕਹਾਣੀ ਵਿਚ ੀ ਪਾਤਰ ਜ਼ਰੂਰ ਆਉਂਦਾ ਹੈ, ਜਿਹੜਾ ਕਹਾਣੀ ਕਹਿੰਦਾ ਹੈ, ਜਾਂ ਣੀ ਸੁਣਦਾ ਹੈ, ਕਦੇ ਆਪ ਕਹਾਣੀ ਬਣਦਾ ਹੈ।" ਔਕਸਫ਼ੋਰਡ ਤੋਂ

ਸੋਸ਼ਿਆਲੋਜੀ ਦੀ ਸਿੱਖਿਆ, ਤੇ ...
ਅਪ੍ਰਾਧ-ਵਿਗਿਆਨ, ਤੇ ਮਾਨਸਿਕ ਰੋਗੀਆਂ ਦੇ ਤਜਰਬੇ।

ਪਤਾ : 1 ਅਲੈਗਜ਼ੈਂਡਰਾ ਕੋਰਟ, ਅਲੈਗਜ਼ੈਂਡਰਾ ਪਾਰਕ ਰੋਡ, ਲੰਡਨ
(4 ਐਚ ਕਿਊ)

## 17. ਗ਼ਿਆਸ ਅਹਿਮਦ ਗੱਦੀ

ਮਿਹਨਤਕਸ਼ ਵਰਗ ਵਿਚੋਂ ਨਿਕਲਿਆ ਹੋਇਆ ਇਕ ਸਾਹਿਤਕਾਰ, ਜਿ.. ਆਪਣੇ ਵਤਨ ਬਿਹਾਰ ਦੇ ਮਿਹਨਤਕਸ਼ ਲੋਕਾਂ ਤੇ ਉਹਨਾਂ ਦੀਆਂ ਸਮੱਸਿਆਵਾਂ ਬਾਰੇ ਅਤਿਅੰਤ ਅਸਰ ਭਰਪੂਰ ਤੇ ਯਥਾਰਥਕ ਕਹਾਣੀਆਂ ਲਿਖਦਾ ਹੈ।

ਪਤਾ : ਰਾਹੀਂ ਸਪਤਾਹਕ 'ਮੋਰਚਾ', ਗਯਾ, ਬਿਹਾਰ।

## 18. ਕਾਜ਼ੀ ਅਬਦੁਲ ਸੱਤਾਰ

ਕਵੀ, ਕਹਾਣੀਕਾਰ, ਉਪਨਿਆਸਕਾਰ, ਯੂ.ਪੀ. ਦੀ ਬੋਦੀ ਜਗੀਰਦਾਰੀ ਪ੍ਰਣਾਲੀ ਦੀ ਰਹਿੰਦ ਖੂੰਹਦ, ਉਹਦੇ ਝੂਠੇ ਵਿਸ਼ਵਾਸਾਂ ਤੇ ਕੀਮਤਾਂ ਬਾਰੇ ਬੜੀਆਂ ਹੀ ਜਾਨਦ ਕਹਾਣੀਆਂ ਲਿਖਦੇ ਹਨ। ਇਤਿਹਾਸਕ ਉਪਨਿਆਸ 'ਦਾਰਾ ਸ਼ਕੋਹ', 'ਸੁਲਤਾ ਸਲਾਹਉੱਦੀਨ' ਆਦਿ ਦੇ ਕਰਤਾ ਹਨ।

ਪਤਾ : ਉਰਦੂ ਵਿਭਾਗ, ਅਲੀਗੜ੍ਹ ਮੁਸਲਮ ਯੂਨੀਵਰਸਿਟੀ ਅਲੀਗੜ੍ਹ—ਯੂ.ਪੀ.

## 19. ਕੁਰਤੁਲਐਨ ਹੈਦਰ

ਜਨਮ ਅਲੀਗੜ੍ਹ ਸੱਜਾਦ ਹੈਦਰ ਯਲਦਰਮ ਦੀ ਪੁੱਤਰੀ, ਕਈ ਸਾਲ ਪਾਕਿਸਤਾਨ ਤੇ ਯੂਰਪ ਵਿਚ ਨਿਵਾਸ, ਕਈ ਉਪਨਿਆਸ, ਕਹਾਣੀਆਂ ਦੇ ਸੰਗ੍ਰਹਿ, 'ਪਤਝੜ ਦੀ ਆਵਾਜ਼' ਨੂੰ '67 ਵਿਚ ਸਾਹਿਤ ਅਕੈਡਮੀ ਦਾ ਇਨਾਮ ਮਿਲਿਆ। ਉਹਨਾਂ ਦਾ ਖ਼ਿਆਲ ਹੈ ਕਿ ਉਹਨਾਂ ਦਾ ਸਾਹਿਤਕ ਦ੍ਰਿਸ਼ਟੀਕੋਣ ਉਹਨਾਂ ਦੇ ਸਾਹਿਤ ਵਿਚੋਂ ਲੱਭਿਆ ਜਾਵੇ।

## 20. ਕਲਾਮ ਹੈਦਰੀ

ਬਿਹਾਰ ਦੇ ਰਹਿਣ ਵਾਲੇ। ਕਈ ਸਾਲ ਤੋਂ ਸਪਤਾਹਕ ਮੋਰਚਾ (ਗਯਾ-ਬਿਹਾਰ) ਦਾ ਸੰਪਾਦਨ ਕੀਤਾ, ਹੁਣ 'ਆਹੰਗ' ਮਾਸਿਕ ਕੱਢ ਰਹੇ ਹਨ। ਫ਼ਸਾਦਾਂ ਤੋਂ ਨਿੱਜੀ ਤੌਰ ਤੇ ਪ੍ਰਭਾਵਿਤ ਹੋਏ। ਉਰਦੂ ਬੋਲੀ ਦੇ ਹੱਕਾਂ ਲਈ ਲੜਨ ਵਾਲਾ ਇਹ ਜੋਧਾ ਸਮਾਜੀ ਮਸਲਿਆਂ ਤੇ ਬੜੀ ਨਿਝੱਕਤਾ ਨਾਲ ਵਾਰ ਕਰਦਾ ਹੈ। ਕਹਾਣੀਆਂ ਦਾ ਇਕ ਸੰਗ੍ਰਹਿ।

ਅਜੋਕਾ ਪਤਾ : ਰਾਹੀਂ, 'ਮੋਰਚਾ' ਸਪਤਾਹਕ, ਗਯਾ, ਬਿਹਾਰ।

21. **ਮਹਿੰਦਰ ਨਾਥ**

ਜ਼ਿੰਦਗੀ ਦੇ ਦੁਖਾਂ, ਗੰਦਗੀਆਂ, ਪਰੇਸ਼ਾਨੀਆਂ ਦਾ ਚਿੱਤ੍ਰਣ ਕਰਦਿਆਂ ਹੋਇਆਂ ਵੀ ਜ਼ਿੰਦਗੀ ਨਾਲ ਬੇਹੱਦ ਪਿਆਰ ਕਰਨ ਵਾਲਾ ਤੇ ਹੱਕ ਨਿਆਂ ਦਾ ਝੰਡਾ ਸਦਾ ਉੱਚਾ ਰੱਖਣ ਵਾਲਾ ਇਹ ਲੇਖਕ ਉਰਦੂ ਕਹਾਣੀਕਾਰੀ ਵਿਚ ਇਕ ਵਿਸ਼ੇਸ਼ ਸਥਾਨ ਦਾ ਮਾਲਕ ਹੈ। ਇਹਨੇ ਅਨੇਕ ਕਹਾਣੀਆਂ, ਤੇ ਕੁਝ ਨਾਵਲ ਲਿਖੇ, ਤੇ ਫ਼ਿਲਮੀ ਜਗਤ ਵਿਚ ਪ੍ਰਸਿੱਧੀ ਪ੍ਰਾਪਤ ਕੀਤੀ।

(20 ਮਾਰਚ 1974 ਨੂੰ ਅਚਾਨਕ ਦਿਲ ਦੀ ਹਰਕਤ ਬੰਦ ਹੋ ਜਾਣ ਕਾਰਨ ਦੇਹਾਂਤ ਹੋ ਗਿਆ)

22. **ਮਸੀਹ ਉਲਹਸਨ ਰਿਜ਼ਵੀ**

ਜਨਮ 1917 ਤੇ 18 ਵਿਚਕਾਰ। "ਬਹੁਤ ਦੇਰ ਬਾਅਦ ਇਹ ਗੱਲ ਸਮਝ ਵਿਚ ਆਈ ਕਿ ਸਾਹਿਤ ਹੋਵੇ ਜਾਂ ਪੱਤ੍ਰਕਾਰੀ ਜਾਂ ਰਾਜਨੀਤੀ, ਜੇ ਉਹ ਨਿਰਲੇਪ ਹਨ ਤਾਂ ਦੋ ਕੌਡੀ ਦੇ। ਮੇਰੀਆਂ ਕਹਾਣੀਆਂ ਨਿੱਜੀ ਅਨੁਭਵਾਂ ਦੇ ਵਿੰਗਾਂ ਵਲਾਂ ਵਿਚੋਂ ਲੰਘਦੀਆਂ, ਦਿਲ ਦੀਆ ਘਟਨਾਵਾਂ ਨੂੰ ਸਮੂਹਕ ਰੰਗ ਦੇਣ ਦਾ ਜਤਨ ਕਰਦੀਆਂ ਹਨ।" ਕਹਾਣੀਆਂ ਦਾ ਇਕ ਸੰਗ੍ਰਹਿ।

ਅਜੋਕਾ ਪਤਾ : ਰਾਹੀਂ 'ਕੌਮੀ ਆਵਾਜ਼', ਕੇਸਰਬਾਗ, ਲਖਨਊ।

23. **ਨੂਰ ਸ਼ਾਹ**

ਕਸ਼ਮੀਰ ਦਾ ਇਕ ਨੌਜਵਾਨ ਕਹਾਣੀਕਾਰ, ਜਿਹਨੇ ਉਰਦੂ ਸਾਹਿਤ ਵਿਚ ਆਪਣੇ ਲਈ ਇਕ ਸਤਿਕਾਰਯੋਗ ਥਾਂ ਬਣਾ ਲਈ ਹੈ। ਏਸ ਘੱਟ ਲਿਖਣ ਵਾਲੇ ਕਹਾਣੀਕਾਰ ਦੀ ਕਾਵਿਮਈ ਸ਼ੈਲੀ ਤੇ ਕਲਾਤਮਕ ਚਿੱਤ੍ਰਣ ਖ਼ੂਬਸੂਰਤ ਵੀ ਹਨ ਤੇ ਪ੍ਰਭਾਵਪੂਰਨ ਵੀ। ਕਸ਼ਮੀਰ ਦੇ ਲੋਕਾਂ ਤੋਂ ਬਿਨਾਂ ਆਮ ਵਿਸ਼ਿਆਂ ਵਿਚ ਵੀ ਦਿਲਚਸਪੀ ਹੈ।

ਪਤਾ : ਹਸਪਤਾਲ ਰੋਡ, ਦੁਰਗਾਜਨ, ਸ੍ਰੀਨਗਰ (ਕਸ਼ਮੀਰ)

24. **ਵਾਜਿਦਾ ਤਬੱਸੁਮ**

ਵਤਨ ਹੈਦਰਾਬਾਦ, ਇਸ ਸਮੇਂ ਰਹਾਇਸ਼ ਬੰਬਈ। ਕਲਮ ਬੇਝਿਜਕ, ਲਿਖਤ ਮਨਮੋਹਣੀ। ਹੈਦਰਾਬਾਦ ਦੇ ਉੱਚੇ ਵਰਗਾਂ ਤੋਂ ਪ੍ਰਭਾਵਿਤ ਹੇਠਲੇ ਵਰਗ—ਦੋਹਾਂ ਨੂੰ ਮਿਲਾ ਕੇ ਕਹਾਣੀਆਂ ਲਿਖਦੇ ਹਨ। ਅੱਜ ਉਰਦੂ ਵਿਚ ਉਹਨਾਂ ਦੀਆਂ ਕਹਾਣੀਆਂ ਬਾਰੇ ਸਭ ਤੋਂ ਵੱਧ ਮਤਭੇਦ ਪ੍ਰਗਟ ਕੀਤੇ ਜਾ ਰਹੇ ਹਨ।

ਪਤਾ : ਫ਼ਲੈਟ ਨੰਬਰ 10, ਬਲਾਕ ਨੰਬਰ 131, ਸ਼ਾਂਤਾ ਕੁੰਜ, ਪੱਛਮੀ ਬੰਬਈ-54

---

ਛਾਪਕ : ਨੈਸ਼ਨਲ ਪ੍ਰੈਸ ਆਫ਼ ਇੰਡੀਆ, ਪਲੱਈਅਰ ਗਾਰਡਨ ਮਾਰਕੀਟ,
ਚਾਂਦਨੀ ਚੌਕ, ਦਿੱਲੀ-110006